# ਹੀਰ ਵਾਰਿਸ

ਡਾ: ਜੀਤ ਸਿੰਘ ਸੀਤਲ

ਪੈਪਸੂ ਬੁੱਕ ਡੀਪੂ ਪਟਿਆਲਾ

# ਹੀਰ ਵਾਰਿਸ

## (ਸਮੇਤ 'ਭੂਮਿਕਾ' ਦੇ)

ਸੰਪਾਦਕ
ਜੀਤ ਸਿੰਘ ਸੀਤਲ, ਐਮ.ਏ, ਪੀ-ਐਚ.ਡੀ.,
ਹੈੱਡ, ਪੰਜਾਬੀ ਸਾਹਿਤ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਪ੍ਰਕਾਸ਼ਤ-ਪੈਪਸੂ ਬੁਕ ਡਿਪੂ, ਪਟਿਆਲਾ।

ਸੰਪਾਦਕ—ਡਾ. ਜੀਤ ਸਿੰਘ ਸੀਤਲ

ਪ੍ਰਕਾਸ਼ਕ—ਮੁਨੀ ਲਾਲ ਗੁਪਤਾ, ਮਾਲਕ
ਪੈਪਸੂ ਬੁਕ ਡੀਪੂ, ਪਟਿਆਲਾ। ਫ਼ੂਨ–1137

ਮੁਲ— 15-00

ਛਾਪਕ—ਨਿਊ ਪਟਿਆਲਾ ਪ੍ਰਿੰਟਰਜ਼,
ਗੁਰੂ ਨਾਨਕ ਨਗਰ ਪਟਿਆਲਾ।

# ਵਿਸ਼ੈ ਸੂਚੀ

# ਸਮਰਪਣ

ਪ੍ਰੀਤ ਹਾਰਦੀਆਂ ਪੰਜਾਬੀ ਮੁਟਿਆਰਾਂ
ਤੇ
ਆਪਾ ਵਾਰਦੇ ਗਭਰੂਆਂ ਨੂੰ

ਜ. ਸ. ਸ.

# ਮੁਖ-ਬੰਧ

**ਪੰਜਾਬ** ਦੇ ਪ੍ਰੀਤ-ਜੋੜਿਆਂ ਵਿਚੋਂ ਹੀਰ ਰਾਂਝਾ ਸਭ ਤੋਂ ਵਧੇਰੇ ਲੋਕ-ਪ੍ਰਿਯ ਹੋਏ। ਇਨ੍ਹਾਂ ਦੀ ਪ੍ਰੀਤ ਨੂੰ ਅਧਿਆਤਮਕ ਅਤੇ ਸੱਚੀ ਸੁਚੀ ਪ੍ਰੀਤੀ ਨਾਲ ਉਪਮਾ ਦਿਤੀ ਜਾਂਦੀ ਹੈ; ਇਥੋਂ ਤਕ ਕਿ ਭਾਈ ਗੁਰਦਾਸ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਨ੍ਹਾਂ ਦੀ ਪਵਿਤਰ ਪ੍ਰੀਤ ਵਲ ਸੰਕੇਤ ਕੀਤੇ ਹਨ। ਇਨ੍ਹਾਂ ਦੀ ਵਿਥਿਆ ਅਮਰ ਪ੍ਰੀਤੀ ਦੀ ਗਾਥਾ ਹੈ।

**ਹੀਰ-ਸਾਹਿਤ** ਲਿਖਤੀ ਰੂਪ ਵਿਚ ਦਮੋਦਰ ਨਾਲ ਆਰੰਭ ਹੁੰਦਾ ਹੈ ਜਿਸ ਨੇ ਇਸ ਕਿੱਸੇ ਨੂੰ ਸਭ ਤੋਂ ਪਹਿਲਾਂ ਭਾਰਤੀ ਪਰੰਪਰਾ ਅਨੁਸਾਰ ਦਵਯਏ ਛੰਦ ਦੁਆਰਾ 17ਵੀਂ ਸਦੀ ਦੇ ਪਹਿਲੇ ਦਹਾਕਿਆਂ ਵਿਚ ਪੇਸ਼ ਕੀਤਾ। ਇਸ ਪਿਛੋਂ ਏਸੇ ਸਦੀ ਦੇ ਅਖੀਰਲੇ ਦਹਾਕੇ ਵਿਚ ਅਹਿਮਦ ਗੁਜਰ ਨੇ ਇਸ ਨੂੰ ਬੈਂਤ ਵਿਚ ਨਜ਼ਮਾਇਆ। ਅਹਿਮਦ ਗੁਜਰ ਦੇ ਆਧਾਰ ਉਤੇ ਮੁਕਬਲ ਨੇ ਇਸ ਕਿੱਸੇ ਦੀ ਅਠ੍ਹਾਰਵੀਂ ਸਦੀ ਦੇ ਪਹਿਲੇ ਅੱਧ ਵਿਚ ਉਸਾਰੀ ਕੀਤੀ ਪਰੰਤੂ ਇਹ ਸ਼ਾਇਦ ਵਾਰਿਸ ਦੇ ਹਿੱਸੇ ਆਉਣਾ ਸੀ ਕਿ ਉਹ ਇਸ ਨੂੰ ਪ੍ਰਮਾਣਿਕ ਅਤੇ ਪ੍ਰੌਢ ਬੈਂਤ ਰਾਹੀਂ ਪੰਜਾਬੀ ਸੁਭਾ ਅਤੇ ਵਾਤਵਰਣ ਅਨੁਸਾਰ ਪੇਸ਼ ਕਰੇ। ਇਸੇ ਲਈ ਵਾਰਿਸ ਨੂੰ ਪੰਜਾਬੀ ਕਿੱਸਾ ਕਾਵਿ ਦਾ ਬਾਦਸ਼ਾਹ ਕਿਹਾ ਗਿਆ ਹੈ ਅਤੇ ਉਸ ਦੀ ਰਚਿਤ 'ਹੀਰ' ਨੂੰ ਪੰਜਾਬੀ ਕਵਿਤਾ ਦਾ ਸ਼ਾਹਕਾਰ ਮੰਨਿਆ ਗਿਆ ਹੈ। ਸ਼ਾਇਦ ਹੀ ਕੋਈ ਪੰਜਾਬ ਦਾ ਜਮਪਲ ਹੋਵੇ ਜਿਸ ਨੇ ਵਾਰਿਸ ਦੀ ਹੀਰ ਨਾ ਪੜ੍ਹੀ ਸੁਣੀ ਹੋਵੇ। ਪੰਜਾਬੀ ਕਾਵਿ-ਸਾਹਿਤ ਦੀ ਇਹ ਜਿੰਦ ਜਾਨ ਸਮਝੀ ਜਾਂਦੀ ਹੈ।

**ਪਰ ਜਿਤੇ** ਹੀਰ ਵਾਰਿਸ ਏਨੀ ਹਰਮਨ ਪਿਆਰੀ ਹੋਈ ਉਥੇ ਅਫਸੋਸ ਵਾਲੀ ਗਲ ਸੀ ਕਿ ਇਸ ਦਾ ਪ੍ਰਮਾਣਿਕ ਮਤਨ ਕਿਸੇ ਨੇ ਨਿਸਚਿਤ ਕਰਨ ਦਾ ਸਫਲ ਯਤਨ ਨਾ ਕੀਤਾ। ਡਾ. ਮੋਹਨ ਸਿੰਘ ਤੋਂ ਪਿਛੋਂ ਡਾ. ਜੀਤ ਸਿੰਘ ਸੀਤਲ ਪਹਿਲੇ ਪੰਜਾਬੀ ਸਾਹਿਤਕਾਰ ਤੇ ਆਲੋਚਕ ਹੋਏ ਹਨ ਜਿਨ੍ਹਾਂ ਨੇ ਹੀਰ ਵਾਰਿਸ ਦੇ ਮਤਨ ਨੂੰ ਫ਼ਾਰਸੀ ਤੇ ਗੁਰਮੁਖੀ ਅੱਖਰਾਂ

ਵਿਚ ਲਿਖੀਆਂ ਗਈਆ ਹੱਥ-ਲਿਖਤਾਂ ਦੇ ਆਧਾਰ ਤੇ ਪ੍ਰਮਾਣਿਕ ਰੂਪ ਵਿਚ ਪੇਸ਼ ਕੀਤਾ। ਇਹ ਪੰਜਾਬੀ ਸਾਹਿਤ ਦੀ ਬਹੁਮੁਲੀ ਤੇ ਨਿੱਗਰ ਸੇਵਾ ਸੀ। ਏਸੇ ਮਤਨ ਦੇ ਆਧਾਰ ਉਤੇ 1959 ਈ: ਵਿਚ ਪੰਜਾਬ ਯੂਨੀਵਰਸਿਟੀ ਵਲੋਂ ਡਾ: ਸੀਤਲ ਨੂੰ ਡਾਕਟਰੇਟ ਦੀ ਡਿਗਰੀ ਪ੍ਰਦਾਨ ਕੀਤੀ ਗਈ।

ਮੈਨੂੰ ਇਹ ਜਾਣ ਕੇ ਅਤਿ ਪ੍ਰਸੰਨਤਾ ਹੋਈ ਹੈ ਕਿ ਡਾ. ਸੀਤਲ ਨੇ ਨਾ ਕੇਵਲ ਹੀਰ ਵਾਰਿਸ ਦੇ ਪ੍ਰਮਾਣਿਕ ਮਤਨ (ਪਾਠ)ਨੂੰ ਸੁੰਦਰ ਛਾਪੇ ਦੁਆਰਾ ਪੰਜਾਬੀਸਾਹਿਤ ਦੇ ਰਸੀਆ, ਅਧਿਆਪਕਾਂ ਅਤੇ ਵਿਦਿਆਰਥੀਆਂ ਦੀ ਲੋੜ ਨੂੰ ਮੁਖ ਰਖਕੇ ਉਪਲੱਬਧ ਕੀਤਾ ਹੈ ਸਗੋਂ ਸੌ ਪੰਨਿਆਂ ਤੋਂ ਵਧੀਕ ਦੀ ਭੂਮਿਕਾ ਵੀ ਇਸ ਵਿਚ ਸ਼ਾਮਿਲ ਕਰ ਦਿਤੀ ਹੈ, ਜਿਸ ਵਿਚ ਹੀਰ ਵਾਰਿਸ ਸੰਬੰਧੀ ਮੁਖ ਵਿਸ਼ਿਆਂ ਉਪਰ ਕਾਫੀ ਚਾਨਣਾ ਪਾਇਆ ਹੈ। ਅੰਤ ਉਤੇ ਔਖੇ ਸ਼ਬਦਾਂ, ਵਾਕਾਂ, ਤੁਕਾਂ ਦੇ ਅਰਥ ਵੀ ਦਿਤੇ ਹਨ ਅਤੇ ਇਤਿਹਾਸਕ ਮਿਥਿਹਾਸਕ ਹਵਾਲਿਆਂ ਦੀ ਵਿਆਖਿਆ ਵੀ ਕੀਤੀ ਹੈ। ਇਸ ਪੁਸਤਕ ਨੂੰ ਕਥਿਤ ਅਸ਼ਲੀਲਤਾ ਤੋਂ ਪਾਕ ਰਖਣ ਲਈ ਵਿਦਵਾਨ ਸੰਪਾਦਕ ਨੇ ਅਸ਼ਲੀਲ ਤੁਕਾਂ ਨੂੰ ਪਾਠ ਵਿਚੋਂ ਕੱਢ ਦਿਤਾ ਹੈ। ਇਸ ਤਰ੍ਹਾਂ ਇਹ ਹੀਰ ਵਾਰਿਸ ਉਪਰ ਵਿਸਤ੍ਰਿਤ ਤੇ ਪ੍ਰਮਾਣਿਕ ਗ੍ਰੰਥ ਬਣ ਗਿਆ ਹੈ।

ਮੈਨੂੰ ਪੂਰਨ ਆਸ ਹੈ ਕਿ ਡਾ. ਸੀਤਲ ਦੀ ਸਾਹਿਤਿਕ ਘਾਲ ਦਾ ਪੰਜਾਬੀ ਜਗਤ ਵਲੋਂ ਨਿੱਘਾ ਸਵਾਗਤ ਕੀਤਾ ਜਾਵੇਗਾ ਅਤੇ ਭਰਪੂਰ ਜਾਣਕਾਰੀ ਵਾਲੀ ਪੁਸਤਕ ਤੋਂ ਯੋਗ ਲਾਭ ਪ੍ਰਾਪਤ ਕੀਤਾ ਜਾਵੇਗਾ। ਨਿਰਸੰਦੇਹ ਇਹ ਪੁਸਤਕ ਹਰ ਪੰਜਾਬੀ ਪਿਆਰੇ ਦੇ ਨਿਜੀ ਪੁਸਤਕਾਲਯ ਦਾ ਸ਼ਿੰਗਾਰ ਬਣੇਗੀ।

(ਡਾ.) ਹਰਚਰਨ ਸਿੰਘ
ਹੈਡ, ਪੰਜਾਬੀ ਵਿਭਾਗ

ਪੰਜਾਬੀ ਯੂਨੀਵਰਸਿਟੀ
ਪਟਿਆਲਾ
1 ਨਵੰਬਰ, 1973

ਸੰਪਾਦਕ ਵਲੋਂ—

1961--62 ਵਿਚ ਜਦੋਂ 'ਭੂਮਿਕਾ ਹੀਰ ਵਾਰਿਸ' ਲਿਖੀ ਗਈ ਅਤੇ ਇਸ ਨੂੰ ਪੰਜਾਬੀ ਸਾਹਿਤ ਸੰਸਾਰ ਸਾਮ੍ਹਣੇ ਪੇਸ਼ ਕੀਤਾ ਗਿਆ, ਤਾਂ ਮੈਨੂੰ ਇਹ ਉਮੀਦ ਨਹੀਂ ਸੀ, ਕਿ ਪੰਜਾਬੀ ਪਿਆਰੇ ਇਸ ਦਾ ਇਨ੍ਹਾ ਨਿਘਾ ਸੁਆਗਤ ਕਰਨਗੇ ਕਿ ਇਹ ਕੁਝ ਕੁ ਮਹੀ-ਨਿਆਂ ਵਿਚ ਹੀ ਖਤਮ ਹੋ ਜਾਵੇਗੀ। 1963 ਵਿਚ 'ਹੀਰ ਵਾਰਿਸ' ਦਾ ਪ੍ਰਮਾਣਿਕ ਮਤਨ ਛਾਪਿਆ ਗਿਆ ਤਾਂ ਉਸ ਨੂੰ ਪੰਜਾਬ ਤੇ ਭਾਰਤ ਸਰਕਾਰ, ਦੋਹਾਂ ਵਲੋਂ ਵੱਡਮੁਲੇ ਪੁਰਸਕਾਰ ਪ੍ਰਾਪਤ ਹੋਏ। ਉਪਰੋਕਤ ਦੋਵੇਂ ਪੁਸਤਕਾਂ ਹੁਣ ਉਪਲੱਬਧ ਨਹੀਂ ਸਨ। ਹਰ ਪਾਸਿਓਂ ਮੰਗ ਆ ਰਹੀ ਸੀ, ਕਿ ਇਨ੍ਹਾਂ ਨੂੰ ਪੁਨਰ-ਪ੍ਰਕਾਸ਼ਿਤ ਕੀਤਾ ਜਾਵੇ।

ਸੁਹਿਰਦ ਪੰਜਾਬੀ ਪਾਠਕਾਂ, ਆਦਰਨੀ ਅਧਿਆਪਕਾਂ ਤੇ ਪਿਆਰੇ ਵਿਦਿਆਰ-ਥੀਆਂ ਦੇ ਬਾਰ ਬਾਰ ਕਹਿਣ ਪੁਰ ਮੈਂ ਇਨ੍ਹਾਂ ਦੋਹਾਂ ਪੁਸਤਕਾਂ ਨੂੰ ਇਕੋ ਗ੍ਰੰਥ ਦੇ ਰੂਪ ਵਿਚ ਤਿਆਰ ਕਰਕੇ ਛਪਵਾਉਣ ਦੀ ਵਿਉਂਤ ਬਣਾਈ। ਇਸ ਸੋਧੀ ਹੋਈ ਛਾਪ ਵਿਚ 'ਭੂਮਿਕਾ' ਤੇ ਮਤਨ ਇਕ ਥਾਂ ਕਰ ਦਿਤੇ ਗਏ ਹਨ। ਦੋ ਇਕ ਅਧਿਆਇ ਨਵੇਂ ਵੀ ਸ਼ਾਮਿਲ ਕੀਤੇ ਗਏ ਹਨ ਅਤੇ ਨਾਲ ਹੀ ਅਰਥਾਵਲੀ, ਵਸਤੂ ਵੇਰਵੇ ਤੇ ਇਤਿਹਾਸਕ ਮਿਥਿਹਾਸਕ ਹਵਾਲੇ ਵੀ ਦੇ ਦਿਤੇ ਗਏ ਹਨ।

ਮੈਂ ਡਾ. ਹਰਚਰਨ ਸਿੰਘ ਜੀ ਦਾ ਰਿਣੀ ਹਾਂ, ਜਿਨ੍ਹਾਂ ਨੇ ਉਦਾਰਤਾ ਸਹਿਤ ਇਸ ਪੁਸਤਕ ਦਾ ਮੁਖ ਬੰਧ ਲਿਖਣਾ ਪਰਵਾਨ ਕੀਤਾ। ਇਸ ਨਾਲ ਪੁਸਤਕ ਦੀ ਕਦਰ ਕੀਮਤ ਵਿਚ ਨਿਗਰ ਵਾਧਾ ਹੋਇਆ ਹੈ।

ਮੈਂ ਸ੍ਰੀ ਮੁਨੀ ਲਾਲ ਗੁਪਤਾ, ਮਾਲਕ, ਪੈਪਸੂ ਬੁਕ ਡਿਪੋ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਖੁਲ੍ਹ-ਦਿਲੀ ਨਾਲ ਇਸ ਪੁਸਤਕ ਨੂੰ ਛਾਪੇ ਦੇ ਸੁੰਦਰ ਭੇਛਣਾਂ ਨਾਲ ਸੁਸੱਜਤ ਕਰਕੇ ਸਾਹਿਤ ਰਸੀਆਂ ਦੀ ਤ੍ਰੇਹ ਬੁਝਾਈ ਹੈ ਅਤੇ ਪੁਸਤਕ ਨੂੰ ਵਰਤਮਾਨ ਰੂਪ ਵਿਚ ਪਾਠਕਾਂ ਤਕ ਪਹੁੰਚਾਉਣ ਦਾ ਉਚੇਚਾ ਉਪਰਾਲਾ ਕੀਤਾ ਹੈ।

ਕੀ ਮੈਂ ਆਸ ਰਖਾਂ ਕਿ ਸੁਹਿਰਦ ਸਾਹਿਤ ਪਾਠਕ ਮੇਰੀ ਇਸ ਤੁਛ ਘਾਲ ਦਾ ਵੀ ਪਹਿਲਾਂ ਵਾਂਗ ਹੀ ਯੋਗ ਮੁਲ ਪਾਉਣਗੇ। ਮੈਨੂੰ ਹਮੇਸ਼ਾ ਸਾਹਿਤ ਰਸੀਆਂ ਉਪਰ ਵੱਡਾ ਮਾਣ ਰਿਹਾ ਹੈ।

ਜੀਤ ਸਿੰਘ ਸੀਤਲ

ਸੁਖ ਸਹਿਜ ਨਿਵਾਸ
ਅਜੀਤ ਨਗਰ, ਪਟਿਆਲਾ
੧ ਨਵੰਬਰ, ੧੯੭੩

# ਭੂਮਿਕਾ

(ੳ) ਕਿੱਸਾ 'ਹੀਰ ਰਾਂਝਾ'-ਸਮਾਂ ਤੇ ਸਥਾਨ

(ਅ) 'ਹੀਰ ਰਾਂਝਾ' ਸਬੰਧੀ ਸੰਕੇਤ

(ੲ) ਵਾਰਿਸ ਦਾ ਜੀਵਨ

(ਸ) ਹੀਰ ਦੀ ਕਹਾਣੀ ਵਾਰਿਸ ਦੀ ਜ਼ਬਾਨੀ

(ਹ) ਵਾਰਿਸ ਦੀ ਬੋਲੀ ਤੇ ਸ਼ਬਦਾਵਲੀ

(ਕ) 'ਹੀਰ ਵਾਰਿਸ' ਵਿਚ ਇਸ਼ਕ ਦਾ ਸੰਕਲਪ

(ਖ) ਵਾਰਿਸ ਦੇ ਸਮੇਂ ਦੀ ਸਮਾਜ

## ਕਿੱਸਾ 'ਹੀਰ ਰਾਂਝਾ'—ਸਮਾਂ ਤੇ ਸਥਾਨ

ਸਮਾ :

ਇਸ ਤੋਂ ਪਹਿਲਾਂ ਕਿ ਅਸੀਂ ਰੋਮਾਂਸ ਦੇ ਸਮੇਂ ਦੀ ਇਤਿਹਾਸਕ ਪ੍ਰਿਸ਼ਟ-ਭੂਮੀ ਦੇਣ ਵਲ ਧਿਆਨ ਕਰੀਏ, ਇਹ ਵਧੇਰਾ ਚੰਗੇਰਾ ਤੇ ਯੋਗ ਹੋਵੇਗਾ ਜੇਕਰ ਅਸੀਂ ਪਹਿਲਾਂ ਇਸ ਘਟਨਾ ਦੇ ਵਾਪਰਨ ਦਾ ਸਹੀ ਤੇ ਅਸਲ ਸਮਾਂ ਨਿਸਚਤ ਕਰ ਲਈਏ। ਹੁਣ ਤਕ ਇਕ ਮੱਹਤੱਵ ਪੂਰਬਕ ਤੇ ਪ੍ਰਸਿੱਧ ਕਿੱਸੇ ਦੇ ਮੁਖ ਤੋਂ ਕਿਸੇ ਨੇ ਘੁੰਡ ਲਾਹੁਣ ਦਾ ਜਤਨ ਨਹੀਂ ਕੀਤਾ, ਭਾਵੇਂ ਇਸ ਪਾਸੇ ਟਾਂਵੇ ਟਾਂਵੇ ਤੇ ਇਕੇ ਦੁਕੇ ਵਿਦਵਾਨਾਂ ਨੇ ਕਦੀ ਕਦਾਈਂ ਥੋੜੇ ਬਹੁਤ ਜਤਨ ਕੀਤੇ ਹਨ।

ਹੁਣ ਤਕ ਇਸ ਘਟਨਾ ਦੇ ਵਾਪਰਨ ਸਬੰਧੀ ਜਿਹੜਾ ਵੀ ਸਮਾਂ ਨਿਸਚਤ ਕੀਤਾ ਗਿਆ ਹੈ, ਉਹ ਅਕਬਰ ਦੇ ਰਾਜ ਵੇਲੇ ਦਾ ਹੀ ਹੈ ਤੇ ਇਸੇ ਭੁਲ ਦਾ ਸ਼ਿਕਾਰ(1) ਬਾਵਾ ਬੁਧ ਸਿੰਘ ਵੀ ਹੋਏ ਹਨ। ਉਨ੍ਹਾਂ ਨੇ ਦਮੋਦਰ ਦੇ ਦਿਤੇ ਹੋਏ ਬਿਕਰਮੀ ਸੰਮਤ ਨੂੰ ਗ਼ਲਤ ਕਰਾਰ ਦੇ ਕੇ ਆਪਣਾ ਨਵਾਂ ਸੁਝਾ ਦਿਤਾ ਹੈ ਤੇ ਉਸੇ ਅਨੁਸਾਰ ਦਮੋਦਰ ਦੀ ਉਸ ਤੁਕ ਨੂੰ ਸੋਧ ਦਿਤਾ ਹੈ। ਦਮੋਦਰ ਨੇ ਆਪਣੇ ਕਿੱਸਾ 'ਹੀਰ' ਵਿਚ ਇਸ ਰੋਮਾਂਸ ਦੇ ਘਟਣ ਬਾਰੇ ਇਉਂ ਸੰਕੇਤ ਦਿਤਾ ਹੈ :

'ਪੰਦਰਾਂ ਸੈ ਉਨਤ੍ਰੀ ਆਹਾ
ਸੰਮਤ ਬਿਕਰਮ ਰਾਏ।
ਹੀਰ ਤੇ ਰਾਂਝਾ ਹੋਏ ਇਕੱਠੇ,
ਝੇੜੇ ਰੱਬ ਚੁਕਾਏ।'

ਭਾਵ ਹੀਰ ਤੇ ਰਾਂਝਾ ਮੁਕੱਦਮੇ ਪਿਛੋਂ ਇਕੱਠੇ ਹੋ ਗਏ। ਇਹ ਸਮਾਂ ਪੰਦਰਾਂ ਸੌ ਉਨਤ੍ਰੀ ਸੰਮਤ ਮੁਤਾਬਕ ੧੪੭੨ ਈ: ਬੈਠਦਾ ਹੈ। ਬਾਵਾ ਬੁਧ ਸਿੰਘ ਅਗਲੀਆਂ ਤੁਕਾਂ ਵੀ ਨਾਲ ਪੜ੍ਹਦੇ ਹਨ; ਜਿਹੜੀਆਂ ਇਸ ਪ੍ਰਕਾਰ ਹਨ :

'ਪਾਤਸ਼ਾਹੀ ਜੋ ਅਕਬਰ ਸੰਦੀ
ਦਿਨ ਦਿਨ ਤੇਜ ਸਵਾਏ।'

---

1 ਬੁਧ ਸਿੰਘ (ਬਾਵਾ) : ਬਬੀਹਾ ਬੋਲ ; ਪੰਨੇ 12-14

ਇਸ ਤੁਕ ਦਾ ਪਹਿਲੀਆਂ ਤੁਕਾਂ ਨਾਲ ਸਬੰਧ ਨਹੀਂ। ਬੁਧ ਸਿੰਘ ਜੀ ਇਸੇ ਅਧਾਰ ਪੁਰ ਪਹਿਲੀ ਦਿਤੀ ਮਿਤੀ (1529 ਬਿ:) ਨੂੰ ਗਲਤ ਕਹਿੰਦੇ ਹੋਏ ਇਹ ਮਿਤੀ ਸੋਲਾਂ ਸੈ ਉਨਤ੍ਰੀ (1629 ਬਿ:) ਸਿੱਧ ਕਰਦੇ ਹਨ, ਕਿਉਂ ਜੋ ਇਹ ਸੰਨ ਅਕਬਰ ਦੇ ਰਾਜ ਸਮੇਂ ਨਾਲ ਮੇਲ ਖਾਂਦਾ ਹੈ।

ਡਾ: ਮੋਹਨ ਸਿੰਘ ਵੀ ਦਮੋਦਰ ਦੇ ਦਿਤੇ ਸੰਮਤ ਨਾਲ ਸਹਿਮਤ ਹੁੰਦੇ ਹੋਏ ਇਸੇ ਨੂੰ ਠੀਕ ਤੇ ਸਹੀ ਮੰਨਦੇ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ

'ਹੀਰ ਰਾਂਝੇ ਦੀ ਅਦਲੀ ਰਾਜੇ ਦੇ ਦੂਜੇ ਫੈਸਲੇ ਮਗਰੋਂ ਕਠੇ ਨੱਸਣ ਦੀ ਲੰਮੇ ਦੇਸ ਵਲ ਤਾਰੀਖ 1529 ਬਿਕ੍ਰਮੀ ਜਾਂ 1472 ਈ: ਹੈ। ਉਂ ਤਾਂ ਮੈਨੂੰ ਇਹੀ ਤਾਰੀਖ ਜ਼ਿਆਦਾ ਸਹੀ ਜਾਪਦੀ ਹੈ।'

ਇਹ ਤਾਂ ਨਿਸਚਤ ਤੇ ਮੰਨੀ ਗਲ ਹੈ ਕਿ ਦਮੋਦਰ ਨੇ ਆਪਣੇ ਜੀਵਨ ਦਾ ਵਧੇਰਾ ਭਾਗ ਜਹਾਂਗੀਰ ਦੇ ਸਮੇਂ ਗੁਜ਼ਾਰਿਆ, ਨਾ ਕਿ ਅਕਬਰ ਦੇ ਰਾਜ ਸਮੇਂ। ਦਮੋਦਰ ਦਾ ਅਕਬਰ ਵਲ ਦਿਤਾ ਗਿਆ ਸੰਕੇਤ ਕੇਵਲ ਮੁਗ਼ਲ ਰਾਜ ਵਲ ਹੀ ਇਸ਼ਾਰਾ ਕਰਦਾ ਹੈ। ਦਮੋਦਰ ਨੇ ਹਮਾਯੂੰ ਬਾਦਸ਼ਾਹ ਪੁਰ ਸ਼ੇਰ ਸ਼ਾਹ ਦੀਆਂ ਜਿੱਤਾਂ ਅਤੇ ਹਮਾਯੂੰ ਦੇ ਹਿੰਦੁਸਤਾਨ ਛੱਡ ਜਾਣ ਅਤੇ ਮੁੜ ਪਰਤਣ ਬਾਬਤ ਵੀ ਸੁਣਿਆ ਹੋਵੇਗਾ। ਇਹ ਸਭ ਕੁਝ 1556 ਈ: ਵਿਚ ਹੋਇਆਂ। (2) ਡਾ: ਮੋਹਨ ਸਿੰਘ ਦੇ ਖਿਆਲ ਅਨੁਸਾਰ ਦਮੋਦਰ ਸਤਾਰਵੀਂ ਸਦੀ ਈਸਵੀਂ ਦੇ ਪਹਿਲੇ ਅੱਧ ਵਿਚ ਵਧਿਆ ਫੁਲਿਆ। (3) ਡਾ: ਹਰਨਾਮ ਸਿੰਘ ਬੱਲਭ ਵੀ ਇਸ ਭਾਵ ਦੀ ਪੁਸ਼ਟੀ ਕਰਦੇ ਹਨ। ਇਹ ਵੀ ਸਿਧ ਨਹੀਂ ਹੋ ਸਕਿਆ, ਕਿ ਦਮੋਦਰ ਨੇ, ਨੇ, ਜਿਵੇਂ ਕਿ ਉਹ ਆਪ ਥਾਂ ਪਰ ਥਾਂ ਕਹਿੰਦਾ ਹੈ, ਜ਼ਰੂਰ ਹੀ ਹੀਰ ਰਾਂਝੇ ਦੀ ਘੱਟਨਾ ਵਾਪਰਦਿਆਂ ਆਪਣੀਆਂ ਅਖਾਂ ਸਾਹਮਣੇ ਵੇਖਿਆ ਹੋਵੇ। ਉਸ ਦਾ 'ਆਖ ਦਮੋਦਰ ਅਖੀਂ ਡਿੱਠਾ' ਕੇਵਲ ਤਕੀਆ ਕਲਾਮ ਹੀ ਜਾਪਦਾ ਹੈ। ਅਤੇ ਇਸ ਵਿਚ ਕੋਈ ਸਚਾਈ ਨਹੀਂ। ਅਤੇ ਨਾ ਹੀ ਇਸ ਗਲ ਦਾ ਕੋਈ ਸਬੂਤ ਮਿਲਦਾ ਹੈ ਕਿ ਹੀਰ ਰਾਂਝਾ ਕੋਟਕਬੂਲਾ ਵਿਖੇ ਜ਼ਰੂਰ ਹੀ 1529 ਸੰਮਤ ਵਿਚ ਇਕੱਠੇ ਹੋਏ ਸਨ।

ਕੀ ਇਹ ਸਾਲ ਇਤਿਹਾਸਕ ਸ਼ਹਾਦਤਾਂ ਅਨੁਸਾਰ ਠੀਕ ਬੈਠਦਾ ਹੈ। ਸਾਡਾ ਖ਼ਿਆਲ ਹੈ, ਨਹੀਂ। ਝੰਗ ਦੀ ਬੁਨਿਆਦ, ਜਿਵੇਂ ਕਿ ਅਸੀਂ ਪਹਿਲਾਂ ਕਹਿ ਚੁਕੇ ਹਾਂ, ਚੂਚਕ ਦੇ ਭਤੀਜੇ ਮਲ ਖਾਂ ਨੇ 1462 ਈ: ਵਿਚ ਰਖੀ ਸੀ। (5) ਤਾਰੀਖ-ਇ-ਝੰਗ ਦਾ ਕਰਤਾ ਸ਼ਹਿਰ ਝੰਗ ਦੇ ਵਸਾਏ ਜਾਣ ਦਾ ਜ਼ਿਕਰ ਕਰਦੇ ਹੋਏ ਚੂਚਕ ਦੀ ਮੌਤ ਵਲ ਵੀ

---

1 ਡਾ. ਮੋਹਨ ਸਿੰਘ ; ਪੰਜਾਬੀ ਅਦਬ ਦੀ ਮੁਖ਼ਤਸਿਰ ਤਾਰੀਖ : ਪੰਨੇ 82-83

2 ਡਾ. ਮੋਹਨ ਸਿੰਘ ; ਪੰਜਾਬੀ ਅਦਬ ਦੀ ਮੁਖ਼ਤਸਿਰ ਤਾਰੀਖ : ਪੰਨਾ 84

3 ਹਰਨਾਮ ਸਿੰਘ ਬੱਲਭ : ਦਮੋਦਰ ਕੌਣ ਸੀ ; ਪ੍ਰੀਤਮ, ਦਿੱਲੀ, ਜੁਲਾਈ, 1957

4 ਰੀਵਾਈਜ਼ਡ ਸੈਟਲਮੈਂਟ ਰੀਪੋਰਟ ਆਫ ਝੰਗ ਡਿਸਟ੍ਰਿਕਟ, ਪੰਨੇ 33-34 ਅਤੇ 45

5 ਨੂਰ ਮੁਹੰਮਦ ਚੇਲਾ : ਤਾਰੀਖ-ਇ-ਝੰਗ ਸਿਆਲ ; ਪੰਨੇ 13-14

ਸੰਕੇਤ ਦੇਂਦਾ ਹੈ। ਉਸ ਨੇ ਮਰਨ ਤੋਂ ਪਹਿਲਾਂ ਆਪਣੇ ਭਤੀਜ ਮਲ ਖਾਂ ਨੂੰ ਆਪਣਾ ਵਾਰਸ ਤੇ ਆਪਣੀ ਸਾਰੀ ਜਾਗੀਰ ਦਾ ਮਾਲਕ ਬਣਾ ਦਿਤਾ ਸੀ ਅਤੇ ਮਲ ਖਾਂ ਨੇ ਚੂਚਕ ਦੇ ਮਰਨ ਦੇ ਸਾਲ ਜਾਂ ਉਸ ਤੋਂ ਪਿਛੋਂ ਝਨਾਂ ਦੇ ਦੂਜੇ ਕੰਢੇ ਝੰਗ ਦੀ ਬੁਨਿਆਦ ਰਖੀ। ਇਸ ਬਾਰੇ ਉਪਰੋਕਤ ਤਾਰੀਖ ਵਿਚ ਇਹ ਸਤਰਾਂ ਮਿਲਦੀਆਂ ਹਨ :

'ਚੂੰ ਅੱਯਾਮੇ ਹਯਾਤੇ ਚੂਚਕ ਰਈਸ-ਇ ਆਜ਼ਮੇ ਸਿਆਲ ਸਿਪਰੀ ਸ਼ੁਦਨ ਗ੍ਰਿਫਤ, ਵਸੀਅਤੇ ਰਿਆਸਤ-ਬ-ਬਰਾਦਰਜ਼ਾਦਾ-ਇ-ਖ਼ੁਦ ਮਲ ਖਾਂ ਪਿਸਰ-ਇ-ਜੋਤ ਕਰਦਾ, ਵਾ ਊ ਅਗਰਚੇ ਖ਼ੁਦ ਹਮ ਪਿਸਰਾਨ ਦਾਸ਼ਤ, ਮਗਰ ਊ ਰਾ ਲਾਇਕ ਤਰੀਨ ਅਜ਼ ਹਮਾ ਬਰਿਆਸਤ ਤਫ਼ੱਰਸ ਕਰਦਾ, ਰਿਆਸਤ ਵਾ ਰਿਆਸਤ ਬ ਊ ਸੁਪੁਰਦਾ. ਜਾਨ-ਇ-ਖ਼ੁਦ ਬਮਾਲਿਕ-ਇ ਜਾਨ-ਵਾ-ਜਹਾਨ ਸੁਪੱਰਦ। ਦਰੀਂ ਅਸਨਾ ਖਾਂ ਬ-ਮਸ਼ਵਰਤ-ਇ ਬਿਰਾਦ ਰਾਨ ਅਜ਼ ਦਰਿਆ ਗੁਜ਼ੱਸ਼ਤਾ ਬਰ ਕਿਨਾਰ-ਇ-ਮਸ਼ਰਕੀ ਚਨਾਬ ਗ਼ਰਬੇ ਮਕਬਾਇ-ਨੂਰ ਸ਼ਾਹ ਮਦਾਰ ਅਲੈਹ ਅੱਰਹਿਮਤਾਹੂ, ਕਿ ਗ਼ਰਬੇ-ਝੰਗ ਖ਼ਾਸ ਹਾਲ ਵਾਕਿਆਸਤ, ਸ਼ਹਿਰ ਬਿਨਾਇ ਨਮੂਦ'

ਭਾਵ 'ਜਦ ਸਿਆਲ ਦੇ ਵਡੇ ਰਈਸ ਚੂਚਕ ਦੇ ਜ਼ਿੰਦਗੀ ਦੇ ਦਿਨ ਖ਼ਤਮ ਹੋਣ ਲਗੇ, ਤਾਂ ਉਸ ਨੇ ਆਪਣੀ ਰਿਆਸਤ ਦੀ ਵਸੀਅਤ ਜੋਤ ਦੇ ਬੇਟੇ ਪਥਰ ਦੇ ਪੁਤ੍ਰ ਮਲ ਖਾਂ (ਜਿਹੜਾ ਉਸ ਦੇ ਭਰਾ ਦਾ ਪੁਤ੍ਰ ਸੀ ) ਦੇ ਨਾਮ ਕਰ ਦਿਤੀ। ਭਾਵੇਂ ਚੂਚਕ ਦੇ ਆਪਣੇ ਪੁਤਰ ਵੀ ਸਨ,ਪਰ ਉਸ ਨੇ ਮਲ ਖਾਂ ਨੂੰ ਸਾਰਿਆਂ ਨਾਲੋਂ ਵਧਰੇ ਲਾਇਕ ਜਾਣ ਕੇ ਆਪਣੀ ਰਿਆਸਤ ਉਸ ਦੇ ਹਵਾਲੇ ਕਰ ਦਿਤੀ ਅਤੇ ਆਪ ਜਾਨ ਤੇ ਜਹਾਨ ਦੇ ਮਾਲਕ ਅਰਥਾਤ ਰੱਬ ਨੂੰ ਪਿਆਰਾ ਹੋ ਗਿਆ। ਇਸੇ ਸਮੇਂ ਮਲ ਖਾਂ ਨੇ ਆਪਣੇ ਭਰਾਵਾਂ ਦੇ ਸਲਾਹ ਮਸ਼ਵਰੇ ਨਾਲ ਦਰਿਆ ਪਾਰ ਕਰ ਕੇ ਝਨਾਂ ਦੇ ਚੜ੍ਹਦੇ ਕੰਢੇ ਜਿਸ ਦੇ ਪਛਮ ਵਲ ਨੂਰ ਸ਼ਾਹ ਮਦਾਰ ਦਾ ਮਕਬਰਾ ਹੈ, ਜਿਸ ਦੇ ਪਛਮ ਵਲ ਅਜ ਕਲ ਦਾ ਝੰਗ ਖਾਸ ਵਾਕਿਆ ਹੈ, ਇਕ ਸ਼ਹਿਰ ਦੀ ਬੁਨਿਆਦ ਰਖੀ।'

(1)ਅਤੇ ਇਸ ਸ਼ਹਿਰ ਨੂੰ ਪਿਛੇ ਜਾ ਕੇ, ਦਰਿਆ ਨੇ ਰੋੜ੍ਹ ਖੜਿਆ। ਇਸ ਦੇ ਨਿਸ਼ਾਨ ਹਾਲੀ ਵੀ ਨੂਰ ਸ਼ਾਹ ਮਦਾਰ ਦੇ ਮਕਬਰੇ ਦੇ ਪਛਮ ਤੇ ਦਖਣ ਵਿਚਕਾਰਲੇ ਥੇਹ ਪੁਰ ਮਿਲਦੇ ਹਨ। ਅਜ ਕਲ ਦਾ ਝੰਗ ਸ਼ਹਿਰ ਪਿਛੋ ਜਾ ਕੇ ਹੋਂਦ ਵਿਚ ਆਇਆ।

(2) ਬੰਦੋਬਸਤ ਰੀਪੋਟ ਵੀ ਇਸੇ ਗਲ ਦੀ ਪ੍ਰੋੜ੍ਹਤਾ ਕਰਦੀ ਹੈ। ਉਸ ਰੀਪੋਟ

---

1 'ਵਾ ਆਂ ਸ਼ਹਿਰ ਬਾਅਦ ਮੁੱਦਤੇ ਬਿਸੀਅਰ ਦਰਿਆ ਬੁਰਦ ਸ਼ੁਦਾ, ਕਿਤਾ ਹਾਲ-ਅਲਾਮਤੇ ਵੀਰਾਨਾ ਇ ਓ ਬਰ ਫਰਾਜ-ਇ ਤੇਦਾ - ਖ਼ਾਕੀ ਮਾਬੈਨ ਗ਼ਰਬ-ਵ ਜਨੂਬ ਮਜ਼ਕੂਰਾ ਨਮਾਇਆਂ ਸਤ। ਵਦੀ ਸ਼ਹਿਰ ਮਕਬਰਾ ਇਹ-ਇ-ਮਜ਼ਕੂਰਾ ਨਮਾਇਆਂ ਸਤ। ਵਦੀਂ ਸ਼ਹਿਰ-ਇ-ਝੰਗ ਹਾਲ ਕਿ ਮਕਬਰਾ ਮਜ਼ਕੂਰਾ ਵਾਕਿਆ ਅਸਰ ਬਾਅਦ ਅਜ਼ ਦਰਿਆਇ-ਬੁਰਦੀ-ਇ-ਆਂ ਸ਼ਹਿਰ-ਇ-ਕਦੀਮ ਬਿਨਾਇ ਯਾਫਤਾ ਅਸਤ'' (ਤਾਰੀਖ-ਇ-ਝੰਗ : ਪੰਨੇ 13-14)

2 ਰੀਵਾਈਜ਼ਡ ਸੈਟਲਮੈਂਟ ਰੀਪੋਰਟ ਆਫ ਦੀ ਝੰਗ ਡਿਸਟ੍ਰਿਕਟ: 1874 80 ਪੰਨਾ 33

ਅਨੁਸਾਰ ਮਲ ਖਾਂ ਨੇ ਜਿਹੜਾ ਸਿਆਲਾਂ ਦੀ ਪੀੜ੍ਹੀ ਵਿਚੋਂ ਨਾਵੇਂ ਥਾਂ ਸੀ 1462 ਈ: ਵਿਚ ਝੰਗ ਸਿਆਲ ਦੀ ਬੁਨਿਆਦ ਚਨਾਬ ਦੇ ਕੰਢੇ ਪੁਰ ਰਖੀ ਸੀ, ਜਿਹੜਾ ਵਰਤਮਾਨ ਸ਼ਹਿਰ ਦੇ ਦਖੱਣ ਵਲ ਹੈ। ਇਹ ਪਿਛੋਂ ਦਰਿਆ ਬੁਰਦ ਹੋ ਗਿਆ। ਪੁਰਾਣੇ ਕਸਬੇ ਦੇ ਨਿਸ਼ਾਨ ਹੁਣ ਵੀ ਮਿਲਦੇ ਹਨ।

ਝਨਾ ਦੀ ਇਸ ਰਿਆਸਤ ਦਾ ਸਹੀ ਵਾਰਿਸ ਮਲ ਖਾਂ ਇਸ ਇਲਾਕੇ ਪੁਰ ਰਾਜ ਕਰਦਾ ਸੀ ਅਤੇ ਉਹ 1478 ਈ: ਤਕ ਆਪਣਾ ਦਬਦਬਾ ਜਮਾ ਚੁਕਾ ਸੀ।

(1) ਮਿ: ਮਾਨਕਟਨ ਮਲ ਖਾਂ ਬਾਰੇ ਲਿਖਦਾ ਹੈ :
ਕਿ "ਉਹ ਹੁਕਮਰਾਨਾਂ ਦੀ ਨਸਲ ਵਿਚੋਂ ਪਹਿਲਾ ਵਿਅਕਤੀ ਸੀ, ਜਿਹੜਾ ਖਾਂਨ ਲਕਬ ਹੇਠ ਝੰਗ ਤੇ ਇਸ ਆਸ ਪਾਸ ਦੇ ਸਾਰੇ ਇਲਾਕੇ ਪੁਰ ਸ਼ਕਤੀਸ਼ਾਲੀ ਰਾਜ ਕਰਦਾ ਸੀ।

(2) ਤਾਰੀਖ-ਇ-ਝੰਗ ਦਾ ਕਰਤਾ ਮਲ ਖਾਂ ਦੇ ਬਾਕਾਇਦਾ ਰਾਜ ਸ਼ੁਰੂ ਹੋਣ ਦਾ ਸਮਾਂ ਲਗਭਗ 882 ਹਿ: ਦਸਦਾ ਹੈ।

ਮਲ ਖਾਂ ਨੇ ਇਸ ਇਲਾਕੇ ਤੇ ਪੱਟਾ ਲਾਹੌਰੋਂ ਲੋਧੀ ਬਾਦਸ਼ਾਹ ਬਹਿਲੋਲ ( 1441-81 ਈ: ) ਪਾਸੋਂ ਪਰਾਪਤ ਕੀਤਾ ਸੀ। ਉਸ ਦੀ ਇਹ ਅਰਧ-ਸੁਤੰਤਰ ਰਿਆਸਤ ਆਪਣੀ ਵਖਰੀ ਹਸਤੀ ਸਿਖਾਂ ਦੇ ਰਾਜ ਤਕ ਕਾਇਮ ਰਖ ਸਕੀ।

ਇਸ ਤਰ੍ਹਾਂ ਦੋ ਗਲਾਂ ਤਾਂ ਸਾਫ ਹੋ ਜਾਂਦੀਆਂ ਹਨ, ਪਹਿਲੀ ਇਹ, ਕਿ ਚੂਚਕ ਦੀ ਮ੍ਰਿਤੂ 1462 ਈ; ਦੇ ਨੇੜੇ ਤੇੜੇ ਹੋਈ ਅਤੇ ਦੂਜੀ ਇਹ, ਕਿ ਚੂਚਕ ਦੇ ਜਿਉਂਦਿਆਂ ਝੰਗ ਹਾਲੀ ਨਹੀਂ ਸੀ ਬੱਝਾ, ਭਾਵ ਉਸ ਸਮੇਂ ਤਕ ਹੋਂਦ ਨਹੀਂ ਸੀ ਆਇਆ ਅਤੇ ਇਸ ਦੀ ਬੁਨਿਆਦ ਉਸ ਦੀ ਮ੍ਰਿਤੂ ਪਿਛੋਂ (ਜਾਂ ਉਸੇ ਸਾਲ) ਰਖੀ ਗਈ। ਜਾਂ ਇਉਂ ਕਹੋ ਕਿ ਚੂਚਕ 1462 ਈ. ਤਕ ਕਾਲਵਸ ਹੋ ਚੁਕਾ ਸੀ। ਸੈਟਲਮੈਂਟ ਰੀਪੋਰਟ (ਪੰਨਾ 33) ਅਨੁਸਾਰ ਚੂਚਕ ਦਾ ਮਜ਼ਾਰ ਕੋਟਲੀ ਸ਼ਾਹ ਵਿਖੇ ਮਿਲਦਾ ਹੈ।

ਦਮੋਦਰ ਇਸ ਗਲ ਦੀ ਸਾਖੀ ਭਰਦਾ ਹੈ, ਕਿ ਹੀਰ ਚੂਚਕ ਦੇ ਘਰ ਉਸ ਦੀ ਬ੍ਰਿਧ ਅੱਵਸਥਾ ਵਿਚ ਹੋਈ :

'ਆਖ ਦਮੋਦਰ ਵਾਰ ਬੱਢੇ ਦੀ
ਮਹਿਰੀ ਕੁੰਦੀ ਵਿਆਹੀ'

---

1 ਮਾਨਟੌਨ : ਰੀਵਾਈਜ਼ਡ ਸੈਟਲਮੈਂਟ ਰੀਪੋਰਟ : 1879-80, ਪੰਨਾ 33

2 "ਵਾ ਤਾਰੀਖ-ਇ-ਸ਼ੁਰੂ-ਰਿਆਸਤੇ ਸਿਆਲ ਤਖ਼ਮੀਨਨ ਮੀ ਤਵਾਨੇਮ ਗੁਫ਼ਤ ਕਿ ਤਕਰੀਬਨ ਦਰ ਸਨੇ 882 ਹਿ: ਵਾਕਿਆ ਸ਼ੁਦਾ ਬਾਸ਼ਦ' (ਨੂਰ ਮੁਹੰਮਦ : ਤਾਰੀਖ-ਇ-ਝੰਗ: ਪੰਨੇ 13-14)

ਹੋਰ ਵੇਖੋ:

> ਵਾਰ ਬੁਢੇ ਦੀ ਮਹਿਰੀਂ ਕੁੰਦੀ,
> ਵੇਖਹੁ ਫੁਟ ਵਿਆਹੀ।'

ਇਸ ਹਿਸਾਬ ਨਾਲ ਹੀਰ ਦੇ ਜਨਮ ਸਮੇਂ ਚੂਚਕ ਪੰਜਾਹ ਸਾਲ ਦੇ ਏੜ ਗੇੜ ਵਿਚ ਹੋਵੇਗਾ। ਉਹ ਆਪਣੀ ਧੀ ਦੀ ਇਸ ਪ੍ਰੀਤ-ਘਟਨਾ ਨੂੰ ਵੇਖਣ ਲਈ ਜਿਉਂਦੇ ਰਿਹਾ, ਜੋ ਘਟੋ ਘਟ 27 ਸਾਲ ਤਕ ਵਾਪਰਦੀ ਰਹੀ, ਕਿਉਂ ਜੋ ਹੀਰ ਰਾਂਝੇ ਨਾਲ ਅੱਖ ਲਗਣ ਸਮੇਂ ਕੇਵਲ (1) ਬਾਰਾਂ ਸਾਲਾਂ ਦੀ ਸੀ ਅਤੇ ਉਸ ਨੇ ਬਾਰਾਂ ਸਾਲ ਰਾਂਝੇ ਨਾਲ ਬੇਲੇ ਵਿਚ ਗੁਜ਼ਾਰੇ, ਜਿਸ ਪਿਛੋਂ ਉਸ ਦਾ ਜੋਰੋ ਜ਼ੋਰੀ ਖੇੜੇ ਨਾਲ ਵਿਆਹ ਕਰ ਦਿਤਾ ਗਿਆ; ਅਤੇ ਉਸ ਨੂੰ ਡੋਲੀ ਵਿਚ ਪਾ ਕੇ ਗੜੈਪੁਰ ਖੇੜਿਆਂ ਦੇ ਭੇਜ ਦਿਤਾ ਗਿਆ, ਜਿਥੇ (2) ਉਹ ਪੈਂਤੀ ਜਾਂ ਸਾਢੇ ਪੈਂਤੀ ਮਹੀਨੇ ਅਰਥਾਤ ਕੋਈ ਤਿੰਨ ਸਾਲ ਰਹੀ।

ਅਸੀਂ ਇਨ੍ਹਾਂ ਜ਼ਰੂਰ ਕਹਿ ਸਕਦੇ ਹਾਂ, ਕਿ ਦਮੋਦਰ ਦਾ ਦਿਤਾ ਹੋਇਆ ਸਮਾਂ 1529 ਕੋਈ ਪਰਮਾਣੀਕਤਾ ਜਾਂ ਮਹੱਤਤਾ ਨਹੀਂ ਰਖਦਾ ਅਤੇ ਅਨੁਮਾਨਣ ਹੀ ਲਿਖਿਆ ਹੈ, ਕਿਉਂ ਜੋ ਇਹ ਕਿਸੇ ਵੀ ਇਹ ਕਿਸੇ ਇਤਿਹਾਸਕ ਵਿਅਕਤੀ ਨਾਲ ਮੇਲ ਨਹੀਂ ਖਾਂਦਾ। ਇਹ ਸੰਮਤ ਅਕਬਰ ਦੇ ਰਾਜ ਸਮੇਂ ਦਾ ਨਹੀਂ ਤੇ ਨਾ ਹੀ ਇਹ (3) ਅਬੁਲ-ਫਤਿਹ (ਮੁਅੱਜ਼ਦੀਨ ਅਬੁਲ ਫਤਹਿ ਮੁਬਾਰਕ ਸ਼ਾਹ ਬਿਨ ਖ਼ਿਜ਼ਰ ਖਾਂ) ਜਿਸ ਨੂੰ ਮੁਬਾਰਕ ਸ਼ਾਹ (1421-33) ਵੀ ਕਿਹਾ ਜਾਂਦਾ ਹੈ ਜਾਂ (4) ਮੁਲਤਾਨ ਦੇ ਹੁਕਮਰਾਨ ਫ਼ਤਹਿ ਖਾਂ ਬਲੋਚ (ਸ਼ੇਰ ਸ਼ਾਹ ਦੇ ਸਮੇਂ 1549-45 ਈ:) ਦੇ ਸਮੇਂ ਨਾਲ ਹੀ ਠੀਕ ਬੈਠਦਾ ਹੈ, ਜਦ

---

1 'ਬਾਰਾਂ ਵਰ੍ਹਿਆਂ ਦੀ ਛੋਹਿਰ ਏਹੀ, ਤਾਂ ਰਾਂਝੇ ਅਖੀਂ ਲਾਈਆਂ,

2 ਸਾਢੇ ਪੈਂਤ੍ਰੀ ਮਾਹ ਗੁਜ਼ਾਰੇ, ਲੂਣ ਨ ਖੇੜੇ ਦਾ ਖਾਇਆ
ਹੋਰ ਵੇਖੋ : ਬੈਠੀ 'ਪੈਂਤ੍ਰੀ ਮਾਹ ਗੁਜ਼ਾਰੇ, ਝਾਤ ਨ ਕੋਈ ਪਾਵੈ' (ਹੀਰ ਦਮੋਦਰ)

3 'ਮੁਬਾਰਿਕ ਖਾਂ ਨੇ ਆਪਣੇ ਬਾਪ ਕੀ ਵਫ਼ਾਤ ਕੇ ਏਕ ਰੋਜ਼ ਯਾ ਤੀਨ ਰੋਜ਼ ਬਾਅਦ ਤਖ਼ਤ-ਇ-ਸਲਤਨਤ ਪਰ ਕਦਮ ਰਖਾ ਔਰ ਆਪਣੇ ਕੋ ਮੁਅੱਜ਼ੁੱਦੀਨ ਅਬੁਲਫ਼ਤਹਿ ਮੁਬਾਰਕ ਸ਼ਾਹ ਕੇ ਨਾਮ ਸ ਮੌਸੂਮ ਕੀਆ'
(ਤਾਰੀਖ਼-ਇ-ਫ਼ਰਿਸ਼ਤਾ : ਜਿਲਦ 2; ਪੰਨਾ 98)

4 '950 ਹਿ: ਮੇਂ ਸ਼ੇਰ ਸ਼ਾਹ ਨੇ ਹੈਬਤ ਸ਼ਾਹ ਨੇ ਹੈਬਤ ਖਾਂ ਕੋ ਹੁਕਮ ਦੀਆ, ਕਿ ਮੁਲਤਾਨ ਕੋ ਬਲੋਚੀਓਂ ਕੇ ਪੰਜੇ ਸੇ ਛੁੜਾ ਕਰ ਸ਼ੇਰ ਸ਼ਾਹੀ ਵੁਸੱਅਤ-ਇ ਇਕਤਦਾਰ ਮੇਂ ਸ਼ਾਮਲ ਕਰੇ। ਹੈਬਤ ਖਾਂ ਫ਼ਤਿਹ ਖਾਂ ਬਲੋਚ ਸੇ ਮਾਅਰਕਾ ਆਰਾਈ ਕਰ ਕੇ ਇਸ ਪਰ ਗ਼ਾਲਬ ਆਇਆ ਔਰ ਮੁਲਤਾਨ ਭੀ ਸ਼ੇਰ ਸ਼ਾਹੀ ਫ਼ਤੂਹਾਤ ਕੇ ਦਾਇਰਾ ਮੇਂ ਦਾਖ਼ਿਲ ਹੋ ਗਿਆ'
(ਤਾਰੀਖ਼-ਇ-ਫ਼ਰਿਸ਼ਤਾ : ਜਿਲਦ 2, ਪੰਨਾ 268

ਕਿ ਸ਼ੇਰ ਸ਼ਾਹ ਦੇ ਜਰਨੈਲ ਹੈਬਤ ਖਾਂ ਨੇ ਮੁਲਤਾਨ ਨੂੰ ਫ਼ਤਹਿ ਕਰ ਕੇ ਸ਼ੇਰ ਸ਼ਾਹ ਦੇ ਰਾਜ ਵਿਚ ਸ਼ਾਮਿਲ ਕਰ ਲਿਆ ਸੀ।

ਦਮੋਦਰ ਦਾ ਮੂਲ ਸੰਕੇਤ 'ਅਦਲ ਫ਼ਤਹਿ' ਜਾਂ (ਅਬੁਲਫ਼ਤਿਹ') ਵਲ ਹੈ ਨਾਂ ਕਿ ਫ਼ਤਿਹ ਖਾਂ ਵਲ। ਉਨ੍ਹਾਂ ਇਤਿਹਾਸਕ ਸ਼ਹਾਦਤਾਂ ਦੇ ਹੁੰਦਿਆਂ, ਜਿਨ੍ਹਾਂ ਦਾ ਵੇਰਵਾ ਅਸੀਂ ਅਗੇ ਚਲਕੇ ਦਿਆਂਗੇ, ਤੇ ਜਿਨ੍ਹਾਂ ਦੇ ਆਧਾਰ ਪੁਰ ਅਸੀਂ ਕਿੱਸੇ ਦਾ ਸਮਾਂ ਪੰਦਰਵੀਂ ਸਦੀ ਈਸਵੀਂ ਦੇ ਪਹਿਲੇ ਅਧ ਵਿਚ ਨਿਸਚਤ ਕਰਾਂਗੇ, ਸਾਨੂੰ ਦਮੋਦਰ ਦੇ ਜ਼ਿਕਰ ਕੀਤੇ 'ਅਬੁਲ ਫ਼ਤਿਹ ਨੂੰ ਮੁਬਾਰਕ ਸ਼ਾਹ ਨਾਲ ਮਿਲਾਉਣਾ ਯੋਗ ਜਾਪਦਾ ਹੈ ਕਿਉਂ ਜੋ ਦੀਪਾਲ ਪੁਰ ਤੇ ਪੰਜਾਬ ਦਾ ਇਹ ਇਲਾਕਾ ਮੁਬਾਰਕ ਸ਼ਾਹ ਦੇ ਪਿਤਾ ਖ਼ਿਜ਼ਰ ਖਾਂ (1414-21 ਈ:) ਨੇ ਆਪਣੇ ਅਧੀਨ ਕਰ ਲਿਆ ਸੀ, ਅਤੇ ਮਲਕ ਰਜਬ ਬਿਨ ਸਿਧੂ ਨਾਦਰੀ, ਜਿਹੜਾ ਪਹਿਲਾਂ ਫ਼ੀਰੋਜ਼ਾ (1) ਬਾਦ ਤੇ ਹਾਂਸੀ ਦਾ ਸੂਬੇਦਾਰ ਸੀ, ਦੀਪਾਲ ਪੁਰ ਤੇ ਪੰਜਾਬ ਦਾ 824 ਈ: ਵਿਚ ਸੂਬੇਦਾਰ ਨਿਯੁਕਤ ਕਰ ਦਿਤਾ ਗਿਆ।'

'ਰੰਗੀਨ ਨੇ ਵੀ ਆਪਣੀ ਹੀਰ (ਫ਼ਾਰਸੀ) ਵਿਚ ਇਸ ਸੁਲਤਾਨ ਵਲ ਇਉਂ ਇਸ਼ਾਰਾ ਕੀਤਾ ਹੈ':

'ਬਦਾਰੁਲ ਅਦਲ ਹਰ ਦੌਰਾਂ ਬਿਬੁਰਦੰਦ
ਬ ਸਰਹੰਗਾਨੇ ਸੁਲਤਾਨ ਸਿਪੁਰਦੰਦ'

(ਦੋਹਾਂ ਨੂੰ ਕਚਿਹਰੀ ਲੈ ਗਏ ਤੇ ਸੁਲਤਾਨ ਦੇ ਸਿਪਾਹੀਆਂ ਦੇ ਹਵਾਲੇ ਕਰ ਦਿਤਾ)

ਹੀਰ ਦੀ ਮ੍ਰਿਤੂ ਦੀ ਤਾਰੀਖ, ਜਿਹੜੀ 'ਅਹਿਸਨੁਲਮਕਾਲ' ਵਿਚ ਅੰਕਤ ਕੀਤੀ ਗਈ ਹੈ, ਅਤੇ (2) ਡਾ: ਮੋਹਨ ਸਿੰਘ ਨੇ ਜਿਸ ਦਾ ਜ਼ਿਕਰ ਆਪਣੇ 'ਕਿੱਸਾ ਹੀਰ' ਵਿਚ ਕੀਤਾ ਹੈ, 856 ਹਿਜਰੀ ਅਰਥਾਤ 1451 ਈ: ਹੈ। ਮਹਿਬੂਬ ਆਲਮ ਨੇ ਆਪਣੀ ਸੰਪਾਦਤ ਹੀਰ ਵਾਰਸ ਵਿਚ ਇਸੇ ਤਾਰੀਖ ਨੂੰ ਸਹੀ ਮੰਨਿਆਂ ਹੈ।

(3) ਕਾਨ੍ਹ ਸਿੰਘ ਨੇ ਹੀਰ ਤੇ ਰਾਝੇ ਦੋਹਾਂ ਦੀ ਮ੍ਰਿਤੂ ਦੀ ਤਾਰੀਖ 1510 ਸੰਮਤ ਦਿਤੀ ਹੈ. ਇਹ ਵੀ 1452 ਈ: ਹੀ ਬਣਦੀ ਹੈ। ਇਸ ਤਰਾਂ 1452 ਈ: ਦੇ ਸਾਲ ਨੂੰ ਹੀਰ ਦੀ ਮ੍ਰਿਤੂ ਦੀ ਤਾਰੀਖ ਮੰਨ ਕੇ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਹੀਰ ਦੇ ਜਨਮ ਜਨਮ ਦੀ ਤਾਰੀਖ 1425 ਈ: ਹੋਵੇਗੀ। ਚੂਚਕ ਉਸ ਸਮੇਂ ਪੰਜਾਹ ਸਾਲ ਦਾ ਸੀ, ਇਸ

---

1 'ਮਲਕ ਰਜਬ ਬਿਨ ਸਿਧੂ ਨਾਦਰੀ ਕੋ ਫ਼ੀਰੋਜ਼ਾਬਾਦ ਔਰ ਹਾਂਸੀ ਕੀ ਹਕੂਮਤ ਸੇ ਅਲਹਿਦਾ ਕਰਕੇ ਦੀਪਾਲਪੁਰ ਔਰ ਪੰਜਾਬ ਕਾ ਸੂਬਾਦਾਰ ਮੁਕੱਰਰ ਕੀਆ'
(ਤਾਰੀਖ-ਇ-ਫ਼ਰਿਸ਼ਤਾ : ਜਿਲਦ 2; ਪੰਨਾ 98)

2 'ਅਹਿਸਨੁਲਮਕਾਲ ਵਿਚ ਹੀਰ ਦੀ ਮੌਤ ਦਾ ਸੰਨ 856 ਹਿ: ਹੈ'
(ਡਾ: ਮੋਹਨ ਸਿੰਘ : ਕਿਸਾ ਹੀਰ : ਭੂਮਿਕਾ ਪੰਨਾ 46)

3 ਕਾਨ੍ਹ ਸਿੰਘ ! ਸ਼ਬਦ ਰਤਨਾਕਰ (ਮਹਾਨਕੋਸ਼) ਜਿਲਦ 1 ਤੇ ਜਿਲਦ 4

ਲਈ ਜਦ ਉਹ 1462 ਈ: ਵਿਚ ਕਾਲਵਾਸ ਹੋਇਆ, ਉਹ 87 ਸਾਲ ਦਾ ਬੁੱਢਾ ਹੋ ਚੁਕਾ ਹੋਵੇਗਾ।

ਇਸ ਤਰਾਂ ਇਹ ਘਟਨਾ 1425 ਈ: ਤੋਂ 1453 ਈ: ਦੇ ਵਿਚਕਾਰ ਵਾਪਰੀ ਕਹੀ ਜਾਂ ਮਿਥੀ ਜਾ ਸਕਦੀ ਹੈ। ਇਸ ਸਮੇਂ ਉਹ ਸਨ, ਜਦ ਖਿਜ਼ਰ ਖਾਂ ਸੁਲਤਾਨ ਦਾ ਸੂਬੇਦਾਰ ਤੇ ਬਹਿਲੋਲ ਲੋਧੀ, ਲਾਹੌਰ ਤੇ ਸਰਹੰਦ ਦਾ ਪਹਿਲਾ ਗਵਰਨਰ ਸੀ, ਜਿਸ ਦੇ ਹੱਕ ਵਿਚ ਪਿਛੋਂ 1451 ਈ: ਵਿਚ ਸੱਯਦ ਬਾਦਸ਼ਾਹ ਅਲਾਉਦੀਨ ਨੇ ਦਿਲੀ ਦਾ ਤਖ਼ਤ ਛੱਡ ਦਿਤਾ ਸੀ।

ਸਪੱਸ਼ਟ ਹੈ, ਕਿ ਝੰਗ ਵਲ ਕੀਤੇ ਗਏ ਸਾਰੇ ਸੰਕੇਤ ਬੇਅਰਥੇ ਤੇ ਵਾਧੂ ਹਨ ਤੇ ਇਨਾਂ ਦਾ ਭਾਵ 'ਚੂਚਕਾਨਾ' ਤੋਂ ਲਿਆ ਜਾ ਸਕਦਾ ਹੈ, ਜਿਹੜਾ ਉਸ ਸਮੇਂ ਚਨਾਬ ਦੇ ਪਾਰਲੇ ਕੰਢੇ ਜਾਂ ਜਿਹਲਮ ਤੇ ਝਨਾਂ ਦੇ ਸੰਗਮ ਪੁਰ ਸੀ, ਜਿਸ ਨੂੰ ਤ੍ਰਿਮੂਹਨ ਵੀ ਕਿਹਾ ਜਾਂਦਾ ਹੈ। ਦਮੋਦਰ ਵੀ ਆਪਣਾ ਕਿੱਸਾ ਆਪਣੇ ਚੂਚਕਾਨਾ ਸ਼ਹਿਰ ਵਿਖੇ ਪੁਜਣ ਸਮੇਂ ਤੋਂ ਆਰੰਭ ਕਰਦਾ ਹੈ, ਜਿਥੇ ਉਹ ਆ ਕੇ ਆਬਾਦ ਹੋ ਗਿਆ ਤੇ ਜਿਥੇ ਹੱਟੀ ਪਾਕੇ ਉਸ ਨੇ ਬਾਕੀ ਦੀ ਉਮਰ ਗੁਜ਼ਾਰੀ। ਉਹ ਲਿਖਦਾ ਹੈ :

> "ਵੜਿਆ ਵੰਞ ਚੂਚਕ ਦੇ ਸ਼ਹਿਰ,
> ਜਿਥੇ ਸਿਆਲ ਅਬਦਾਲੀ"

ਇਸ ਤੋਂ ਸਿਧ ਹੋਇਆ ਕਿ ਝੰਗ ਦਾ ਪੁਰਾਣਾ ਸ਼ਹਿਰ ਵੀ ਹੀਰ ਰਾਂਝੇ ਦੀ ਪ੍ਰੀਤ ਘਟਨਾ ਤੋਂ ਪਿਛੋਂ ਹੋਂਦ ਵਿਚ ਆਇਆ ਸੀ।

ਇਸ ਰੋਮਾਂਸ ਬਾਰੇ ਕੀਤੇ ਗਏ ਪਹਿਲੇ ਸੰਕੇਤ ਸੋਲ੍ਹਵੀਂ ਸਦੀ ਈਸਵੀ ਦੇ ਪਹਿਲੇ ਅੱਧ ਵਿਚ ਹੀ ਮਿਲਦੇ ਹਨ। ਡੀ. ਮੈਲੋ ਦਾ ਅਰਬੀ ਹੀਰ ਦਾ ਅਨੁਵਾਦ ਇਸ ਤੋਂ ਪਹਿਲੇ ਸਮੇਂ ਦਾ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਹਰੀਆਂ, ਸ਼ਾਹ ਹੁਸੈਨ ਤੇ ਗੰਗ ਭੱਟ, ਜਿਨਾਂ ਬਾਰੇ ਅਸੀਂ ਪਹਿਲ਼ੇ ਅਧਿਆਇ ਵਿਚ ਦਸ ਆਏ ਹਾਂ, ਕੁਝ ਕੁ ਪਹਿਲਿਆਂ ਸੰਕੇਤਕਾਰਾਂ ਵਿਚੋਂ ਕਹੇ ਜਾ ਸਕਦੇ ਹਨ। ਸ਼ਾਹ ਹੁਸੈਨ (ਜਨਮ 1539 ਈ:) ਨੇ ਸੋਲ੍ਹਾਂ ਸਾਲਾਂ ਦੀ ਅਵਸਥਾ ਵਿਚ ਗੇਰੂਏ ਕਪੜੇ ਪਾਕੇ ਕਾਫ਼ੀਆਂ ਲਿਖਣੀਆਂ ਸ਼ੁਰੂ ਕਰ ਦਿਤੀਆਂ ਸਨ।

ਇਥੋਂ ਇਹ ਗਲ ਸਾਫ਼ ਹੋ ਗਈ, ਕਿ ਸੋਲ੍ਹਵੀਂ ਸਦੀ ਈਸਵੀ ਦੇ ਅੱਧ ਤਕ ਇਹ ਕਿੱਸਾ ਬਹੁਤ ਪ੍ਰਸਿਧ ਹੋ ਚੁਕਾ ਸੀ, ਜਿਹੜੇ ਕਿੱਸੇ ਵਿਚ ਦਿਤੇ ਹੋਏ 'ਰਾਜਾ ਅਦਲੀ' ਦੇ ਸੰਕੇਤ ਨੂੰ ਮੁਖ ਰਖਕੇ ਇਸ ਪ੍ਰੀਤ-ਕਹਾਣੀ ਦੇ ਵਾਪਰਨ ਦਾ ਸਮਾਂ ਸ਼ੇਰ ਸ਼ਾਹ ਜਾਂ ਮਹਿਮੂਦ ਅਦਲੀ, ਜਾਂ ਅਦੋਲੀ ਅਥਵਾ 'ਅੰਧਲੀ ਦੇ ਰਾਜ ਸਮੇਂ ਵਿਚ ਨਿਸਚਤ ਕਰਦੇ ਹਨ, ਉਨਾਂ ਪਾਸ ਇਸ ਸਿਧਾਂਤ ਨੂੰ ਸਿੱਧ ਕਰਨ ਲਈ ਕੋਈ ਪਰਮਾਣ ਜਾਂ ਸ਼ਹਾਦਤ ਨਹੀਂ। ਅਦਲੀ ਰਾਜਾ ਮੁਹੰਮਦ ਸ਼ਾਹ ਅਦਲੀ (1543-57) ਈ: ਕੋਈ ਨਿਆਂਇਕਾਰ ਜਾਂ ਅਦਲ ਇਨਸਾਫ ਕਰਨ ਵਾਲਾ ਰਾਜਾ ਨਹੀਂ ਸੀ। (1) ਐਡੋਲਵ ਵੇਲੇ ਦੇ ਕਥਨ ਅਨੁਸਾਰ

1 ਐਡੋਲਥ ਵੇਲੇ-ਪੇਜੀਐਂਟ ਆਫ਼ ਇੰਡੀਆ : ਪੰਨਾ 253

ਮੁਹੰਮਦ ਸ਼ਾਹ ਸੂਰੀ ਅਦਲੀ ਦਾ ਰਾਜ ਆਪਣੇ ਨਾਲ ਪਹਿਲੇ ਮੁਸਲਮਾਨ ਬਾਦਸ਼ਾਹਾਂ ਦੇ ਅਤਿਆਚਾਰ ਤੇ ਜ਼ੁਲਮ ਲਿਆਇਆ। ਕਈਆਂ ਹਾਲਤਾ ਵਿਚ ਤਾਂ ਸਗੋਂ ਅਦਲੀ ਦੇ ਜ਼ੁਲਮ ਪਹਿਲੀਆਂ ਨਾਲੋਂ ਵੀ ਵਧ ਗਏ। ਅਦਲੀ ਬਿਲਕੁਲ ਅਨਪੜ੍ਹ ਹੋਣ ਕਾਰਨ ਲਿਖਣ ਪੜ੍ਹਨ ਦੇ ਅਸਲੋਂ ਅਸਮਰਥ ਸੀ।

(1) ਐਰਸਕਾਈਨ ਵੀ ਇਸ ਬਾਦਸ਼ਾਹ ਵਲ ਵਿਅੰਗਮਈ ਇਸ਼ਾਰਾ ਕਰਦਾ ਹੈ, ਉਹ ਕਹਿੰਦਾ ਹੈ, ਕਿ ਮੁਬਾਰਜ਼ ਖਾਂ, ਮੁਲਤਾਨ ਮੁਹੰਮਦ ਸ਼ਾਹ ਨੇ ਆਪਣਾ ਲਕਬ 'ਅਦਲੀ' ਅਰਥਾਤ 'ਅਦਲ ਇਨਸਾਫ ਕਰਨ ਵਾਲਾ' ਗ੍ਰਹਿਣ ਕਰ ਲਿਆ, ਪਰ ਆਮ ਲੋਕਾਂ ਨੇ ਉਸ ਨੂੰ ਵਿਗਾੜ ਕੇ ਅਦੇਲੀ ਜਾਂ 'ਅੰਧਲੀ' ਬਣਾ ਲਿਆ। ਇਹ ਬਾਦਸ਼ਾਹ 1553 ਈ: ਵਿਚ ਤਖਤ ਪੁਰ ਬੈਠਾ ਸੀ।

ਅਜਿਹਾ ਇਕ ਹਵਾਲਾ ਕੋਟ ਕਬੂਲੇ ਦੇ ਰਾਜਾ ਅਬਲਫਤਹਿ (1512 ਤੋਂ 1540 ਈ:) ਬਾਰੇ ਮਿਲਦਾ ਹੈ, ਜਦ ਸ਼ੇਰ ਸ਼ਾਹ ਦੇ ਜਰਨੈਲ ਹੈਬਤ ਖਾਂ ਨੇ ਉਸ ਉਪਰ ਹਮਲਾ ਕਰ ਦਿਤਾ ਸੀ। (2) ਡਾ: ਮੋਹਨ ਸਿੰਘ ਲਿਖਦਾ ਹੈ, ਕਿ 'ਅਬੁਲ ਫ਼ਤਹਿ ਜਾਂ ਫ਼ਤਹਿ ਖਾਂ ਨੇ ਸ਼ੇਖ ਇਬਰਾਹੀਮ ਜਾਂ ਬਰਹਮ ਨੂੰ (ਜਿਹੜਾ ਗੁਰੂ ਨਾਨਕ ਦਾ ਸਮਕਾਲੀ ਸੀ) ਆਪਣੇ ਲਈ ਸਿਫ਼ਾਰਸ਼ ਕਰਨ ਤੇ ਜਾਨ ਬਖਸ਼ੀ ਕਰਾਉਣ ਲਈ ਵਿਚੋਲਾ ਪਾਇਆ। ਦਮੋਦਰ ਇਸ ਹੁਕਮਤਾਨ ਦੇ ਰਾਜ ਦੇ ਅਖੀਰਲੇ ਸਾਲਾਂ ਵਿਚ ਜ਼ਰੂਰ ਜਿਉਂਦਾ ਹੋਵੇਗਾ; ਜਿਸ ਕਰਨਾ ਉਸ ਨੇ ਇਹਦੀ ਬਾਬਤ ਉਸੇ ਤਰਾਂ ਇਸ਼ਾਰੇ ਕੀਤੇ ਹਨ, ਜਿਵੇਂ ਉਸਨੇ ਅਦਲੀ ਰਾਜੇ ਜਾਂ ਅਕਬਰ ਬਾਰੇ ਸੰਕੇਤ ਦਿਤੇ ਹਨ। ਇਨਾਂ ਹਵਾਲਿਆਂ ਨੂੰ ਸਾਨੂੰ ਕੋਈ ਮਹੱਤਤਾ ਨਹੀਂ ਦੇਣੀ ਚਾਹੀਦੀ, ਕਿਉਂ ਜੋ ਇਹ ਸਾਰੇ 'ਉਸ ਦੇ ਤਮਾਕੂ' ਵਲ ਕੀਤੇ ਸੰਕੇਤ ਵਾਂਗ ਪਿਛਲ-ਮਿਤੀਏ ਹਨ, ਹਾਲਾਂ ਕਿ (3) ਤਮਾਕੂ ਕਿਧਰੇ ਜਹਾਂਗੀਰ ਦੇ ਸਮੇਂ ਜਾ ਕੇ ਸਰ ਟਾਮਸ ਰਾਏ (1618 ਈ;) ਨੇ ਭਾਰਤ ਵਿਚ ਲਿਆਂਦਾ।

-ਹੀਰ ਦਾ ਮਕਬਰਾ ਸੋਲ੍ਹਵੀਂ ਸਦੀ ਈਸਵੀ ਦੇ ਮੱਧ ਵਿਚ ਬਣਾਇਆ ਗਿਆ ਦਸਿਆ ਜਾਂਦਾ ਹੈ। ਇਸ ਇਲਾਕੇ ਵਿਚ ਹੀਰ ਨੂੰ 'ਮਾਈ ਹੀਰ' ਤੇ ਉਸ ਦੇ ਮਕਬਰੇ ਨੂੰ 'ਮਾਈ ਹੀਰ ਦੀ ਕਬਰ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। 'ਮਾਈ' ਮਾਂ, ਬੁੱਢੀ ਜਾਂ ਵਡੀ ਮਾਂ ਨੂੰ ਕਿਹਾ ਜਾਂਦਾ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ, ਕਿ ਮਰਨ ਤੇ ਦਫਨਾਏ ਜਾਣ ਸਮੇਂ 'ਹੀਰ' ਅਵਸ਼ ਵਡੇਰੀ ਉਮਰ ਦੀ ਹੋਵੇਗੀ। ਅਤੇ ਇਹ ਸਮਾਂ ਹਰ ਹਾਲਤ ਵਿਚ ਉਸ ਦੇ ਮੱਕੇ ਦੇ ਹੱਜ ਤੋਂ ਰਾਂਝੇ ਸਹਿਤ ਵਾਪਸੀ ਵਾਲਾ ਹੋਵੇਗਾ, ਜਿਸ ਘਟਨਾਂ ਦੀ ਬਾਬਤ

---

1 ਐਰਸਕਾਈਨ : ਹਿਸਟਰੀ ਆਫ਼ ਇੰਡੀਆ : ਕਾਂਡ 4 ; ਪੰਨਾ 253

2 ਡਾ. ਮੋਹਨ ਸਿੰਘ ਪੰਜਾਬੀ ਅਦਬ ਦੀ ਮੁਖ਼ਤਸਿਰ ਤਾਰੀਖ : ਪੰਨੇ 83-84

3 'ਉਬਾਲ ਸੇਵੀਆਂ ਘੜਾ ਲੱਸੀ ਦਾ
ਤਮਾਕੂ ਚਿਲਮ ਸਦਾਏ'
(ਹੀਰ ਦਮੋਦਰ)

ਦਮੋਦਰ, ਅਹਿਮਦ ਗੁੱਜਰ ਤੇ ਮੁਕਬਲ ਆਦਿ ਪੁਰਾਤਨ ਕਵੀਆਂ ਨੇ ਆਪਣੇ ਕਿੱਸਿਆ ਦੇ ਅੰਤ ਪੁਰ ਹੁੰਗਾਰਾ ਭਰਿਆ ਹੈ, ਜਿਵੇਂ ਦਮੋਦਰ ਕਹਿੰਦਾ ਹੈ, ਕਿ ਉਹ ਮਿਲਣ ਉਪਰੰਤ ਕੋਟ ਕਬੂਲਿਓਂ ਲੰਮੇ ਦੇਸ ਅਰਥਾਤ ਝੰਗ ਦੇ ਦਖਣ ਵਲ ਨੂੰ ਤੁਰ ਗਏ :

'ਆਖ ਦਮੋਦਰ ਮੈਂ ਅਖੀਂ ਡਿੱਠਾ,
ਜੋ ਲੰਮੀ ਤਰਫ਼ ਸਿਧਾਏ'

ਅਹਿਮਦ ਗੁਜਰ ਭਾਵੇਂ ਕਿੱਸੇ ਨੂੰ ਦੁਖਾਂਤ ਰੂਪ ਦੇਂਦਾ ਹੈ, ਪਰੰਤੂ ਉਸੇ ਸਾਹੇ ਇਹ ਵੀ ਲਿਖਦਾ ਹੈ ਕਿ ਹਾਜੀਆਂ ਨੇ ਹੀਰ ਤੇ ਰਾਂਝੇ ਨੂੰ ਬੂਰੀ ਮੱਝ ਸਮੇਤ ਮੱਕੇ ਦੇ ਰਾਹ ਜਾਂਦਿਆ ਵੇਖਿਆ ਸੀ ਜਿਵੇਂ :

'ਡਿਠੇ ਹਾਜੀਆਂ ਮੱਕੇ ਦੀ ਰਾਹ ਜਾਂਦੇ,
ਤਿੰਨੇ ਹੀਰ ਰਾਂਝਾ ਅਤੇ ਮੱਝ ਬੂਰੀ'

ਅਤੇ ਦਸਦਾ ਹੈ, ਕਿ ਰਾਂਝਾ ਤਾਂ ਆਉਂਦੇ ਜਾਂਦੇ ਰਾਹੀਆਂ ਨੂੰ ਰਾਹ ਵਿਖਾਲਦਾ ਸੀ ਅਤੇ ਹੀਰ ਹਾਜੀਆਂ ਨੂੰ ਲੰਗਰ ਵੰਡਦੀ ਸੀ:

"ਰਾਂਝਾ ਰਾਹੁ ਵਿਖਾਲਦਾ ਹਾਜੀਆਂ ਨੂੰ,
ਹੀਰ ਵੰਡਦੀ ਲੰਗਰਿ ਵਿਚਿ ਤੰਦੂਰੀ"

ਮੁਕਬਲ ਇਸ ਪ੍ਰੀਤ ਕਹਾਣੀ ਨੂੰ ਸੁਖਾਂਤ ਦਰਸਾਂਦਾ ਹੋਇਆ ਸਾਨੂੰ ਸੂਚਿਤ ਕਰਦਾ ਹੈ ਕਿ ਹੀਰ ਤੇ ਰਾਂਝਾ ਦੋਵੇਂ ਮੱਕੇ ਵਲ ਨੂੰ ਉਠ ਗਏ ਪਰ ਇਹ ਕਿ ਉਹ ਕਿਧਰ ਨੂੰ ਗਏ, ਉਹ ਨਹੀਂ ਦਸ ਸਕਿਆ। ਲੋਕਾਂ ਦੇ ਮੂੰਹ ਆਈਆਂ ਗੱਲਾਂ ਸਬੰਧੀ ਜ਼ਰੂਰ ਇਸ਼ਾਰਾ ਕਰਦਾ ਹੈ, ਜਿਨਾਂ ਅਨੁਸਾਰ ਉਹ ਅਜ ਤੀਕ ਜਿਉਂਦੇ ਹਨ ਅਤੇ ਉਨਾਂ ਨੂੰ ਜਰਾ ਮਰਾ ਤੋਂ ਰੱਬ ਨੇ ਬਚਾ ਰਖਿਆ ਹੈ :

"ਦੋਵੇਂ ਉੱਠਕੇ ਮੱਕੇ ਦੀ ਰਾਹ ਗਏ,
ਮੈਨੂੰ ਫੇਰ ਦੀ ਖਬਰ ਨ ਕਾਹ ਮੀਆਂ ।
ਲੋਕ ਆਖਦੇ ਅਜੇ ਤੀਕ ਜੀਂਵਦੇ ਹੈ,
ਸੋਗ ਮੌਤ ਥੇ ਰੱਬ ਬਚਾ ਮੀਆਂ"

(1) ਰਿਚਰਡ ਟੈਂਮਪਲ ਵੀ ਸਾਡੀ ਇਸ ਗਲ ਦੀ ਪੁਸ਼ਟੀ ਕਰਦਾ ਹੈ ਜਦ ਉਹ ਇਸ ਦੇ ਮਕਬਰੇ ਦੇ ਉਸਾਰੇ ਜਾਣ ਬਾਰੇ ਕਹਿੰਦਾ ਹੈ ਕਿ "ਹੀਰ ਪੰਜਾਬੀ ਪ੍ਰੀਤ ਕਹਾਣੀਆਂ ਦੀ ਸੁਪ੍ਰਸਿਧ ਨਾਇਕਾ ਸਿਆਲਾਂ ਦੀ ਧੀ ਸੀ, ਜਿਹੜੀ ਇਕ ਧੀਦੋ ਨਾਮੀ ਰਾਂਝੇ ਜੱਟ ਪੁਰ ਮੁਹਤ ਹੋ ਗਈ ਅਤੇ ਜਿਸ ਦੀ ਕਬਰ ਝੰਗ ਤੋਂ ਕੋਈ ਅੱਧ ਮੀਲ ਪੁਰ ਸੋਲ੍ਹਵੀਂ ਸਦੀ ਈਸਵੀ ਦੇ ਮੱਧ ਵਿਚ ਉਸਾਰੀ ਗਈ ਸੀ। ਇਹ ਉਪਰੋਂ ਛਤ ਤੋਂ ਖੁਲ੍ਹੀ ਹੈ। ਉਪਰੋਕਤ ਗਵਾਹੀਆਂ ਦੇ ਹੁੰਦਿਆਂ ਅਸਾਂ ਇਹ ਨਹੀਂ ਕਹਿ ਸਕਦੇ, ਕਿ ਹੀਰ ਰਾਂਝੇ ਦੀ ਅੰਤਮ ਘਟਨਾ ਸੋਲ੍ਹਵੀਂ ਸਦੀ ਦੇ ਮੱਧ ਅਰਥਾਤ 1550 ਈ: ਤੋਂ ਪਿਛੋਂ ਵਾਪਰੀ ਹੋਵੇਗੀ।

---

1 ਰਿਚਰਡ ਟੈਂਮਪਲ : ਲੇਜੰਡਜ਼ ਆਫ਼ ਦੀ ਪੰਜਾਬ : ਪੰਨਾ 177

ਤਿਮੂਰ (ਤਿਮਰ ਲੰਗ) ਨੇ 1398 ਈ: ਵਿਚ ਹਿੰਦੁਸਤਾਨ ਪੁਰ ਹਮਲਾ ਕੀਤਾ ਪੰਦਰਵੀਂ ਸਦੀ ਦੇ ਪਹਿਲੇ ਅੱਧ ਵਿਚ ਉਤਰੀ ਭਾਰਤ ਪੁਰ ਸੱਯਦ ਖਾਨਦਾਨ ਨਾਮ ਮਾਤਰ ਹੀ ਰਾਜ ਕਰਦਾ ਸੀ, ਭਾਵੇਂ ਅਸਲੀ ਤਾਕਤ ਇਸੇ ਸਦੀ ਦੇ ਤੀਜੇ ਦਹਾਕੇ ਤੇ ਇਸ ਤੋਂ ਪਿਛੋਂ ਬਹਿਲੋਲ ਲੋਧੀ ਦੇ ਹੱਥ ਵਿਚ ਸੀ। ਇਨਾਂ ਸਮਿਆਂ ਦੀ ਤਸਵੀਰ 1ਇੰਦੂ ਭੂਸ਼ਨ ਬੈਨਰਜੀ ਨੇ ਇਉਂ ਖਿੱਚੀ ਹੈ :

'ਤਿਮੂਰ ਦੇ ਜਾਣ ਪਿਛੋਂ ਉਤਰੀ ਭਾਰਤ ਵਿਚ ਸ਼ਾਸਨ ਜਾਂ ਰਾਜ ਪ੍ਰਬੰਧ ਦਾ ਨਾਮ ਨਿਸ਼ਾਨ ਮਿਟ ਚੁਕਾ ਸੀ" ਭਾਵ ਕੋਈ ਅਸਲ ਹਕੂਮਤ ਨਹੀਂ ਸੀ ਰਹੀ। ਇਸ ਹਫਰਾ ਤਫ਼ਰੀ ਤੇ ਰਾਜ ਗਰਦੀ ਸਮੇਂ ਪੰਜਾਬ ਬਹੁਤ ਬੁਰੀ ਤਰਾਂ ਤਬਾਹ ਤੇ ਬਰਬਾਦ ਹੋਇਆ। ਇਸ ਦਾ ਸਬੂਤ "ਤਾਰੀਖ-ਇ-ਮੁਬਾਰਕ ਸ਼ਾਹੀ" ਵਿਚ ਦਿਤੇ ਹਵਾਲੇ ਤੋਂ ਭਲੀ ਭਾਂਤ ਮਿਲ ਸਕਦਾ ਹੈ। ਤਾਰੀਖ ਦਾ 2ਕਰਤਾ ਲਿਖਦਾ ਹੈ, ਕਿ "ਜਦ ਦੂਜਾ ਸੱਯਦ ਬਾਦਸ਼ਾਹ ਮੁਬਾਰਕ ਸ਼ਾਹ 1421 ਈ; ਵਿਚ ਲਾਹੌਰ ਸ਼ਹਿਰ ਵਿਚ ਦਾਖ਼ਲ ਹੋਇਆ, ਤਾਂ ਉਸ ਨੇ ਸ਼ਹਿਰ ਨੂੰ ਉਜੜਿਆ ਪੁਜੜਿਆ ਤਕਿਆ, ਜਿਸ ਵਿਚ ਸਿਵਾ ਭੈੜੇ ਸ਼ਗਨ ਵਾਲੇ ਉਲੂਆਂ ਦੇ ਹੋਰ ਕੋਈ ਜੀਵ ਜੰਤੂ ਨਹੀਂ ਸੀ ਮਿਲਦਾ।"

ਪੰਜਾਬ ਦੀ ਹਾਲਤ ਇਥੋਂ ਦੇ ਵਿਰੋਧੀ ਸੂਬੇਦਾਰਾਂ ਦੀਆਂ ਨਿਤ-ਪ੍ਰਤਿ ਸਾਜ਼ਸ਼ਾਂ, ਜਸਰਥ ਖੋਖਰ ਦੀਆਂ ਰਾਜਸੀ ਚਾਲਾਂ ਅਤੇ ਕਾਬਲ ਦੇ ਸ਼ੇਖ ਅਲੀ ਦੇ ਹਮਲਿਆਂ ਕਾਰਨ ਤਰਸ ਯੋਗ ਸੀ।

3ਸ੍ਰੀ ਬੈਨਰਜੀ ਅਗੇ ਚਲ ਕੇ ਲਿਖਦਾ ਹੈ, ਕਿ "ਸ਼ੇਖ ਅਲੀ ਨੇ ਆਪਣੀ ਲੁੱਟ ਮਾਰ ਲਾਹੌਰ ਤੇ ਦੀਪਾਲਪੁਰ ਦੇ ਇਲਾਕਿਆਂ ਵਿਚ ਜਾਰੀ ਰਖੀ। ਇਥੋਂ ਤਕ ਕਿ ਅਨੁਮਾਨ ਲਾਇਆ ਜਾਂਦਾ ਹੈ ਕਿ ਕੋਈ 40,000 ਹਿੰਦੂ ਮਾਰੇ ਗਏ ਤੇ ਬਹੁਤ ਸਾਰੇ ਕੈਦੀ ਬਣਾ ਲਏ ਗਏ"। ਇਸ ਵਿਚ ਅਤਿ ਕਥਨੀ ਨੂੰ ਛੋਟ ਦਿੰਦੇ ਹੋਏ ਵੀ ਇਨਾਂ ਜ਼ਰੂਰ ਨਤੀਜਾ ਕੱਢਿਆ ਜਾ ਸਕਦਾ ਹੈ, ਕਿ ਸੱਯਦ ਖਾਨਦਾਨ ਦੇ ਰਾਜੇ ਸਮੇਂ ਪੰਜਾਬ ਦੇ ਵਸਨੀਕਾਂ ਦੀ ਹਾਲਤ ਬਹੁਤ ਖ਼ਰਾਬ ਸੀ।

1441 ਈ, ਵਿਚ ਦੀਪਾਲ ਪੁਰ ਤੇ ਲਾਹੌਰ ਦੀ ਮਲਮਦਾਰੀ ਬਹਿਲੋਲ ਲੋਧੀ ਨੂੰ ਮਿਲ ਚੁਕੀ ਸੀ,। 1445 ਈ; ਵਿਚ ਦਿਲੀ ਦਾ ਆਖਰੀ ਸੱਯਦ ਬਾਦਸ਼ਾਹ ਤਖਤ ਤੋਂ ਦਸਤਬਰਦਾਰ ਹੋ ਗਿਆ ਅਤੇ 1451 ਵਿਚ ਬਹਿਲਲ ਦਿਲੀ ਦੇ ਤਖ਼ਤ ਪੁਰ ਬੈਠਾ ਅਤੇ ਹਿੰਦੁਸਤਾਨ ਦਾ ਵਿਧਾਨਿਕ ਬਾਦਸ਼ਾਹ ਬਣ ਗਿਆ। ਇਸ ਤਰ੍ਹਾ ਉਤਰੀ ਭਾਰਤ ਵਿਚ ਪਹਿਲਾ ਅਫ਼ਗਾਨ ਰਾਜ ਸਥਾਪਤ ਹੋਇਆ।

---

1 ਇੰਦੂ ਭੂਸ਼ਨ ਬੈਨਰਜੀ : ਐਵੋਲਿਊਸ਼ਨ ਆਫ ਦੀ ਖਾਲਸਾ ; ਜਿਲਦ 1. ਪੰਨੇ 24-26

2 ਈਲੀਇਟ ; ਤਾਰੀਖ ਇ ਮਬਾਰਕ ਸ਼ਾਹੀ : ਜਿਲਦ 4, ਪੰਨਾ 56

3 ਇੰਦੂ ਭੂਸ਼ਨ ਬੈਨਰ ਜੀ। ਐਵੋਲਿਊਸ਼ਨ ਆਫ਼ ਦੀ ਖ਼ਾਲਸਾ ; ਜਿਲਦ 1,ਪੰਨਾ 26

ਸੱਯਦਾਂ ਤੋਂ ਪਹਿਲਾਂ ਦਿਲੀ ਦੇ ਸੁਲਤਾਨਾਂ ਦੇ ਰਾਜ ਵਿਚ ਭਾਰਤ ਦੀ ਆਰਥਕ ਦਸ਼ਾ ਦਾ ਜ਼ਿਕਰ ਕਰਦੇ ਹੋਏ 1ਮਜੂਮਦਾਰ ਆਦਿ ਇਹ ਗਲ ਅੰਕਤ ਕਰਦੇ ਹਨ, ਕਿ 'ਚੀਜਾਂ' ਦੇ ਭਾ ਸਭ ਥਾਂ ਇਕ ਸਾਰ ਨਹੀਂ ਸਨ। ਕਾਲ ਦੇ ਦਿਨਾਂ ਕੀਮਤਾਂ ਬਹੁਤ ਚੜ੍ਹ ਜਾਂਦੀਆਂ ਸਨ। ਇਸ ਤਰਾਂ 2ਮੁਹੰਮਦ ਤੁਗਲਕ ਦੇ ਰਾਜ ਸਮੇਂ ਗ਼ਜੀ ਦੇ ਭਾ 16 ਜਾਂ 17 ਜਿਤਲ ਪ੍ਰਤਿ ਸੇਰ ਤਕ ਚੜ੍ਹ ਗਏ ਸਨ ਅਤੇ ਬਹੁਤ ਸਾਰੇ ਲੋਕ ਭੁਖ ਕਾਰਨ ਮਰ ਗਏ ਸਨ।'

ਇਸੇ ਤਰਾਂ ਫੀਰੋਵਜ਼ ਸ਼ਾਹ ਦੇ ਸਿੰਧ ਪੁਰ ਦੂਜੇ ਹਮਲੇ ਪਿਛੋਂ, ਜਿਸ ਦੇ ਪ੍ਰੀਨਾਮ ਵਜੋਂ ਉਸ ਪ੍ਰਾਂਤ ਵਿਚ ਕਾਲ ਜੇਹੀ ਹਾਲਤ ਹੋ ਗਈ, ਗ਼ੱਲੇ ਦੀ ਕੀਮਤ 8 ਜਾਂ 10 ਜਿਤਲ ਪ੍ਰਤਿ ਸੇਰ ਤਕ ਚਲੀ ਗਈ ਸੀ ਅਤੇ ਦਾਲਾਂ ਦਾ ਭਾ 4 ਜਾਂ 5 ਟੰਕੇ ਪ੍ਰਤਿ ਮਨ ਜਾਂ 6 ਜਾਂ ਜਿਤਲ ਪ੍ਰਤਿ ਸੇਰ ਤਕ ਚੜ੍ਹ ਗਿਆ ਸੀ। ਇਸ ਦੇ ਪਿਛੋਂ ਤਿਮੂਰ ਦੇ 1398 ਈ. ਦੇ ਹਮਲੇ ਤੇ ਝਟ ਕੁ ਪਹਿਲੇ 1399 ਈ. ਵਿਚ ਇਕ ਹੋਰ ਭਿਆਨਕ ਕਾਲ ਪਿਆ।

3ਈਸ਼ਵਰੀ ਪ੍ਰਸਾਦ ਇਨਾਂ ਸਮਿਆ ਬਾਰੇ ਇਉਂ ਚਰਚਾ ਕਰਦਾ ਹੈ:

'ਮੁਬਾਰਕ ਸ਼ਾਹ (1421-34 ਈ:) ਦੇ ਰਾਜ ਸਮੇਂ ਦੀਆਂ ਦੋ ਬਗ਼ਾਵਤਾਂ ਬਹੁਤ ਮਹੱਤਵ ਪੂਰਬਕ ਹਨ:-ਅਰਥਾਤ 1428 ਵਿਚ ਜਸਰਥ ਖੋਖਰ ਦੀ ਅਤੇ ਦੂਜੀ ਸਰਹੰਦ ਨੇੜੇ ਪੋਲਾਦ ਤੁਰਕ ਬੱਚੇ ਦੀ। ਬੜੀ ਲੰਮੀ ਤੇ ਲਗਾਤਾਰ ਲੜਾਈ ਦੇ ਉਪਰੰਤ ਉਸ ਨੂੰ 1433 ਵਿਚ ਭਾਂਜ ਦਿਤੀ ਜਾ ਸਕੀ। 4ਏਹੀ ਕਰਤਾ ਉਸ ਸਮੇਂ ਦੇ ਕਾਰ ਵਿਹਾਰ ਤੇ ਵਣਜ ਵਪਾਰ ਦੀ ਤਸਵੀਰ ਇਉਂ ਚਿਤ੍ਰਦਾ ਹੈ:

ਤਿਮੂਰ ਦੇ ਹਮਲੇ ਨੇ ਸਾਰੀ ਤਿਜਾਰਤ ਤੇ ਸਨੱਅਤ ਨੂੰ ਉਲਟ ਪੁਲਟ ਕਰ ਦਿਤਾ ਅਤੇ ਅਜਿਹੀ ਮੰਦਹਾਲੀ ਤੇ ਰਾਜ ਗਰਦੀ ਬਹਿਲੋਲ ਦੇ ਤਖਤ ਪੁਰ ਬੈਠਣ ਤਕ ਇਸੇ ਤਰਾਂ ਜਾਰੀ ਰਹੀ।

ਗੁਰੂ ਨਾਨਕ (ਜਨਮ 1469 ਈ:) ਨੇ ਭਾਰਤ ਦੀ ਉਸ ਸਮੇਂ ਦੀ ਹਾਲਤ ਬਾਬਤ ਆਪਣੀ ਬਾਣੀ ਵਿਚ ਇਸ ਪ੍ਰਕਾਰ ਸੰਕੇਤ ਕੀਤਾ ਹੈ,

'ਕਲਿ ਕਾਤੀ ਰਾਜੇ ਕਾਸਾਈ
ਧਰਮੁ ਪੰਖ ਕਰਿ ਉਡਰਿਆ।
ਕੂੜ ਅਮਾਵਸ ਸਚੁ ਚੰਦ੍ਰਮਾ,
ਦੀਸੈ ਨਾਹੀ ਕਹਿ ਚੜਿਆ। (ਸਲੋਕ ਮ. ੧.)

ਹਾਕਮ ਵੱਢੀ ਲੈਂਦੇ ਤੇ ਕਾਜ਼ੀ ਪਾਖੰਡ ਸਾਹਿਤ ਨਿਆਂਇ ਕਰਦੇ। ਧਰਮ ਕੇਵਲ ਬਾਹਰ ਮੁਖੀ ਮਰਯਾਦਾ ਦੇ ਪਾਲਣ ਤਕ ਹੀ ਸੀਮਤ ਰਹਿ ਗਿਆ ਸੀ।

---

1 ਮਜੂਮਦਾਰ ਆਦਿ : ਐਡਵਾਂਸਡ ਹਿਸਟਰੀ ਆਫ ਇੰਡੀਆ, ਪੰਨਾ 398

2 ਮਜੂਮਦਾਰ ਆਦਿ ; ਐਡਵਾਂਸਡ ਹਿਸਟਰੀ ਆਫ ਇੰਡੀਆ, ਪੰਨਾ 398

3 ਈਸ਼ਵਰੀ ਪ੍ਰਸਾਦ ! ਹਿਸਟਰੀ ਆਫ ਇੰਡੀਆ : 1947 ; ਪੰਨਾ 266

4 ਈਸ਼ਵਰੀ ਪ੍ਰਸਾਦ ! ਹਿਸਟਰੀ ਆਫ ਇੰਡੀਆ : ਪੰਨੇ 309-10

'ਕਾਜੀ ਹੋਇਕੇ ਬਹੈ ਨਿਆਂਇ
ਫਰੇ ਤਸਬੀ ਕਹੇ ਖੁਦਾਇ।
ਵਢੀ ਲੈ ਕੇ ਹਕੁ ਗਵਾਇ,
ਜੇ ਕੋ ਪੁਛੈ ਤਾ ਪੜਿ ਸੁਣਾਇ'

ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਉਨ੍ਹਾਂ ਸਮਿਆਂ ਵਿਚ ਦੇਸ ਮੰਦਹਾਲੀ, ਝੂਠ, ਅਨਿਆਇ ਜਹਾਲਤ ਤੇ ਰਾਜ ਗਰਦੀ ਦੇ ਯੁਗ ਵਿਚੋਂ ਲੰਘ ਰਿਹਾ ਸੀ। ਭਾਵੇਂ ਬਹਿਲੋਲ ਲੋਧੀ ਦੇ ਰਾਜ ਸਮੇ ਕੀਮਤਾਂ ਬਹੁਤ ਡਿਗ ਗਈਆ ਸਨ, ਪ੍ਰੰਤੂ ਲੋਕਾਂ ਪਾਸ ਰੋਜ਼ ਦੀਆਂ ਲੋੜਾਂ ਦੀਆਂ ਵਸਤੂਆਂ ਮੁਲ ਲੈਣ ਲਈ ਵੀ ਪੈਸਾ ਨਹਾਂ ਸੀ।

(1) ਬਰਨੀ ਲਿਖਦਾ ਹੈ ਕਿ 'ਅਲਾਉੱਦੀਨ ਦੀ ਹਕੂਮਤ ਸਮੇਂ ਕੋਈ ਹਿਦੂ ਇੱਜ਼ਤ ਨਾਲ ਆਪਣਾਂ ਸਿਰ ਉਤਾਂਹ ਨਹੀਂ ਸੀ ਚੁਕ ਸਕਦਾ, ਅਤੇ ਹਿੰਦੂਆਂ ਦੇ ਘਰਾਂ ਵਿਚ ਸੋਨਾਂ ਚਾਂਦੀ, ਟੰਕਾਂ ਜਾਂ ਜਿਤਲ-ਕੁਝ ਵੀ ਨਹੀਂ ਸੀ ਮਿਲਦਾ। ਚੋਧਰੀਆਂ ਆਦਿ ਪਾਸ ਇਨੀ ਸਮਰਥਾ ਨਹੀਂ ਸੀ, ਕਿ ਉਹ ਘੋੜੇ ਦੀ ਸਵਾਰੀ ਕਰ ਸਕਦੇ, ਜਾਂ ਹਥਿਆਰ ਲੈ ਸਕਦੇ। ਉਨਾਂ ਪਾਸ ਚੰਗੇ ਕਪੜੇ ਖ੍ਰੀਦਣ ਲਈ ਵੀ ਪੈਸੇ ਨਾ ਹੁੰਦੇ, ਇਥੋਂ ਤਕ ਕਿ ਉਹ ਪਾਨ ਵੀ ਨਹੀਂ ਸਨ ਲੈ ਸਕਦੇ' ਅਤੇ ਉਸ ਤੋਂ ਪਿਛੋਂ ਵੀ ਹਾਲਾਤ ਕੋਈ ਸੁਧਰੇ ਨਹੀਂ ਸਨ।

ਇਹ ਸਨ ਸਮੇਂ, ਜਦ ਕਿ ਹੀਰ ਤੇ ਰਾਂਝਾ ਦਾ ਜਨਮ ਹੋਇਆ ਜਿਸ ਬਾਰੇ (2) ਦਸਮ ਗ੍ਰੰਥ ਵਿਚ 98 ਵੇਂ ਚਰਿਤ੍ਰ ਵਿਚ ਇਉਂ ਵਰਨਣ ਆਉਂਦਾ ਹੈ ਕਿ 'ਉਸ ਸਮੇਂ ਦੇਸ ਕਾਲ ਵਿਚ ਗ੍ਰਸਿਆ ਹੋਇਆ ਸੀ ਜਿਸ ਦੇ ਪ੍ਰੀਨਾਮ ਵਜੋਂ ਰਾਂਝੇ ਦਾ ਸਾਰਾ ਟੱਬਰ ਕਾਲਵਸ ਹੋ ਗਿਆ। ਕੇਵਲ ਰਾਂਝੇ ਦੀ ਮਾਂ ਤੇ ਉਹ ਬਚੇ। ਭਾਵੇਂ ਪਿਛੋਂ ਜਾ ਕੇ ਮਾਂ ਵੀ ਮਰ ਗਈ :—

'ਕਰਮ ਕਾਲ ਤਹ ਐਸੋ ਭਯੋ
ਤੌਨੇ ਦੇਸ ਕਾਲ ਪਰ ਗਯੋ।
ਜਿਸ ਤਨ ਕੇ ਨਰ ਬਚਯੋ ਨਗਰ ਮੈਂ
ਸੋ ਉਬਰਯੋ ਜਾ ਕੇ ਧਨੁ ਘਰ ਮੈਂ ॥'

ਰਾਂਝੇ ਦੀ ਮਾਤਾ ਦੀ ਮ੍ਰਿਤੂ ਬਾਰੇ ਇਉਂ ਆਖਿਆ ਹੈ;

'ਤਹਾਂ ਏਕ ਰਾਂਝਾ ਹੀ ਉਬਰਯੋ
ਔਰ ਲੋਗ ਸਭ ਤਹ ਕੇ ਮਰਯੋ।

ਅਗਿਹੇ ਹੀ ਕਾਲ ਬਾਰੇ (3) ਅਹਿਮਦ ਗੁੱਜਰ ਨੇ ਵੀ ਆਪਣੀ ਹੀਰ ਦੇ ਅੰਤ

---

1 ਈਸ਼ਵਰੀ ਪ੍ਰਸ਼ਾਦ ਹਿਸਟਰੀ ਆਫ਼ ਇੰਡੀਆ ; ਪੰਨਾ 308

2 ਦਸਮ ਗ੍ਰੰਥ ! ਚਰਿਤ੍ਰੋਪਾਖਾਨ , 88

3 ਅਹਿਮਦ ਗੁੱਜਰ ; ਹੀਰ (ਹੱਥ-ਲਿਖਤ) ; ਉਤਾਰਾ ਨੰ; 217 , ਭਾਸ਼ਾ ਵਿਭਾਗ, ਪਟਿਆਲਾ।

ਵਿਚ ਇਸ਼ਾਰਾ ਕੀਤਾ ਹੈ, ਜਦ ਅਦਲੀ ਰਾਜੇ ਦੀ ਕਚਹਿਰੀ ਵਿਚ ਖੇੜਾ ਰਾਂਝੇ ਨੂੰ ਇਉਂ ਮੇਹਣਾ ਮਾਰਦਾ ਹੈ:

'ਜਦੋਂ ਟਕੇ ਸਿਰਸਾਹੀ ਸੀ ਅੰਨ ਵਿਕਿਆ,
ਤਦੋਂ ਕੜਕਿਆ ਸੀ ਵਡਾ ਕਾਲ ਮੀਆਂ।
ਭੁਖ ਮਰਦਾ ਟੁਕੜੇ ਪਾਇ ਲੀਤਾ,
ਕੀਤਾ ਚੂਚਕੇ ਦਾ ਏਹੁ ਪਾਲ ਮੀਆਂ।'

ਵਾਰਸ ਨੇ ਵੀ ਆਪਣੇ ਕਿੱਸੇ ਵਿਚ ਇਸ ਬਾਰੇ ਇਉਂ ਜ਼ਿਕਰ ਕੀਤਾ ਹੈ; ਜਦ ਖੇੜੇ ਰਾਜਾ ਅਦਲੀ ਦੇ ਦਰਬਾਰ ਵਿਚ ਇਉਂ ਕੂਕਦੇ ਹਨ ;

'ਕਿਤੋਂ ਆਇਆ ਸੀ ਕਾਲ ਵਿਚ ਭੁਖ ਮਰਦਾ,

ਹੁਣ ਅਸੀਂ ਉਨ੍ਹਾਂ ਕਬੀਲਿਆਂ ਤੇ ਖ਼ਾਨਦਾਨਾਂ ਦਾ ਚਰਚਾ ਕਰਾਂਗੇ, ਜਿਨ੍ਹਾਂ ਦੇ ਵਿਅਕਤੀ ਇਸ ਪ੍ਰੀਤ-ਕਹਾਣੀ ਵਿਚ ਕਿਸੇ ਨ ਕਿਸੇ ਪਾਤਰ ਦੇ ਰੂਪ ਵਿਚ ਆਉਂਦੇ ਹਨ। ਸਾਡਾ ਭਾਵ ਨਾਹਰਾਂ, ਬਲੋਚਾਂ, ਸਯੱਦਾਂ, ਖੇੜਿਆਂ ਤੇ ਰਾਂਝਿਆਂ ਤੋਂ ਹੈ।

ਇਨ੍ਹਾਂ ਸਮਿਆਂ ਵਿਚ, ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਦਿਲੀ ਦੇ ਤਖ਼ਤ ਪੁਰ ਪਹਿਲਾਂ ਸਯੱਦ ਤੇ ਪਿਛੋਂ ਲੋਧੀ ਕਾਬਜ਼ ਸਨ, ਅਤੇ ਪੰਜਾਬ ਦਾ ਇਹ ਇਲਾਕਾ ਸ਼ੇਰ ਕੋਟ ਤੇ ਖ਼ੁਸ਼ਾਬ ਦੀਆਂ ਸਰਕਾਰਾਂ ਵਿਚ ਸੰਮਿਲਤ ਸੀ। (1) ਝੰਗ ਰੀਪੋਰਟ ਅਗੇ ਚਲ ਕੇ ਇਉਂ ਅੰਕਤ ਕਰਦੀ ਹੈ, ਕਿ 'ਬਲੋਚਾਂ ਦੇ ਸਾਰੇ ਪਿੰਡ ਚਨਾਬ ਦੇ ਪੱਛਮ ਵਲ ਨੂੰ ਵਾਕਿਆ ਹਨ। ਕੋਟ ਖਾਂ ਦੇ ਉਤਾਂਹ ਜਿਥੇ ਕਿ ਖਾਨਦਾਨ ਦੀ ਪੁਰਾਣੀ ਸੀਮਾਂ ਸੀ ਬਲੋਚਾਂ ਦੇ ਪਿੰਡ ਜਿਹਲਮ ਦੇ ਦੋਹਾਂ ਪਾਸਿਆਂ ਤੇ ਮਿਲਦੇ ਹਨ। ਇਨ੍ਹਾਂ ਬਾਬਤ ਕਿਹਾ ਜਾਂਦਾ ਹੈ, ਕਿ ਉਹ ਇਸ ਜ਼ਿਲ੍ਹੇ ਵਿਚ ਸਿਆਲਾਂ ਤੋਂ ਪਹਿਲਾਂ ਆਕੇ ਆਬਾਦ ਹੋਏ ਸਨ। ਬਾਬਰ (ਤੁਜ਼ਕ-ਇ-ਬਾਬਰੀ ਵਿਚ) ਦਸਦਾ ਹੈ, ਕਿ 'ਭੇਰਾ ਤੇ ਖੁਸ਼ਾਬ ਦੇ ਦੇਸਾਂ ਵਿਚ ਬਲੋਚਾਂ ਦੀ ਇਕ ਠੌਅਬਾਦੀ ਵਸਦੀ ਸੀ'। ਇਹ 1519 ਈ: ਦੀ ਗਲ ਹੈ।

ਖ਼ਾਨਦਾਨੀ ਰਵਾਇਤਾਂ ਅਨੁਸਾਰ ਬਲੋਚ ਪੰਜਾਬ ਦੇ ਇਸ ਹਿਸੇ ਵਿਚ ਮੁਲਤਾਨ ਦੇ ਲੰਗਾ ਹੁਕਮਰਾਨ, ਸ਼ਾਹ ਹੁਸੈਨ ਦੇ ਰਾਜ ਸਮੇਂ ਆਏ ਸਨ। ਇਸ ਹਿਸਾਬ ਨਾਲ ਇਹ 15ਵੀਂ ਸਦੀ ਈਸਵੀ ਦੇ ਸ਼ੁਰੂ ਵਿਚ ਅਤੇ ਸਿਆਲਾਂ ਦੇ ਆਉਣ ਤੋਂ ਪਿਛੋਂ ਆ ਕੇ ਆਬਾਦ ਹੋਏ। ਇਸ ਤੋਂ ਸਪੱਸ਼ਟ ਹੈ, ਕਿ ਬਲੋਚ ਪਹਿਲਾਂ ਆ ਕੇ ਵਸੇ, ਪਰੰਤੂ ਸਿਆਲਾਂ ਨੇ ਉਨ੍ਹਾਂ ਨੂੰ ਉਥੋਂ ਦੂਰ ਪਰਾਂ ਮਾਰ ਭਜਾਇਆ ਸੀ। ਝੰਗ ਰੀਪੋਰਟ ਅਗਾਂਹ ਚਲ ਕੇ ਫੇਰ ਦਸਦੀ ਹੈ, ਕਿ ਇਹ ਗਲ ਭਲੀ ਭਾਂਤ ਸਿੱਧ ਹੋ ਚੁਕੀ ਹੈ, ਕਿ ਚਨਾਬ ਦੇ ਪੱਛਮ ਦੇ ਇਲਾਕੇ ਅਤੇ ਸਾਂਦਲ ਬਾਰ ਦੇ ਦਖਣੀ ਭਾਗ ਪੁਰ ਸਿਆਲਾਂ ਦੇ ਇਥੇ ਆਕੇ ਵਸਣ ਤੋਂ ਪਹਿਲਾਂ ਬਲੋਚਾਂ ਦਾ ਹੀ ਕਬਜ਼ਾ ਤੇ ਸ਼ਾਸਨ ਸੀ।

ਪਹਿਲਿਆਂ ਸਮਿਆਂ ਵਿਚ (2) ਪਹਿਲੀ ਮੁਜ਼ੱਫ਼ਰ ਗੜ੍ਹ ਜ਼ਿਲੇ ਦੀ ਰੀਪੋਰਟ ਦੇ

---

1 ਰੀਵਾਈਜ਼ਡ ਸੈਟਲਮੈਂਟ ਰੀਪੋਰਟ ਆਫ਼ ਡਿਸਟ੍ਰਿਕਟ ਝੰਗ ਪੰਨਾ 45

2 ਸੈਟਲਮੈਂਟ ਰੀਪੋਰਟ ਆਫ ਮੁਜ਼ੱਫਰਗੜ੍ਹ ਡਿਸਟ੍ਰਿਕਟ, 1879-80 ਪੰਨਾ 45

ਮੁਤਾਬਕ ਮੁਜ਼ੱਫਰ ਗੜ੍ਹ ਪੁਰ ਪਹਿਲਾਂ ਸੁੰਮਾ ਤੇ ਸੁਮਰਾ ਰਾਜਪੂਤਾਂ ਦਾ ਕਬਜ਼ਾ ਸੀ, ਅਤੇ ਪਿਛੋਂ ਇਸ ਇਲਾਕੇ ਪੁਰ ਲੰਗਿਆਂ ਤੇ ਨਾਹੜਾਂ ਦੇ ਸਥਾਨਕ ਖਾਨਦਾਨਾਂ ਦਾ ਰਾਜ ਰਿਹਾ, ਜਿਨ੍ਹਾਂ ਵਿਚੋਂ ਨਾਹੜ ਸੀਤ ਪੁਰ ਵਿਖੇ 300 ਸਾਲ ਤਕ ਸ਼ਾਸਨ ਕਰਦੇ ਰਹੇ।

ਇਹ ਰੀਪੋਰਟ ਇਸ ਗਲ ਦੀ ਪੁਸ਼ਟੀ ਕਰਦੀ ਹੈ ਕਿ 1351 ਈ; ਵਿਚ ਸੁਮਰਿਆਂ ਨੂੰ ਸੁਮਿਆਂ ਦੇ ਇਕ ਰਾਜਪੂਤੀ ਕਬੀਲੇ ਨੇ ਬਾਹਰ ਮਾਰ ਭਜਾਇਆ ਜਿਨ੍ਹਾਂ ਦੇ ਉਤਰਾਧਿਕਾਰੀ ਅਲੀਪੁਰ ਦੀ ਤਸੀਲ ਵਿਚ ਹੁਣ ਤਕ ਮਿਲਦੇ ਹਨ।

ਲੰਗਾ ਖ਼ਾਨਦਾਨ 1445 ਤੋਂ 1526 ਈ; ਤਕ ਰਾਜ ਕਰਦਾ ਰਿਹਾ। ਲੰਗਾ ਰਾਜ ਸਮੇਂ ਹੀ ਨਾਹੜਾਂ ਨੇ ਆਜ਼ਾਦ ਸੀਤਪੁਰ ਰਿਆਸਤ ਸਥਾਪਤ ਕਰ ਲਈ ਸੀ, ਜਿਹੜੇ ਹੁਣ ਅਲੀਪੁਰ ਦੀ ਤਹਿਸੀਲ ਵਿਚ ਮਿਲਦੇ ਹਨ। [1] ਇਸੇ ਹੀ 'ਖ਼ਾਨਦਾਰ ਦੇ ਸਮੇਂ ਬਲੋਚ ਪਹਿਲਾਂ ਪਹਿਲ ਸੁਲੇਮਾਨ ਦੀਆਂ ਪਹਾੜੀਆਂ ਤੋਂ ਉਤਰ ਕੇ ਇਥੇ ਆ ਗਏ ਅਤੇ ਸਿੰਧ ਦਰਿਆ ਦੇ ਖੱਬੇ ਪਾਸੇ ਦੇ ਇਲਾਕੇ ਪੁਰ ਕਾਬਜ਼ ਹੋ ਗਏ।

ਤਾਂ ਤੇ ਸਿੱਧ ਹੋਇਆ, ਕਿ ਬਲੋਚ ਤੇ ਨਾਹੜ ਸਾਡੇ ਕਿੱਸੇ ਦੇ ਸਮੇਂ ਦੇ ਅੰਤਲੇ ਦਿਨਾਂ ਅਰਥਾਤ 1440 ਤੇ 1451 ਦੇ ਵਿਚਕਾਰ ਹੀ ਰੰਗ-ਮੰਚ ਪੁਰ ਆਉਂਦੇ ਹਨ। (2) ਡਾ; ਮੋਹਨ ਸਿੰਘ ਲਿਖਦਾ ਹੈ, ਕਿ ਪਹਿਲਾਂ ਨਾਹੜ ਖ਼ਾਨਦਾਨ ਨੇ ਮੁਲਤਾਨ ਦੇ ਦੱਖਣੀ ਭਾਗ ਪੁਰ ਰਾਜ ਕਰਨ ਵਾਲੇ ਇਸਲਾਮ ਖਾਂ ਦੇ ਰਾਜ ਸਮੇਂ ਹੀ ਜ਼ੋਰ ਫੜਿਆ, ਜਿਹੜਾ ਬਹਿਲੋਲ ਲੋਧੀ ਦਾ ਉਤਰਾਧਿਕਾਰੀ ਸੀ।

ਸਯੱਦ ਇਸ ਇਲਾਕੇ ਵਿਚ ਸੱਯਦ ਖ਼ਾਨਦਾਨ ਦੀ ਬਾਦਸ਼ਾਹੀ ਸਮੇਂ ਅਰਥਾਤ 1421-45 ਈ; ਦੇ ਵਿਚਕਾਰ ਹੀ ਆ ਕੇ ਆਬਾਦ ਹੋਏ ਸਨ।

ਮੁਅੱਜ਼ਦੀਨ, ਜਿਸ ਨੂੰ ਕਿੱਸਾ ਹੀਰ ਰਾਂਝਾ ਵਿਚ ਮੌਜੂ ਚੌਧਰੀ ਕਰ ਕੇ ਵਰਣਨ ਕੀਤਾ ਜਾਂਦਾ ਹੈ ( ਤੇ ਜਿਹੜਾ ਰਾਝੇ ਦਾ ਬਾਪ ਸੀ) [3] ਭਾਈ ਕਾਨ੍ਹ ਸਿੰਘ ਦੀ ਲਿਖਤ ਅਨੁਸਾਰ ਲੋਧੀ ਦੇ ਸਮੇਂ ਤਖ਼ਤ ਹਜ਼ਾਰੇ ਦਾ ਹਾਕਮ ਸੀ। ਇਸੇ ਲਈ ਰਾਂਝੇ ਵਧੇਰੇ ਕਰ ਕੇ ਜਿਹਲਮ ਤੇ ਚਨਾਬ ਦੇ ਵਿਚਕਾਰ ਸ਼ਾਹ ਪੁਰ ਤੇ ਗੁਜਰਾਤ ਦੇ ਪੂਰਬੀ ਹਿੱਸੇ ਵਿਚ ਵਸੇ ਹੋਏ ਮਿਲਦੇ ਹਨ।

ਟਿਵਾਣਿਆਂ ਬਾਬਤ, ਜਿਹੜੇ ਕਿ ਸਿਆਲਾਂ ਦੇ ਕਬੀਲਿਆਂ ਦੇ ਹੀ ਭਾਈ ਬੰਦ ਹਨ ਪੰਜਾਬ ਕਾਸਟਸ ਦਾ ਕਰਤਾ ਕਹਿੰਦਾ ਹੈ, ਕਿ 'ਉਹ ਸ਼ਾਇਦ ਪੰਜਾਬ ਵਿਚ ਸਿਆਲਾਂ ਦੇ ਨਾਲ ਹੀ ਕਿਧਰੇ ਆ ਕੇ ਆਬਾਦ ਹੋਏ ਸਨ, ਪਰੰਤੂ ਇਹ ਯਕੀਨੀ ਹੈ ਕਿ ਉਨ੍ਹਾਂ ਦਾ

---

1 ਸੈਟਲਮੈਂਟ ਰੀਪੋਰਟ ਮੁਜ਼ੱਫਰਗੜ . 1973 80 ਪੰਨੇ 46

2 ਡਾ. ਮੋਹਨ ਸਿੰਘ, ਕਿੱਸਾ ਹੀਰ (ਫਾਰਸੀ ਅੱਖਰ ਪੰਨੇ 57-59

3 ਕਾਹਨ ਸਿੰਘ, ਗੁਰ ਸ਼ਬਦ ਰਤਨਾਕਰ, ਜਿਲਦ 2, ਪੰਨਾ 827
'ਰਾਝੇ ਦੇ ਪਿਤਾ ਦਾ ਨਾਓਂ ਮੁਅਜਦੀਨ ਸੀ ਜਿਸਨੂੰ **ਮੌਜੂ ਲਿਖਿਆ ਹੈ।**
ਬਹਿਲਲ ਲੋਧੀ ਦੇ ਵੇਲ

ਇਹ ਪੰਜਾਬ-ਪਰਵੇਸ਼ ਪੰਦਰਵੀਂ ਸਦੀ ਈਸਵੀ ਦੇ ਬੰਦ ਹੋਣ ਤੋਂ ਪਹਿਲਾਂ ਪਹਿਲਾਂ ਹੀ ਹੋਇਆ ਸੀ।'

ਤਾਂ ਤੇ 1400 ਤੋਂ 1450 ਈ; ਦਾ ਕਾਲ ਅਜਿਹਾ ਸਮਾਂ ਸੀ, ਜਦ ਕਿ ਇਸ ਇਲਾਕੇ ਵਿਚ ਸਾਰੇ ਉਪ੍ਰੋਕਤ ਕਬੀਲੇ ਤੇ ਖਾਨਦਾਨ ਬਾਹਰੋਂ ਆ ਕੇ ਆਬਾਦ ਹੋਏ।

(1) ਮਜੂਮਦਾਰ ਆਦਿ ਬਹਿਲੋਲ ਲੋਧੀ ਦੇ ਸਮੇਂ ਦੇ ਭਾਰਤ ਦੀ ਤਸਵੀਰ ਇਉਂ ਚਿਤ੍ਰਦੇ ਹਨ ;-

"ਵਡੇ ਵਡੇ ਸੂਬੇ "ਸ਼ਿਕਾਂ" ਵਿਚ ਵੰਡੇ ਹੋਏ ਸਨ, ਜਿਨਾਂ ਦੇ ਪ੍ਰਬਧ ਲਈ ਸਿੱਕਦਾਰ ਨਿਯੁੱਕਤ ਕੀਤੇ ਜਾਂਦੇ ਸਨ। ਇਹ ਸਿੱਕਦਾਰ ਸੁਲਤਾਨੀ ਰਾਜ ਸਮੇਂ ਵੀ ਮੌਜੂਦ ਸਨ। ਬਹਿਲੋਲ ਨੇ ਰਾਜ ਪ੍ਰਬੰਧ ਨੂੰ ਹੋਰ ਸੁਧਾਰਿਆ ਤੇ ਪਕੇਰਿਆ ਕੀਤਾ ਤੇ ਉਸ ਨੇ ਵਿਸ਼ੇਸ਼ ਥਾਵਾਂ ਪੁਰ 'ਕਾਜ਼ੀਆਂ ਦੀਆਂ ਪਦਵੀਆਂ ਕਾਇਮ ਕੀਤੀਆਂ।"

(2) ਫ਼ਰਿਸ਼ਤਾ ਲੋਧੀਆਂ ਬਾਰੇ ਆਪਣੀ ਤਵਾਰੀਖ ਵਿਚ ਸੰਕੇਤ ਦੇਂਦਾ ਹੋਇਆ ਲਿਖਦਾ ਹੈ ਕਿ "ਬਹਿਲੋਲ ਨੇ ਹੁਸੈਨ ਸ਼ਾਹਸ਼ਰਕੀ ਦੇ ਕਈ ਇਲਾਕਿਆਂ ਪੁਰ ਕਬਜ਼ਾ ਕਰ ਕੇ ਉਥੇ ਵਖ ਵਖ ਪਰਗਨਿਆਂ ਵਿਚ ਆਪਣੇ ਸਿੱਕਦਾਰ ਨਿਯੁਕਤ ਕੀਤੇ।'

ਗੁਰੂ ਨਾਨਕ ਅਤੇ ਉਨਾਂ ਪਿਛੋਂ ਗੁਰੂ ਅਰਜਨ ਨੇ ਵੀ ਆਪਣੀ ਬਾਣੀ ਵਿਚ 'ਸਿੱਕਦਾਰ ਸੰਬੰਧੀ ਸੰਕੇਤ ਕੀਤੇ ਹਨ; ਜਿਵੇ ਕਿ "ਕੂੜ ਹੋਇਆ ਸਿਕਦਾਰ" (ਵਾਰ ਆਸਾ) ਹੋਰ ਵੇਖੋ:-

"ਜਿਸੁ ਸਿਕਦਾਰੀ, ਤਿਸਹਿ ਖੁਆਰੀ" (ਰਾਗ ਆਸਾ ਮ. ੧.)

ਗੁਰੂ ਅਰਜਨ ਇਉਂ ਫੁਰਮਾਉਂਦੇ ਹਨ:-

"ਸਗਲ ਸ੍ਰਿਸਟਿਕੇ ਪੰਚ ਸਿਕਦਾਰ" (ਗੌਂਡ ਮ. ੫)

ਉਨ੍ਹਾਂ ਮੁਆਮਲਿਆਂ ਜਾਂ ਝਗੜਿਆ ਦਾ ਜਿਨਾਂ ਦਾ ਸੰਬੰਧ ਕੇਵਲ ਹਿੰਦੂਆਂ ਨਾਲ ਹੁੰਦਾ, ਆਮ ਤੌਰ ਤੇ ਪੰਚਾਇਤਾਂ ਹੀ ਫੈਸਲਾ ਕਰਦੀਆਂ ਅਤੇ ਹਿੰਦੂਆਂ ਮੁਸਲਮਾਨਾ ਵਿਚਕਾਰ ਝਗੜਿਆਂ ਦਾ ਨਿਪਟਾਰਾ ਕਾਜ਼ੀ ਕਰਦੇ। ਪੋਲੀਸ ਦੇ ਮਹਿਕਮੇ ਦਾ ਮੁਖੀਆ ਕੋਤਵਾਲ ਹੁੰਦਾ ਤੇ ਉਸਨੂੰ ਹੀ ਮੈਜਿਸਟ੍ਰੇਟ ਵਾਂਗ ਸਜ਼ਾ ਦੇਣ ਦਾ ਅਧਿਕਾਰ ਹੂੰਦਾ।

ਹੀਰ ਦਾ ਪਿਤਾ ਚੂਚਕ ਅਤੇ ਰਾਂਝੇ ਦਾ ਬਾਪ ਮੌਜੂ ਜਾਂ ਮੁਅੱਜ਼ਮ ਦੋਵੇਂ ਹੀ, [2] ਦਮੋਦਰ ਦੇ ਕਥਨ ਅਨੁਸਾਰ ਸਿਕਦਾਰ ਸਨ। ਉਹ ਲਿਖਦਾ ਹੈ:-

"ਵਾਹ ਸਿਕਦਾਰੀ ਚੂਚਕ ਸੰਦੀ
ਭਲੀ ਗੁਜਰਾਨ ਲੰਘਾਈ"

---

1 ਮੌਜੂ ਹਜਾਰੇ ਦਾ ਹਾਕਮ ਸੀ। ਤਖਤ ਹਜ਼ਾਰਾ ਲੋਧੀਆਂ ਦੇ ਵੇਲੇ ਇਕ ਅਛਾ ਅਬਾਦ ਕਸਬਾ ਸੀ।' ਮਜੂਮਦਾਰ ਆਦਿ . ਐਡਵਾਂਸਡ ਹਿਸਟਰੀ ਆਫ ਇੰਡੀਆ ਪੰਨਾ 315

2 ਫ਼ਰਿਸ਼ਤਾ : ਤਾਰਖਿ-ਇ-ਫ਼ਰਿਸ਼ਤਾ [ਉਰਦੂ ਐਡੀਸ਼ਨ] ਹੈਦਰਾਬਾਦ ; ਜਿਲਦ 2; ਪੰਨਾ 136

ਇਸੇ ਤਰਾਂ ਅਗੇ ਚਲ ਕੇ [1]ਦਮੋਦਰ ਦਸਦਾ ਹੈ ਕਿ ਰਾਂਝੇ ਦੇ ਭਰਾਵਾਂ ਨੂੰ ਇਸ ਗਲ ਦਾ ਤੌਖਲਾ ਸੀ, ਕਿ ਮਤਾਂ ਉਨਾਂ ਦੀ ਜੱਦੀ ਸਿਕਦਾਰੀ ਕਿਧਰੇ ਰਾਂਝੇ ਨੂੰ ਨਾ ਚਲੀ ਜਾਵੇ ਤੇ ਉਹ ਇਸ ਵਡੀ ਇੱਜ਼ਤ ਤੋਂ ਵਾਂਝੇ ਨ ਰਹਿ ਜਾਣ। ਇਸ ਲਈ ਉਹ ਰਾਂਝੇ ਨੂੰ ਮਾਰਨ ਦੀ ਸੋਚਦੇ ਹਨ ;—

"ਮੁਸਕਲ ਸਿਕਦਾਰੀ ਅਸਾਂ ਤਾਈਂ
ਜੇ ਇਸ ਜੀਵਨ ਦੀ ਹਾਂ।
ਆਖੋ ਭਾਈ ਈਵੇਂ ਬਣਦੀ,
ਏਹ ਛੋਹਰ ਅਖੀਂ ਮਰੀਹਾਂ।"

ਚੂਚਕ ਇਕ ਤਰਾਂ ਦਾ ਆਪਣੇ ਇਲਾਕੇ ਦਾ ਹਾਕਮ ਸੀ, ਜਿਸ ਪਾਸ ਸ਼ਾਸਨ ਦੇ ਸਭ ਅਧਿਕਾਰ ਸਨ। ਵਾਰਿਸ ਵੀ ਚੂਚਕ ਦੀ ਹਾਕਮੀ ਵਲ ਸੰਕੇਤ ਭਰਦਾ ਹੈ ਜਦੋਂ ਉਹ ਹੀਰ ਦੇ ਮੂੰਹੋ ਬੜੀ ਬੇ ਪ੍ਰਵਾਹੀ ਤੇ ਹੈਂਕੜ ਸਹਿਤ ਇਹ ਸ਼ਬਦ ਕਹਿਲਾਵਾਉਂਦਾ ਹੈ ਜਦੋਂ ਉਹ ਬੇੜੀ ਵਿਚ ਆਪਣੇ ਪਲੰਘ ਪੁਰ ਕਿਸੇ ਗ਼ੈਰ ਨੂੰ ਸੁਤਾ ਵੇਖ ਕੇ ਲੋਹਾ ਲਾਖਾ ਹੁੰਦੀ ਹੈ:—

"ਜਵਾਨੀ ਕਮਲੀ ਰਾਜ ਹੈ ਚੂਚਕੇ ਦਾ
ਅਵੇ ਕਿਸੇ ਦੀ ਕੀ ਪਰਵਾਹ ਮੈਨੂੰ।"

ਇਸ ਸਮੇਂ ਕਾਜ਼ੀ, ਆਦਿਲ [ਜਿਸ ਨੂੰ ਅਦਲੀ ਰਾਜਾ ਕਿਹਾ ਹੈ] ਤੇ ਸਿਕਦਾਰ ਆਦਿ ਦੀਆਂ ਪਦਵੀਆਂ ਰਾਜ ਸ਼ਾਸਨ ਦਾ ਇਕ ਮਹੱਤਵ ਪੂਰਬਕ ਅੰਗ ਸਨ।

ਕਿਸ਼ਨ ਸਿੰਘ ਆਰਿਫ [ਆਪਣੀ ਹੀਰ ਕਲੀਆਂ ਵਾਲੀ] ਵਿਚ ਅਜਿਹੇ ਵਡੇ ਕਰਮਚਾਰੀਆ ਤੇ ਅਧਿਕਾਰੀਆਂ ਵਲ ਇਉਂ ਇਸ਼ਾਰਾ ਕਰਦਾ ਹੈ ;—

"ਸਦ ਲਏ ਦਾਨੇ ਸਭ,
ਆਲਮ ਮੀਰ ਵਜ਼ੀਰ।"

ਅਤੇ :—

"ਕਹਿਣ ਰਾਜੇ ਨੂੰ ਕਿਸ਼ਨ ਸਿੰਘ
ਸਾਰੇ ਮੀਰ ਕਬੀਰ।"

ਦਿਲੀ ਦੇ ਸੁਲਤਾਨਾਂ ਵੇਲੇ ਤੇ ਬਹਿਲੋਲ ਲੋਧੀ ਦੇ ਰਾਜ ਸਮੇਂ ਇਤਹਾਸਕਾਰਾਂ ਨੇ ਇਨ੍ਹਾਂ ਸਰਕਾਰੀ ਪਦਵੀਆਂ ਦਾ ਇਉਂ ਵੇਰਵਾ ਦਿਤਾ ਹੈ :—

ਦੀਵਾਨ ਇ ਰਿਆਸਤ, ਦੀਵਾਨ-ਇ-ਕਜ਼ਾ; ਸਦੂਰਲਸਦੂਰ; ਆਰਿਜ਼ ਇ ਇਨਸ਼ਾ, ਵਕੀਲ ਇ ਦਰ, ਅਮੀਰ ਇ ਹਾਜਬ, ਅਮੀਰ ਇ ਦਾਦ" ਆਦਿ

ਸਦਰੂਲਸਦੂਰ ਅਰਥਾਤ ਚੀਫ ਜਸਟਿਸ ਹੀ ਸਥਾਨਕ ਕਾਜ਼ੀਆਂ ਨੂੰ ਨਿਯੁਕਤ

---

1 ਹੀਰ ਦਮੋਦਰ

ਕਰਦਾ ਸੀ, ਅਤੇ ਅਮੀਰ-ਇ-ਦਾਦ ਕਾਜ਼ੀਆਂ ਵਲੋਂ ਦਿਤੀਆਂ ਗਈਆਂ ਸਜ਼ਾਵਾਂ ਨੂੰ ਅਮਲ ਵਿਚ ਲਿਆਉਂਦਾ ਸੀ।

ਅਹਿਦੀ, ਫੌਜ ਜਾਂ ਪੁਲਸ ਦੇ ਸਿਪਾਹੀ ਕਹਿੰਦੇ ਸਨ । ਅਹਿਮਦ ਗੁਜਰ ਆਪਣੇ ਕਿੱਸੇ ਹੀਰ ਵਿਚ ਅੰਤ ਪੁਰ ਅਹਿਦੀ ਦਾ ਇਉਂ ਹਵਾਲਾ ਦਿੰਦਾ ਹੈ;-

ਰਾਂਜੇ ਭੇਜ ਦਿਤੀ ਫੌਜ ਅਹਿਦੀਆਂ ਦੀ
ਲੈ ਚਲੋ ਸੁ ਖੇੜੇ ਵੀ ਫਿਰਿ ਬੁਲਾਇ ।'

ਹੀਰ ਦੇ ਕਿੱਸੇ ਵਿਚ ਸਾਨੂੰ ਅਜਿਹੇ ਸੰਕੇਤ ਮਿਲਦੇ ਹਨ ਜਿਹੜੇ ਇਸ ਘਟਨਾ ਦੇ ਸਮੇਂ ਦਾ ਪਤਾ ਦੇਣ ਵਿਚ ਸਹਾਈ ਹੁੰਦੇ ਹਨ।

ਦਮੋਦਰ ਅਨੁਸਾਰ ਰਾਂਝਾ ਟਿੱਲੇ ਤੇ ਜਾਂਦਾ ਹੈ, ਅਤੇ ਉਥੇ ਸਿੱਧ ਗੁਦਾਈ ਜਾ ਬਗਾਈ (ਅਤੇ ਅਹਿਮਦ ਗੁੱਜਰ ਦੇ ਮੁਤਾਬਕਾ ਬਾਲ ਗੁਦਾਈ (ਬਾਲ ਨਾਥ) ਨੂੰ ਮਿਲਦਾ ਹੈ। 'ਹੀਰ ਦੇ ਕਿੱਸਾ ਕਾਰਾਂ ਨੇ, ਇਸ ਗਲ ਦੀ ਤਸੱਲੀ ਕੀਤੇ ਬਿਨਾ ਆਪਣੇ ਆਪਣੇ ਕਿੱਸਿਆ ਵਿਚ ਇਸ ਰਵਾਇਤ ਦਾ ਜ਼ਿਕਰ ਕੀਤਾ ਹੈ, ਕਿ ਰਾਂਝਾ ਬਾਲ ਨਾਥ ਦੇ ਟਿੱਲੇ ਗਿਆ ਤੇ ਉਥੇ ਜਾਂ ਕੇ ਜੋਗੀ ਬਣ ਗਿਆ । ਵਾਰਿਸ ਬਾਲਨਾਥ ਨੂੰ ਹੀ ਗੱਦੀ ਪੁਰ ਬੈਠਾ ਗੁਰੂ ਦਸਦਾ ਹੈ। (1) ਘਨੱਈਆ ਲਾਲ ਇਸ ਅਸਥਾਨ ਨੂੰ 'ਕੋਹ ਟਿੱਲਾ' ਅਤੇ ਜੋਗੀ ਨੂੰ ਬਾਲ ਨਾਥ ਕਰਕੇ ਬੁਲਾਉਂਦਾ ਹੈ ;

'ਬਕੋਹਿ ਤਿੱਲਾ ਅਜ਼ ਰਹੇ ਬੀਆਬਾਂ ਬਨਿਜ਼ਦੇ ਬਾਲਨਾਥ ਆਮਦ ਸ਼ਤਾਬ'

ਅਰਥਾਤ ਰਾਂਝਾ ਉਜਾੜ ਬੀਆਬਾਨ ਵਿਚੋਂ ਹੁੰਦਾ ਹੋਇਆ ਬਾਲ ਨਾਥ ਕੋਲ ਜਲਦੀ ਅੱਪੜ ਗਿਆ। ਏਹੀ ਕਵੀ ਉਸੇ ਪੰਨੇ ਦੇ ਹਾਸ਼ੀਏ ਵਿਚ "ਟਿਲੇ" ਬਾਰੇ ਇਉਂ ਵੇਰਵਾ ਦਿੰਦਾ ਹੈ :—

'ਇਹ ਟਿੱਲਾ ਪੰਜਾਬ ਦੇ ਲਹਿੰਦੇ ਪਾਸੇ ਇਕ ਪਹਾੜੀ ਪੁਰ ਵਾਕਿਆ ਹੈ, ਜਿਥੇ ਬਾਲ ਨਾਥ ਨਿਵਾਸ ਰਖਦਾ ਸੀ।'

ਹੁਣ ਇਸ ਗਲ ਦੇ ਨਿਰਣਾ ਕਰਨ ਦੀ ਲੋੜ ਹੈ, ਕਿ ਬਾਲ ਨਾਥ ਦੀ ਗਦੀ ਪੁਰ ਉਸ ਵੇਲੇ ਕਿਹੜਾ ਸਿੱਧ ਸੀ, ਅਤੇ ਇਹ 'ਬਾਲ ਗੁਦਾਈ' ਕੌਣ ਸੀ। ਜੇਕਰ ਉਸ ਦੀ ਵਿਅਕਤੀ ਨੂੰ ਗਲਪ ਤੇ ਮਿਥਿਆਸ ਦੇ ਅਨੇਰੇ ਵਿਚੋਂ ਕੱਢ ਕੇ ਸਾਖਸਾਤ ਕਰਨ ਵਿਚ ਅਸੀਂ ਸਫਲ ਹੋ ਜਾਈਏ, ਤਾਂ ਅਸੀਂ ਸਹਿਜੇ ਹੀ ਤੇ ਸਹੀ ਤੌਰ ਤੇ ਇਸ ਸਮੇਂ ਨੂੰ ਨਿਸਚਤ ਕਰ ਸਕਾਂਗੇ ।

ਬਾਲ ਨਾਥ, ਜਿਵੇਂ ਕਿ ਅਸੀਂ ਇਥੇ ਹੀ ਅਗੇ ਚਲ ਕੇ ਵੇਖਾਂਗੇ, ਕੋਈ ਇਤਿਹਾਸਕ ਵਿਅਕਤੀ ਨਹੀਂ। (2) ਕਨਿੰਘਮ, 'ਗੋਰਖ ਦਾ ਟਿਲਾ' ਜਾਂ 'ਬਾਲ ਨਾਥ ਦਾ ਟਿਲਾ' ਸੰਬੰਧੀ ਆਪਣੇ ਕੱਢੇ ਨਤੀਜੇ ਇਸ ਪ੍ਰਕਾਰ ਦਸਦਾ ਹੈ.—ਕਿ 'ਜਿਹਲਮ ਤੋਂ ਜਲਾਲਪੁਰ

---

1 ਨਿਗਾਰੀਨ-ਨਾਮਾ ਪੰਨਾ 134 ਹਾਸ਼ੀਏ ਦਾ ਨੋਟ

2 ਕੰਨਿਘਮ: ਆਰਕਿਉਲਾਜੀਕਲ ਸਰਵੇ ਆਫ਼ ਇੰਡਿਆ, ਰੀਪੋਰਟਾਂ 1862

ਤਕ, ਦਰਿਆ ਦਾ ਵਹਿਣ ਉਤਰ ਪੂਰਬੀ ਦਿਸ਼ਾ ਵਲ ਦੋ ਮਤਾਵਾਜ਼ੀ ਪਹਾੜੀ ਸਿਲਸਿਲਿਆਂ ਦੇ ਵਿਚਕਾਰ ਚਲਾ ਗਿਆ ਹੈ।'

ਇਨਾਂ ਪਹਾੜੀ ਸਿਲਸਿਆਂ ਨੂੰ 'ਟਿੱਲਾ' ਜਾਂ ਪਬੀ ਦੀਆਂ ਪਹਾੜੀਆਂ ਕਿਹਾ ਜਾਂਦਾ ਹੈ। ਇਹ ਸਿਲਸਿਲਾ ਟਿੱਲਾ ਕੋਈ ਤੀਹ ਮੀਲ ਤਕ ਮੰਗਲਾ ਦੇ ਹੇਠ ਦਰਿਆ ਦੇ ਪੂਰਬੀ ਕੰਢੇ ਵਲ ਜਾਂ ਮੋੜ ਤੋਂ ਲੈ ਕੇ ਜਲਾਲ ਪੁਰ ਤੋਂ 12 ਮੀਲ ਉਤਰੀ ਪਾਸੇ ਤਕ ਕੋਈ ਤੀਹ ਮੀਲ ਲੰਮਾ ਚਲਾ ਗਿਆ ਹੈ।

'ਟਿੱਲਾ' ਦੇ ਅਰਥ ਹਨ ਟੀਸੀ ਜਾਂ ਪਹਾੜੀ। ਇਸ ਦਾ ਪੂਰਾ ਨਾਮ 'ਗੋਰਖ ਨਾਥ ਕਾ ਟਿੱਲਾ' ਵਜਦਾ ਹੈ, ਜਿਹੜਾ ਬਹੁਤ ਪੁਰਾਣਿਆਂ ਸਮਿਆਂ ਤੋਂ ਚਲਾ ਆ ਰਿਹਾ ਹੈ। ਇਹ ਦੋਵੇਂ ਨਾਮ ਇਸ ਪਹਾੜੀ ਦੀ ਚੋਟੀ ਪੁਰ ਵਾਕਿਆ ਮੰਦਰ ਤੋਂ ਲਏ ਗਏ ਹਨ ਜਿਹੜਾ ਪਹਿਲਾਂ ਸੂਰਜ ਦੇਵਤਾ ਬਾਲ ਨਾਥ ਦੀ ਪੂਜਾ ਲਈ ਪ੍ਰਸਿਧ ਸੀ, ਪਰ ਹੁਣ ਇਹ ਗੋਰਖ ਨਾਥ ਦੀ ਪੂਜਾ ਲਈ ਨਿਸਚਤ ਹੈ। ਗੋਰਖ ਨਾਥ, ਸ਼ਿਵਾ ਦਾ ਹੀ ਇਕ ਰੂਪ ਹੈ। ਮੁਗਲਬੇਗ ਦੇ ਕਥਨ ਅਨੁਸਾਰ ਇਹ ਪਿਛਲਾ ਨਾਮ ਕੋਈ ਬਹੁਤ ਪੁਰਾਣਾ ਨਹੀਂ। ਮੁਗਲਬੇਗ ਜਿਸ ਨੇ 1784-94 ਈ. ਵਿਚ ਇਸ ਇਸ ਇਲਾਕੇ ਦਾ ਸਰਵੇਖਣ ਕੀਤਾ ਸੀ, ਇਸ ਪਹਾੜੀ ਨੂੰ 'ਜੋਗੀਆ ਦਾ ਮੁਨਾਰਾ' ਕਰ ਕੇ ਲਿਖਦਾ, ਹੈ। ਉਹ ਕਹਿੰਦਾ ਹੈ ਕਿ ਜੋਗੀਆਂ ਦੇ ਗੁਰੂ ਨੂੰ 'ਬਾਲ ਨਾਥ' ਆਖਦੇ ਹਨ। ਅਬੁਲ ਫ਼ਜ਼ਲ ਵੀ ਬਾਲ ਨਾਤ ਦੇ ਮੱਠਾ ਅਤੇ ਉਸ ਦੇ ਸੇਵਕ ਜੋਗੀਆਂ ਬਾਬਤ ਜ਼ਿਕਰ ਕਰਦਾ ਹੈ ਤੇ ਦਸਦਾ ਹੈ ਕਿ ਇਸੇ ਕਾਰਨ ਇਸ ਥਾਂ ਨੂੰ ਜੋਗੀ ਟਿੱਲਾ ਕਿਹਾ ਜਾਂਦਾ ਸੀ। ਪਰੰਤੂ ਬਾਲ ਨਾਥ ਦਾ ਨਾਮ ਸਕੰਦਰ ਤੋਂ ਵੀ ਢੇਰ ਚਿਰ ਪਹਿਲਾਂ ਦਾ ਪਰਚਲਤ ਸੀ। ਜਿਵੇਂ ਕਿ ਪਲੂਟਾਰਚ ਵਰਣਨ ਕਰਦਾ ਹੈ, ਕਿ ਜਦ ਪੋਰਸ ਸਿਕੰਦਰ ਦੇ ਮੁਕਾਬਲੇ ਲਈ ਆਪਣੀਆਂ ਫੌਜਾਂ ਨੂੰ ਇਕਤਰ ਕਰ ਰਿਹਾ ਸੀ ਤਾਂ ਉਸਦਾ ਸ਼ਾਹੀ ਹਾਥੀ ਉਸ ਪਹਾੜੀ ਜਾਂ ਟਿੱਲੇ ਉਪਰ ਜਾ ਚੜ੍ਹਿਆ, ਜਿਹੜੀ ਸੂਰਜ ਦੇਵਤੇ ਦੀ ਪੂਜਾ ਕਰਕੇ ਪਵਿਤਰ ਮੰਨੀ ਜਾਂਦੀ ਸੀ, ਤਾਂ ਹਾਥੀ ਨੇ ਮਨੁਖੀ ਅਵਾਜ਼ ਵਿਚ ਪੋਰਸ ਨੂੰ ਸੰਬੋਧਨ ਕਰਦੇ ਹੋਇਆਂ ਕਿਹਾ ਕਿ (1) 'ਹੇ ਪੋਰਸ ਸਮਰਾਟ ! ਤੂੰ ਜਿਹੜਾ ਕਿ ਗੇਗਾ ਸਿਉਜ਼ ਨਸਲ ਵਿਚੋਂ ਹੈ, ਸਕੰਦਰ ਦੀ ਵਿਰੋਧਤਾ ਛਡ ਦੇ, ਕਿਉਂ ਜੋ ਗੇਗਾ ਸਿਉਜ਼ ਆਪ ਵੀ ਇਸੇ ਜੀਵ ਦੀ ਔਲਾਦ ਵਿਚੋਂ ਹੈ।'

'ਬਾਲ ਨਾਥ ਕਾ ਟਿਲਾ' ਦੇ ਕੋਸ਼ਕ ਅਰਥ 'ਸੂਰਜ ਦੀ ਪਹਾੜੀ' ਹਨ, ਪਰੰਤੂ ਪਲੂਟਾਰਚ ਅਗੇ ਚਲ ਕੇ ਦਸਦਾ ਹੈ, ਕਿ ਇਸ ਟਿਲੇ ਨੂੰ ਲੋਕੀ ਪਿਛੋਂ ਜਾ ਕੇ 'ਹਾਥੀ ਦਾ ਟਿਲਾ'ਕਹਿਣ ਲਗ ਪਏ ਜਿਹੜਾ ਇਸ ਗਲ ਦਾ ਇਕ ਹੋਰ ਸਬੂਤ ਹੈ ਕਿ ਇਸ ਟਿਲੇ ਦਾ ਸਬੰਧ ਹਾਥੀ ਨਾਲ ਅਵੱਸ਼ ਹੈ, ਕਿਉਂ ਜੋ 'ਬਾਲ ਨਾਥ' ਆਮ ਤੌਰ ਤੇ ਬੀਲਨਾਤ ਕਰਕੇ ਉਚਾਰਿਆ ਜਾਂਦਾ ਹੈ ਤੇ ਇਸੇ ਤਰ੍ਹਾਂ ਲਿਖਿਆ ਜਾਂਦਾ ਹੈ। ਮੈਕਦੂਨੀ, ਜਿਹੜੇ ਈਰਾਨ ਦੇ ਰਸਤੇ ਹਿੰਦੁਸਤਾਨ ਵਿਚ ਸਨ, 'ਬਾਲ ਨਾਥ' ਨੂੰ ਈਰਾਨੀ ਉਚਾਰਣ ਅਨੁਸਾਰ ਪੀਲਨਾਤ ਕਰ

1 Fluvis, invoce Hydaspes ; (1) take Gegasioz to be only Greek rendering'

ਕੇ ਉਚਾਰਦੇ ਰਹੇ।

ਸੰਸਕ੍ਰਿਤ ਵਿਚ 'ਪੀਲੋ ਦੇ ਅਰਥ ਹਨ 'ਹਾਥੀ'। ਫ਼ਾਰਸੀ ਵਿਚ ਵੀ ਪੀਲ ਹਾਥੀ ਨੂੰ ਕਹਿੰਦੇ ਹਨ, ਜਿਸ ਦਾ ਅਰਬੀ ਰੂਪ 'ਫ਼ੀਲ ਹੈ।

(1)ਫਰਿਸ਼ਤਾ ਆਪਣੀ ਤਾਰੀਖ ਵਿਚ "ਬਾਲ ਨਾਥ" ਬਾਰੇ ਨੋਟ ਦੇਂਦਾ ਹੋਇਆ ਲਿਖਦਾ ਹੈ ਕਿ 'ਥਲ ਦੇ ਇਲਾਕੇ ਦੀਆਂ ਪਹਾੜੀਆਂ 'ਬਾਲਨਾਥ' ਕਾ ਟਿਲਾ ਦੇ ਨਾਮ ਨਾਲ ਮਸ਼ਹੂਰ ਸਨ। ਇਥੋਂ ਦੇ ਵਸਨੀਕਾਂ ਵਿਚ 'ਮਖਿਜਾਲਾ' [ਝੰਜੋਈ], 'ਜੂਦ' ਤੇ 'ਬਾਲ ਨਾਥ' ਕਰ ਕੇ ਵੀ ਪ੍ਰਸਿੱਧ ਹਨ। ਇਹ ਉਤਰ ਵਰਣਤ ਨਾਮ ਮੁਸਲਮਾਨੀ ਇਤਿਹਾਸਾਂ ਵਿਚ ਵੀ ਦਿਤੇ ਮਿਲਦੇ ਹਨ ਜਿਨਾਂ ਅਨੁਸਾਰ ਨਮਕ ਦੇ ਪਹਾੜਾਂ ਦਾ ਨਾਮ; ਹੀ "ਕੋਹ ਜੂਦ ਹੈ —

'ਇਸ ਨਵਾਹ ਮੇਂ ਜੋ ਪਹਾੜੀਆਂ ਆਜਕਲ ਨਮਕ ਕੀ ਪਹਾੜੀਆਂ ਕਹਿਲਾਤੀ ਹੈਂ ਵਹਾਂ ਕੇ ਰਹਿਨੇ ਵਾਲੋਂ ਮੇਂ ਮਅਯਾਲਾ [ਝਨਜ਼ੋਈ] ਜੂਦ ਔਰ ਬਾਲਨਾਥ ਕੇ ਨਾਮ ਸੇ ਮਸਹੂਰ ਥੀਂ। ਔਰ ਯਹੀ ਦੋ ਆਖ਼ਰੀ ਨਾਮ ਇਸਲਾਮੀ ਤਾਰੀਖੋਂ ਮੇਂ ਕੋਹ 'ਜੂਦ' ਯਾਂ ਕੋਹ ਬਾਲਨਾਥ ਕੀ ਸੂਰਤ ਮੇਂ ਮਹਿਫ਼ੂਜ਼ ਹੈਂ"

ਇਸ ਤਰਾਂ ਅਸੀਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਬਾਲ ਨਾਥ ਇਸ ਟਿੱਲੇ ਜਾਂ ਪਹਾੜੀ ਦਾ ਨਾਮ ਬਹਤ ਪੁਰਾਣਾ ਹੈ, ਜਿਹੜਾ ਪਿਛੋਂ ਗੋਰਖ ਨਾਥ ਲਈ ਵਰਤਿਆ ਜਾਣ ਲਗਾ ਅਤੇ ਇਹੀ ਬਾਲ ਨਾਥ 'ਬੀਲਨਾਤ' ਦੇ ਨਾਮ ਨਾਲ ਪ੍ਰਸਿੱਧ ਸਨ। ਇਹ ਪੁਰਾਤਣ ਸਮਿਆ ਤੋਂ ਹੀ ਸਿੱਧਾਂ, ਜੋਗੀਆਂ ਤੇ ਮਛੰਦਰ ਆਦਿ ਦਾ ਅਸਥਾਨ ਰਿਹਾ ਹੈ।

(2)ਡਾ; ਮੋਹਨ ਸਿੰਘ ਵਲੋਂ ਕਨਪਟੇ ਜੋਗੀਆਂ ਸਬੰਧੀ ਦਿਤੇ ਗਏ ਸ਼ਿਜਰਾ ਨਸਬ ਵਿਚ 'ਬਾਲ ਨਾਥ ਦਾ ਕਿਧਰੇ ਜ਼ਿਕਰ ਨਹੀਂ ਆਉਂਦਾ। ਸ਼ਿਜਰਾ ਇਸ ਪਰਕਾਰ ਹੈ—

ਮਛੰਦਰ...ਗੋਰਖ...ਰਤਨ ਨਾਥ.. ਧਰਮ ਦਾਸ ਵਿਸ਼ਵ ਦਾਸ...ਚਰਪਟ... ਗੁਰਦਾਸ...ਜੋਧਾ ਰਾਮ...ਮਥਰਾ ਦਾਸ...ਸਾਈਂ ਦਾਸ...ਭਗਵਾਨ ਦਾਸ...ਲਖਮਨ ਦਾਸ...ਧਰਮ ਦਾਸ...ਪੰਜਾਬ ਦਾਸ ਜਾਂ ਸਿੱਧ ਸਵਾਈ...ਗੁਸਾਈ . ਹਰਦਾਸ... ਗੁਬਾਈਂ ਸਾਈਂ ਦਾਸ...ਬ੍ਰਹਮ ਦਾਸ।

(3) ਡਾ; ਮੋਹਨ ਸਿੰਘ ਅਨੁਸਾਰ ਇਨਾਂ ਵਿਚੋਂ ਪੰਜਾਬ ਦਾਸ ਜਾਂ ਸਿੱਧ ਸਵਾਈ, ਜਿਸ ਨੂੰ ਦਮੋਦਰ ਨੇ ਸਿੱਧ ਬਗਾਈ ਕਰ ਕੇ ਲਿਖਿਆ ਹੈ, ਗੁਰੂ ਨਾਨਕ (1469-1539) ਦਾ ਸਮਕਾਲੀ ਸੀ।

'ਸਿਧ ਬਗਾਈ ਜੋ ਰਾਂਝੇ ਨੂੰ ਮਿਲਿਆ, ਉਸਦਾ ਨਾ ਸਿੱਧ ਸਵਾਈ ਵੀ ਸੀ, ਤੇ ਉਹ ਗੁਰੂ ਨਾਨਕ ਦੇਵ ਦੇ ਦਰਸ਼ਨ ਕਰ ਕੇ ਕ੍ਰਿਤਾਰਥ ਹੋਇਆ।'

---

1 ਤਾਰੀਖ-ਇ-ਫ਼ਰਿਸ਼ਤਾ (ਉਰਦੂ ਐਡੀਸ਼ਨ) ਹੈਦਰਾਬਾਦ ; ਅੰਤਕਾ ਦੇ ਨੋਟ ; 72,86, 143, ਪੰਨੇ 13, 16, 3 25

2 ਡਾ; ਮੋਹਨ ਸਿੰਘ ; ਇੰਟ੍ਰੋਡਕਸ਼ਨ ਟੂ ਪੰਜਾਬੀ ਲਿਟ੍ਰੇਚਰ ; ਪੰਨ 58-39

3 ਡਾ; ਮੋਹਨ ਸਿੰਘ, ਪੰਜਾਬੀ ਅਦਬ ਦੀ ਮੁਖਤਸਿਰ ਤਾਰੀਖ, ਪੰਨਾ 93

(1) ਅਹਿਮਦ ਗੁਜਰ ਵੀ ਆਪਣੀ 'ਹੀਰ' ਵਿਚ ਬਾਲ ਗੁੰਦਾਈ' ਨੂੰ ਟਿੱਲੇ ਦਾ ਪੀਰ ਕਰ ਕੇ ਯਾਦ ਕਰਦਾ ਹੈ ਜਿਸ ਪਾਸ ਰਾਂਝਾ ਹਜ਼ਾਰਿਓਂ ਸਿੱਧਾ ਪੁਜਦਾ ਹੈ;—

'ਕਰਿ ਕੂਚ ਹਜ਼ਾਰਿਓ ਛੱਡਿ ਭਾਈਆਂ,
ਟਿੱਲੇ ਬਾਲ ਗੁਦਾਈ ਦੇ ਚਲਿਆ ਈ।'

(2) ਗਲਾਸਰੀ ਆਫ਼ ਟ੍ਰਾਈਬਜ਼ ਐਂਡ ਕਾਸਟਸ' ਵਿਚ ਅੰਕਤ ਹੈ, ਕਿ ਲਛਮਣ ਦਾਸ ਗੋਰਖ ਦੀ ਗੱਦੀ ਪੁਰ ਟਿਲੇ ਦਾ 12 ਵਾਂ ਨਾਥ ਬਣਿਆ ਜਿਸ ਦਾ ਪੰਥ ਆਪਣੇ ਆਪ ਨੂੰ ਦਰਬਾਰੀ ਟਿੱਲਾ ਬਾਲ ਗੁੰਦਾਈ' ਕਹ ਕੇ ਬੁਲਾਉਂਦਾ ਹੈ। (3) ਇਕ ਹੋਰ ਰਵਾਇਤ ਅਨੁਸਾਰ ਸ਼ਾਰੰਗ ਜਾਂ ਸ੍ਰਿੰਗ ਨਾਥ, ਜਿਸ ਨੇ ਅਧਿਆਤਮਕਤਾ ਦੀਆ ਸਿਖਰਾਂ ਛੁਹ ਲਈਆਂ ਸਨ, ਗੋਰਖ ਦੀ ਮ੍ਰਿਤੂ ਪਿਛੋਂ ਗਦੀ ਦਾ ਮਾਲਕ ਸਥਾਪਤ ਕੀਤਾ ਗਿਆ ਸੀ। ਉਸ ਨੇ ਆਪਣੀ ਨਵੀਂ ਮਰਿਆਦਾ ਚਲਾਈ ਤੇ ਆਪਣੇ ਚੇਲਿਆਂ ਨੂੰ ਕੰਨ ਪੜਵਾਉਣ ਤੇ ਕਾਠ ਦੀਆਂ ਮੁੰਦਰਾਂ ਪਾਉਣ ਲਈ ਆਗਿਆ ਕੀਤੀ।

ਉਦੋਂ ਤਕ ਟਿੱਲੇ ਦੇ ਸਿੱਧਾਂ ਨੂੰ 'ਪੀਰ' ਕਰ ਕੇ ਸੱਦਿਆ ਜਾਣ ਲਗ ਪਿਆ ਸੀ।

(4) ਭਾਈ ਕਾਨ੍ਹ ਸਿੰਘ ਬਾਲ ਗੁਦਾਈ ਬਾਰੇ ਲਿਖਦਾ ਹੈ, ਕਿ ਉਹ ਇਕ ਜੋਗੀ ਸੀ, ਜਿਹੜਾ ਜਿਹਲਮ ਤੋਂ ਪੱਛਮ ਵਲ ਬਾਰਾਂ ਕੋਹਾਂ ਦੀ ਵਿਥ ਪੁਰ ਇਕ ਟਿੱਲੇ ਪੁਰ ਰਹਿੰਦਾ ਸੀ। ਇਸ ਅਸਥਾਨ ਪੁਰ ਉਦੇ ਖਿਆਲ ਅਨੁਸਾਰ ਗੁਰੂ ਨਾਨਕ ਵੀ ਗਏ ਸਨ।

(5) ਨਾਨਕ ਪ੍ਰਕਾਸ਼' ਵਿਚ ਵੀ ਇਸ ਬਾਰੇ ਜ਼ਿਕਰ ਆਇਆ ਹੈ, ਕਿ ਗੁਰੂ ਨਾਨਕ ਸਾਹਿਬ ਇਸ ਟਿੱਲੇ ਪੁਰ ਬਾਲ ਗੁੰਦਾਈ ਪਾਸ ਗਏ ਸਨ।

'ਬਾਲ ਗੁੰਦਾਈ ਢਿਗ ਪੁਨ ਗਏ'

ਆਓ ਹੁਣ ਇਨਾ ਦੋਹਾਂ ਕਥਨਾਂ ਨੂੰ ਵਿਚਾਰੀਏ। ਡਾ. ਮੋਹਨ ਅਨੁਸਾਰ ਪੰਜਾਬ ਦਾਸ ਜਾਂ ਸਿੱਧ ਸਵਾਈ ਗੁਰੂ ਨਾਨਕ ਦਾ ਸਮਕਾਲੀ ਸੀ ਅਤੇ ਭਾਈ ਕਾਨ੍ਹ ਸਿੰਘ ਦੇ ਦਸੇ ਮੁਤਾਬਕ ਗੁਰੂ ਨਾਨਕ ਬਾਲ ਗੁੰਦਾਈ ਦੇ ਆਸ਼ਰਮ ਵਿਖੇ ਗਏ ਸਨ। ਇਨਾਂ ਦੋਹਾਂ ਕਥਨਾਂ

---

1 ਅਹਿਮਦ ; 'ਹੀਰ' (ਹੱਥ ਲਿਖਤ) ਮੋਤੀ ਬਾਗ ਪੈਲਿਸ ਲਾਇਬ੍ਰੇਰੀ, ਬੰਦ 9

2 ਗਲਾਸਰੀ ਆਫ ਦੀ ਖ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬੀ ਐਂਡ ਐਨ ਡਬਲਿਊ ਐਫ਼ ਪੀ. ਜਿਲਦ 2. ਪੰਨੇ 396 99

3 ਗਲਸਾਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਸ ਆਫ ਦੀ ਪੰਜਾਬ ਐਂਡ ਐਨ ਡਬਲਿਊ ਐਫ਼, ਜਿਲਦ 2 ਪੰਨੇ 399

4 ਕਾਨ੍ਹ ਸਿੰਘ . ਗੁਰਸ਼ਬਦ ਰਤਨਾਕਰ .ਜਿਲਦ 3, ਪੰਨੇ 2467-68

5 ਸੰਤੋਖ ਸਿੰਘ . ਨਾਨਕ ਪ੍ਰਕਾਸ਼

ਸੂਫੀ ਹੀਰ ਹੈ ਅਤੇ ਉਸਦਾ ਮਾਲਕ ਰਾਂਝਾ ਹੈ ।

[1]ਸ਼ਾਹ ਹੁਸੈਨ ਨੇ ਲਜਿਆਵਤੀ ਰਾਮਾ ਕ੍ਰਿਸ਼ਨ ਅਨੁਸਾਰ ਹ[illegible] ਪ੍ਰੀਤ ਦਾ ਆਦਰਸ਼ ਬਣਾਇਆ ਸੀ । ਇਕ ਸੂਫ਼ੀ ਹੀਰ ਰੂਪੀ ਆਤਮਾ ਦਾ [illegible] ਨਾਲ ਮਿਲਾਪ ਤੇ ਵਸਲ ਚਾਹੁੰਦਾ ਹੈ । ਹੀਰ ਜੁਗਆਣੀ ਆਦਿ ਦੀ ; ਆਪਣੇ ਰਾਂਝੇ ਜੋਗੀ ਦੀ :

'ਰਾਂਝਾ ਜੋਗੀ ਮੈਂ ਜੁਗਆਣੀ,
ਮੈਂ ਬੈਰਾਗਣਿ ਆਦਿ ਦੀ ।'

ਸਭ ਤੋਂ ਪਹਿਲਾਂ ਸ਼ਾਹ ਹੁਸੈਨ ਨੇ 'ਹੀਰ' ਬਣ ਰਾਂਝੇ ਨਾਲ ਏਕੀ-[illegible]

'ਮਾਹੀ ਮਾਹੀ ਕੂਕਦੀ ਮੈਂ ਆਪੇ ਰਾਂਝਣ ਹੋਈ ।
ਰਾਂਝਣ ਰਾਂਝਣ ਮੈਨੂੰ ਸਭ ਕੋਈ ਆਖੇ;
ਹੀਰ ਨਾ ਆਖੇ ਕੋਈ ।'

ਉਸ ਨੂੰ ਸਿਆਲਾਂ ਦੀ ਕੁੜੀ ਹੋਣ ਪੁਰ ਮਾਣ ਹੈ :—

'ਜੇ ਤੂੰ ਤਖਤ ਹਜ਼ਾਰੇ ਦਾ ਸਾਈਂ,
ਅਸੀਂ ਸਿਆਲਾਂ ਦੀਆਂ ਕੁੜੀਆਂ ਵੇ ਰੰਝਣਾ ।'

ਉਹ ਜੋਗਣਿ ਬਣ ਆਪਣੇ ਜੋਗੀ ਰਾਂਝੇ ਧੂਣੀ ਲਾਈ [illegible] ਉਹਦੇ ਲਈ ਮਰਨਾ ਲੋੜਦੀ ਹੈ :-

'ਜੋਗਣਿ ਹੋਵਾਂ ਧੂਆਂ ਪਾਵਾਂ,
ਤੇਰੇ ਕਾਰਣਿ ਮੈਂ ਮਰ ਜਾਵਾਂ'

ਰਾਂਝੇ ਨੂੰ ਮਹੀਂਵਾਲ ਕਿਹਾ ਹੈ, ਜਿਸ ਦੀ ਭਾਲ ਵਿਚ ਉਹ [illegible]

'ਜੰਗਲ ਜੰਗਲ ਫਿਰਾਂ ਢੂੰਢੇਂਦੀ,
ਅਜੇ ਨ ਮਿਲਿਆ ਮਹੀਂਵਾਲ,
ਨੀ ਮੈਂ ਕੈਨੂੰ ਆਖਾਂ ।'

ਤੇ ਅਜਿਹੀ ਆਤਮਾ ਰੂਪੀ ਹੀਰ ਜਨਮ ਤੇ ਹੀ [illegible] ਪੀਂਦੀ ਹੀ ਮਾਨੋ ਇਸ਼ਕ ਦਾ ਦਾਰੂ ਪੀ ਰਹੀ ਸੀ :

'ਹੀਰੇ ਨੂੰ ਇਸ਼ਕ ਚੰਗੇਰਾ ਆਹਾ,
ਜਾ ਆਹੀ ਧੁਰਿ ਵਰਤੀ ।'

ਰਾਂਝੇ ਦੀ ਇਹ ਭਾਲ ਸੈਆਂ ਵਰਿਆਂ ਦੀ [illegible]

'ਸੈਆਂ ਵਰਿਆ ਦੀ ਚੰਗੇਰਿ ਜਾਵੇ
ਕੇ ਰਾਂਝਣ ਯਾਰੇ ਭਰਤੀ ।'

---

1 ਲਜਿਆਵਤੀ, ਰਾਮਾ ਕ੍ਰਿਸ਼ਨ : ਪੰਜਾਬੀ ਸੂਫ਼ੀ [illegible]

ਤੋਂ ਦੋ ਹੀ ਨਤੀਜੇ ਨਿਕਲ ਸਕਦੇ ਹਨ; ਪਹਿਲਾ ਇਹ ਕਿ ਲਛਮਣ ਦਾਸ ਨੇ ਬਾਲ ਗੁੰਦਾਈ ਪੰਥ ਦੀ ਰਚਨਾ ਕੀਤੀ ਅਤੇ ਧਰਮਦਾਸ ਤੇ ਪੰਜਾਬ ਦਾਸ ਦੋਵੇਂ ਵਾਰੋ ਵਾਰੀ ਉਸਦੇ ਉਤਰ ਅਧਿਕਾਰੀ ਬਣੇ। ਇਹ ਵੀ ਬਾਲ ਗੁੰਦਾਈ ਦੇ ਨਾਮ ਨਾਲ ਹੀ ਪ੍ਰਸਿੱਧ ਹੋ ਗਏ। ਦੂਜਾ ਇਹ ਕਿ ਲਛਮਣ ਦਾਸ [ਬਾਲ ਗੁੰਦਾਈ] ਪਾਸੋਂ ਹੀ ਰਾਂਝੇ ਨੇ 1449 ਈ: ਵਿਚ ਜੋਗ ਲਿਆ ਅਤੇ ਇਹ ਕਿ ਲਛਮਣ ਦਾਸ ਗੁਰੂ ਨਾਨਕ ਦੇ ਸਮੇਂ ਜਿਊਂਦਾ ਰਿਹਾ। ਇਸ ਤਰਾਂ ਅਸੀਂ ਬਾਲ ਗੁੰਦਾਈ ਦਾ ਸਮਾਂ 1420 ਤੋਂ 1500 ਈ: ਦੇ ਵਿਚਕਾਰ ਨਿਸਚਤ ਕਰ ਸਕਦੇ ਹਾਂ। ਏਹੀ ਸਮਾਂ ਸਾਡੇ ਪ੍ਰੀਤ-ਨਾਟ ਦੇ ਖੇਡੇ ਜਾਣ ਤੇ ਹੀਰ ਰਾਂਝੇ ਦੀ ਘਟਨਾ ਦੇ ਵਾਪਰਣ ਦਾ ਸੀ।

ਹੁਣ ਤਕ ਦੀਆਂ ਨਿਕਲੀਆ ਤਨਕੀਹਾਂ ਇਸ ਪ੍ਰਕਾਰ ਅੰਕਤ ਕੀਤੀਆਂ ਜਾ ਸਕਦੀਆਂ ਹਨ:—

1. ਘੱਟਨਾ, ਪੰਦਰਵੀ ਸਦੀ ਦੇ ਪਹਿਲੇ ਅੱਧ ਵਿਚ ਵਾਪਰੀ ਸੀ।

2. ਘੱਟਨਾਂ ਦੇ ਵਾਪਰਣ ਦਾ ਅਸਥਾਨ ਚੂਚਕਾਣਾ ਸੀ, ਨਾ ਕਿ ਝੰਗ (ਕਿਉਂ ਜੋ ਝੰਗ ਉਦੋਂ ਹਾਲੀ ਆਬਾਦ ਹੀ ਨਹੀਂ ਸੀ ਕੀਤਾ ਗਿਆ)

3. ਚੂਚਕ 1462 ਈ: ਦੇ ਲਗ ਭਗ ਕਾਲਵਸ ਹੋਇਆ।

4. ਝੰਗ ਦਾ ਪੁਰਾਣਾ ਸ਼ਹਿਰ ਮਲ ਖਾਂ ਨੇ 1462 ਈ: ਵਿਚ ਵਸਾਇਆ। ਮਲ ਖਾਂ ਚੂਚਕ ਦਾ ਭਤੀਜਾ, ਸਿਆਲਾਂ ਦਾ ਨਾਵਾਂ ਸਰਦਾਰ ਤੇ ਚੂਚਕ ਦੀ ਰਿਆਸਤ ਦਾ ਉਸ ਵਲੋਂ ਥਾਪਿਆ ਗਿਆ ਉਤਰ ਅਧਿਆਕਾਰੀ ਸੀ।

5. ਸਿਆਲ ਰਾਜਪੂਤ ਸਨ ਅਤੇ ਸ਼ਾਹੀ ਖ਼ਾਨਦਾਨ ਵਿਚੋਂ ਸਨ ਦੀ ਜਦ ਕਿ ਰਾਂਝੇ ਜਟ ਜ਼ਿਮੀਦਾਰ ਸਨ, ਜਿਹੜੇ ਜਾਤੀ ਕਾਰਨ ਸਿਆਲਾਂ ਤੋਂ ਬਹੁਤ ਨੀਂਵੇ ਸਮਝੇ ਜਾਂਦੇ ਸਨ। ਹੀਰ ਰਾਂਝੇ ਦੇ ਸੰਜੋਗ ਵਿਚ ਜਾਤੀ ਦਾ ਸਵਾਲ ਹੀ ਵੱਡੀ ਰੁਕਾਵਟ ਸੀ।

6. ਹੀਰ ਦੀ ਮ੍ਰਿਤੂ 1451-52 ਜਾਂ 1452-53 ਈ: ਵਿਚ ਹੋਈ।

7. ਹੀਰ ਰਾਂਝੇ ਦੀ ਘਟਨਾ ਸੱਯਦਾਂ ਤੇ ਲੋਧੀਆਂ ਦੇ ਰਾਜ ਸਮੇਂ ਹੋਈ।

8. ਮੁਅੱਜ਼ਦੀਨ ਅਬੁਲ ਫ਼ਤਿਹ ਮੁਬਾਰਕ ਸ਼ਾਹ [1412-33] ਹੀ ਅਬੁਲ ਫ਼ਤਿਹ ਸੀ, ਜਿਹੜਾ ਸੱਯਦ ਖ਼ਾਨਦਾਨ ਦੇ ਮੋਢੀ ਖ਼ਿਜਰ ਖ਼ਾਨ ਦਾ ਪੁਤਰ ਸੀ।

9. ਚੂਚਕ ਤੇ ਮੌਜੂ [ਮੁਅੱਜ਼ਦੀਨ] ਆਪਣੇ ਆਪਣੇ ਪਰਗਨਿਆਂ ਦੇ ਸਿੱਕਦਾਰ ਸਨ।

10. ਹੀਰ ਦਾ ਮਕਬਰਾ ਸੋਲ੍ਹਵੀਂ ਸਦੀ ਦੇ ਮੱਧ ਤਕ ਉਸਰ ਚੁਕਾ ਸੀ।

11. ਲਛਮਣ ਦਾਸ ਬਾਲ ਗੁੰਦਾਈ ਉਸ ਸਮੇ ਬਾਲ ਨਾਥ ਦੇ ਟਿੱਲੇ ਦਾ ਜੋਗੀ ਗੁਰੂ ਸੀ, ਜਿਸ ਪਾਸੋਂ ਰਾਂਝੇ ਨੇ ਜੋਗ ਲਿਆ ਅਤੇ ਉਹ ਪੰਦਰਵੀ ਸਦੀ ਦੇ ਪਿਛਲੇ ਅੱਧ ਵਿਚ ਵੀ ਜਿਊਂਦਾ ਸੀ ਤੇ ਗੁਰੂ ਨਾਨਕ ਸਾਹਿਬ ਨਾਲ ਉਸ ਦੀ ਆਪਣੇ ਹੀ ਅਸਥਾਨ ਪੁਰ ਭੇਂਟ ਹੋਈ।

ਇਸੇ ਬਾਲ ਗੁਦਾਈ ਜਾਂ ਗੁਸਾਈ ਦਾ ਜ਼ਿਕਰ ਪੁਰਾਤਣ ਜਨਮ ਸਾਖੀ ਵਿਚ ਆਇਆ ਹੈ।

## 'ਹੀਰ ਰਾਂਝਾ' ਸਬੰਧੀ

### 1767 ਈ: ਤੋਂ ਪਹਿਲਾਂ ਦੇ ਸੰਕੇਤ

ਵਾਰਿਸ ਨੇ ਆਪਣੇ ਕਥਨ ਅਨੁਸਾਰ ਉਸ ਨੇ ਆਪਣਾ ਸ਼ਾਹਕਾਰ 'ਹੀਰ' 1180 ਹਿਜਰੀ ਅਰਥਾਤ 1767 ਈ: ਜਾਂ 1823 ਬਿ: ਵਿਚ ਰਚਿਆ .

'ਸੰਨ ਯਾਰਾ ਸੈ ਅਸੀਆ ਨਬੀ ਹਿਜਰਤ,
ਲੰਮੇ ਦੇਸ ਦੇ ਵਿਚ ਤਿਆਰ ਹੋਈ ।'

ਪਰੰਤੂ ਉਸ ਦੇ ਇਸ ਕਿੱਸੇ ਨੂੰ ਬੈਤਾਂ ਵਿਚ ਲਿਖਣ ਤੋਂ ਪਹਿਲਾ ਹੀਰ ਰਾਂਝੇ ਦੀ ਪ੍ਰੀਤ ਕਹਾਣੀ ਨੂੰ ਕਈ ਇਕ ਕਵੀ ਕਵਿਤਾ ਦਾ ਜਾਮਾ ਪਹਿਣਾ ਚੁਕੇ ਸਨ, ਜਿਨਾਂ ਵਿਚੋਂ ਸਭ ਤੋਂ ਮੁਢਲਾ ਦਮੋਦਰ (1486-1568) ਮੰਨਿਆ ਗਿਆ ਹੈ । ਦਮੋਦਰ ਤੋਂ ਪਿਛੋਂ ਅਹਿਮਦ ਗੁਜਰ (1692 ਈ:) ਗੁਰਦਾਸ ਗੁਣੀ (1706 ਈ;) ਮੀਆ ਅਵਾਨ (1710) ਅਤੇ ਨਾਬੀਨਾ ਕਵੀ ਮੁਕਬਿਲ (1746-47 ਈ;) ਨੇ ਇਸੇ ਕਿੱਸੇ ਪੁਰ ਹੱਥ ਅਜ਼ਮਾਏ । ਅਹਿਮਦ ਗੁੱਜਰ ਸ਼ਾਇਦ ਪਹਿਲਾ ਕਵੀ ਸੀ, ਜਿਸ ਨੇ ਹੀਰ ਨੂੰ ਬੈਤਾਂ ਵਿਚ ਲਿਖਿਆ । ਇਸੇ ਧਰਤਪੁਰ ਪਿਛੋਂ ਮੁਕਬਿਲ ਨੇ ਵੀ ਆਪਣਾ ਕਿੱਸਾ ਉਸਾਰਿਆ ਜਿਸ ਨੂੰ ਵਾਰਿਸ ਨੇ ਆਪਣੇ ਲਈ ਨਮੂਨਾ ਬਣਾਇਆ । ਉਪਰੋਕਤ ਕਵੀਆ ਦੇ ਹਵਾਲਿਆਂ ਤੋਂ ਛੁੱਟ ਹੀਰ ਸਬੰਧੀ ਕੀਤੇ ਗਏ ਸੰਕੇਤ ਸਾਨੂੰ ਰੰਗ ਭਟ (16 ਵੀਂ ਸ਼ਤਾਬਦੀ ਦੇ ਮੁੱਢ ਵਿਚ) ਸ਼ਾਹ ਹੁਸੈਨ 1539-99) ਭਾਈ ਗੁਰਦਾਸ (1551-1639) ਸੰਤ ਰੇਣ, ਪੀਲੂ. ਹਾਫਜ਼-ਬਰਖੁਰਦਾਰ, ਗੁਰੂ ਗੋਬਿੰਦ ਸਿੰਘ (1696), ਬੁੱਲਾ ਸ਼ਾਹ (1680- 1752) ਆਦਿ ਦੀਆਂ ਰਚਨਾਵਾਂ ਵਿਚ ਮਿਲਦੇ ਹਨ ।

ਸਭ ਤੋਂ ਪੁਰਾਣੀ ਰਵਾਇਤ, ਜਿਹੜੀ ਬਲੋਚਿਸਤਾਨ ਤੇ ਅਫ਼ਗਾਨਿਸਤਾਨ ਵਿਚ ਵੀ ਆਮ ਪ੍ਰਚੱਲਤ ਹੈ, ਤੇ ਜਿਸ ਦੀ ਪੁਸ਼ਟੀ ਡੀ. ਮੇਨੋ ਨੇ ਮਾਤ ਅਰਬੀ ਵਿਚੋਂ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਕੀਤੀ ਹੈ ਤੇ ਜਿਸ ਦਾ ਹਵਾਲਾ 1ਡਾ. ਮੋਹਨ ਸਿੰਘ ਨੇ ਵੀ ਦਿਤਾ ਹੈ, ਹੀਰ ਬਾਰੇ ਸੰਕੇਤ ਇਤ੍ਹੈਂ ਹੈ ;—

'ਜਦੋਂ ਹੀਰ ਗੁਮਾਨਣ ਆਹੀ
ਮੱਦਿਆਂ ਸੱਦ ਨ ਦੇਂਦੀ ।

---

1ਡਾ. ਮੋਹਨ ; ਸਿੰਘ . ਕਿੱਸਾ ਹੀਰ (ਫ਼ਾਰਸੀ ਅਖਰਾਂ ਵਿਚ)ਭੂਮਿਕਾ . ਪੰਨੇ 42-43

ਸੁੰਞੀ ਇਸ਼ਕ ਕੀਤੀ ਦੀਵਾਨੀ,
ਆਈ ਝਲ ਚੀਰੇਂਦੀ ।
ਸ਼ੀਹਾਂ ਦੀ ਅਸਵਾਰੀ ਕਰਦੀ,
ਨਾਗਾਂ ਚੋਟ ਮਰੇਂਦੀ.
ਮੱਕੇ ਦੇ ਵਿਚ ਡਿਠੀ ਫਕਰਾਂ,
ਲੰਗਰ ਖੜੀ ਵੰਡੇਂਦੀ ।

**ਹਰੀਆ :**

ਪ੍ਰੋ. ਪ੍ਰੀਤਮ ਸਿੰਘ, ਗੁਰੂ ਨਾਨਕ ਯੂਨੀਵਰਸਿਟੀ ਪਾਸ ਸਾਨੂੰ ਇਕ ਬਹੁਤ ਪੁਰਾਤਣ ਹੱਥ ਲਿਖਤ ਗ੍ਰੰਥ ਵੇਖਣ ਦਾ ਅਵਸਰ ਮਿਲਿਆ, ਜਿਹੜਾ ਹਰੀਦਾਸ ਰਚਿਤ ਹੈ । ਕਵੀ ਆਪਣੇ ਆਪ ਨੂੰ 'ਹਰੀਆ' ਕਰਕੇ ਸੰਬੋਧਣ ਕਰਦਾ ਹੈ, ਅਤੇ ਕਹਿੰਦਾ ਹੈ ਕਿ ਉਸ ਨੇ ਬਾਬਰ ਤੇ ਹਕਾਯੂੰ ਨੂੰ ਆਪਣੀਆਂ ਅਖਾਂ ਸਾਮ੍ਹਣੇ ਗੁਜ਼ਰਦਾ ਵੇਖਿਆ ਹੈ । ਉਹ ਮੁੱਢਲੇ ਮੁਗਲੱਈ ਕਾਲ ਦਾ ਕੋਈ ਚੰਗਾ ਕਵੀ ਪ੍ਰਤੀਤ ਹੁੰਦਾ ਹੈ, ਕਿਉਂ ਜੋ ਉਸ ਦਾ ਗ੍ਰੰਥ ਬਹੁਤ ਵਡਾ ਹੈ ਤੇ ਗੁਰੂ ਗ੍ਰੰਥ ਸਾਹਿਬ ਦੇ ਨਮੂਨੇ ਪੁਰ ਹੀ ਰਚਿਆ ਗਿਆ ਹੈ । ਇਹ ਕ੍ਰਿਤ ਕੋਈ 17 ਈ. ਵਿਚ ਕੀਤੀ ਗਈ) ਵਿਚ ਬਾਰਾ (2) ਸਲੋਕ ਹੀਰ ਦੇ ਤੇ ਇਕ (2) ਮਾਝ ਹੀਰ ਕੀ ਮਿਲਦੀ ਹੈ । ਇਨਾਂ ਦੀ ਬੋਲੀ ਮੁਲਤਾਨੀ ਹੈ, ਹੀਰ ਬਾਰੇ ਇਉਂ ਸੰਕੇਤ ਦਿਤੇ ਹਨ ;—

ਜਗ ਵਿਚਿ ਹੀਰ ਰਾਂਝਨ ਦੀ ਵਜੈ ਨਾਉ ਪੈਆ ਹੈ ਤੇਰਾ ।
ਓਲੇ ਤਾਰੇ ਨਜਰਿ ਨਾ ਆਵਨਿ ਬਣੈ ਵਡਿਆਈ ਮੇਰਾ ।
ਅਵਗਣਿ ਆਰੀ ਸੋ ਵਸਾਏ ਜੈਂਦਾ ਵਡਾ ਜੇਰਾ ।
ਖੇੜਾ ਟੰਕ ਹੀਰੇ ਕੂੰ ਚਾਹੈ ਤਰੈ ਵਖਤ ਕਰੇ ਫੇਰਾ ।
ਟੰਕੇ ਵਾਕਿ ਨਾ ਜਾਈ ਤੁਲਿਆ ਜੋ ਹੋਵੈ ਸਉਦਹ ਸੇਰਾ ।
ਕਿਆ ਖੇੜਾ ਇਕ ਚਿਟੀ ਹਰੀਆ ਭਉ ਭੰਵਣ ਹੈ ਸਹੁ ਮੇਰਾ । ॥ ੧੨ ॥

ਮਾਝਿ ਹੀਰ ਇਉਂ ਆਰੰਭ ਹੁੰਦੀ ਹੈ ;—

੧ ਓ ਸਤਿ ਬਾਬਾ ਨਾਨਕ, ਰਾਗ ਮਾਝਿ ਹੀਰ ਕੇ ਸਲੋਕ ।'
ਜੈਸਾ ਸੇਤੀ ਨੇਹ ਲਗੇ ਸੈ ਸੋ ਅਲਗਰਦਾ ਮਾਹੀ ।
ਹੀਰ ਢੂੰਡੇਦੀ ਝਲਾਂ ਅੰਦਰ ਸੁਣੀ ਅਸਾਡਿਆ ਮਾਹੀ ।
ਰਾਂਝੇ ਦੇ ਹਉ ਖੋਜਨਿ ਹਾਰੀ ਕਰਲੀ ਖਹੜੀ ਰਾਹੀ ।

1 ਸਲੋਕ ਹੀਰ ਕੇ . ਫੋਲੀਓ 353-65
2 ਮਾਝ ਹੀਰ ਕੀ , ਫੋਲੀਓ 633

ਜਿਸ ਹਉ ਧੁਆ ਸੋਈ ਦਸੇ ਤਉ ਕੀ ਨਜਰਿ ਪਾਹੀ।
ਜੇਤੀ ਭੁਖ ਅਸਾੜੇ ਅੰਦਰਿ ਏਤੀ ਤਉ ਕੂ ਨਾਹੀ।
ਅਸਾ ਜੇਤੀ ਜੇ ਤਉ ਕੂੰ ਹੋਵੈ, ਇਕ ਤਿਲ ਵਿਛੁੜਹਿ ਨਾਹੀ।
ਬੇਨਤ ਕਰੇ ਖੁਦਾਈ ਹਰੀਆ ਹਥਹੁ ਛੋੜਿਅਹੁ ਨਾਹੀ ॥ ੧ ॥

**ਗੰਗ ਭੱਟ :**

[1]ਗੰਗ ਭੱਟ, ਅਕਬਰ ਦਾ ਦਰਬਾਰੀ ਕਵੀ ਸੀ, ਜਿਸ ਦੀ ਬਾਬਤ ਮਸ਼ਹੂਰ ਹੈ, ਕਿ ਰਹੀਮ ਖਾਨ ਖਾਨਾ ਨੇ ਉਸ ਨੂੰ ਇਕ ਛਪੇ ਛੰਦ ਲਈ ਵਡੀ ਰਕਮ ਇਨਾਮ ਵਜੋਂ ਦਿਤੀ ਸੀ (ਕਈ ਇਹ ਰਕਮ 36 ਲਖ ਰੁਪੈ ਦੀ ਦਸਦੇ ਹਨ)। ਇਹ ਸ਼ਾਇਦ ਪਹਿਲਾ ਕਵੀ ਸੀ, ਜਿਸ ਨੇ 'ਝਗੜਾ ਹੀਰ ਰਾਂਝੇ ਕਾਜੀ ਕਾ' ਕਬਿਤਾਂ ਵਿਚ ਲਿਖਿਆ। ਇਸ ਰਚਨਾ ਦੀ ਹੱਥ ਲਿਖਤ ਕਾਪੀ ਸ੍ਰੀ ਰਣਧੀਰ ਸਿੰਘ ਰੀਸਰਚ ਸਕਾਲਰ, ਹਿਸਟਰੀ ਸੋਸਾਇਟੀ ਅੰਮਰਤ-ਸਰ ਪਾਸ ਮੌਜੂਦ ਹੈ। ਬੋਲੀ ਵਿਚ ਪੰਜਾਬੀ ਰਲਾ ਹੈ ਤੇ ਫ਼ਾਰਸੀ ਅਰਬੀ ਸ਼ਬਦਾਂ ਨਾਲ ਲਦੀ ਹੋਈ ਹੈ। ਇਹ ਸੰਬਾਦ ਇਉਂ ਆਰੰਭ ਹੁੰਦਾ ਹੈ :—

'ਇਸ਼ਕ ਕੀ ਜ਼ਰਾਇਤ ਮੈਂ ਮੁਸਕ ਕੋ ਮਮਰੂ ਭਇਆ,
ਰਸ ਕਾ ਬੀਧਾ ਭਉਰ ਬੀਚ ਲਪਟਾਇਆ ਹੈ।
ਖਬਰ ਪਈ ਖਾਵੰਦ ਕੋ ਦੇਖੈ ਜਬ ਬਾਗ ਬੀਚ,
ਰੂਖਨ ਕੇ ਪਾਤਪਾਤ ਭੇਦ ਬੀਚ ਆਇਆ ਹੈ।
ਕਹੈ ਕਬ ਗੰਗਿ ਤੂੰ ਤੋ ਦਿਲ ਹੀ ਮੇ ਸਮਝ ਦੇਖਿ,
ਇਨੇ ਤੇ ਬੇਦਰਦ ਖੇੜਿਓਂ ਕੂਕ ਕੇ ਸੁਣਾਇਆ ਹੈ।
ਤੂੰ ਤਓ ਬਰਾਇ ਖੁਦਾਇ ਕਾਜੀ ਜੀ ਐਸਾ,
ਨਿਆਉਂ ਕਰੈ ਜੈਸਾ ਸਾਹਿਬ ਫਰਮਾਇਆ ਹੈ।'

ਨਾਵੇਂ ਕਬਿਤ ਵਿਚ ਕਵੀ ਨੇ ਲੇਲਾ ਮਜਨੂੰ,ਤੇ ਸੋਹਣੀ ਮਹੀਵਾਲ ਦੇ ਦੁਖਾਂਤ ਪ੍ਰੀਤਪ੍ਰੀਨਾਮ ਦਾ ਹਾਲ ਬਿਆਨ ਕਰਕੇ ਹੀਰ ਨੂੰ ਇਸ਼ਕ ਕਰਨ ਤੋਂ ਵਰਜਿਆ ਹੈ ਤੇ ਖੁਆਰ ਹੋਣ ਤੋਂ ਰੋਕਿਆ ਹੈ:—

'ਰੀ ! ਮਜਨੂੰ ਸੇ ਆਸ਼ਕ ਇਸ਼ਕ ਮਾਹਿ ਗਰਕ ਗਏ,
ਲੇਲਾ ਕੀ ਲਗਨ ਦੇਖ ਖਾਤੀ ਹੈ ਨਾ ਸੋਤੀ ਹੈ,
ਮਰਦ ਮਹੀਂਵਾਲ ਕਾ ਹਵਾਲ ਦੇਖ ਖਿਆਲ ਪੜਾ,
ਸੋਹਨੀ ਕੀ ਸੂਰਤ ਦੇਖ ਪਾਨੀ ਮੇਂ ਨ ਰੋਤੀ ਹੈ।'

**ਸ਼ਾਹ ਹੁਸੈਨ**

[2]ਸ਼ਾਹ ਹੁਸੈਨ ਨੇ ਸੂਫੀ ਪ੍ਰੀਤ ਨੂੰ ਹੀਰ ਰਾਂਝੇ ਰਾਹੀਂ ਸਭ ਤੋਂ ਪਹਿਲਾਂ ਗਾਂਵਿਆਂ।

---

1 ਪ੍ਰਸਿੱਧ ਹਿੰਦੀ ਕਵੀ ਤੁਲਸੀ ਦਾਸ ਗੰਗ ਬਾਰ ਇਉਂ ਕਹਿੰਦਾ ਹੈ :
'ਤੁਲਸੀ ਗੰਗ ਦੋਣੋ ਭੱਏ, ਸੁਕਵੀਅਨ ਕੇ ਸਰਦਾਰ'

2 ਡਾ. ਮੋਹਨ ਸਿੰਘ ; ਸ਼ਾਹੁ ਹੁਸੈਨ-ਭੂਮਿਕਾ ; ਪੰਨੇ 62-63

ਸੂਫ਼ੀ ਹੀਰ ਹੈ ਅਤੇ ਉਸਦਾ ਮਾਲਕ ਰਾਂਝਾ ਹੈ।

1ਸ਼ਾਹ ਹੁਸੈਨ ਨੇ ਲਜਿਆਵਤੀ ਰਾਮਾ ਕ੍ਰਿਸ਼ਨ ਅਨੁਸਾਰ ਹੀਰ ਨੂੰ ਆਪਣੀ ਪ੍ਰੀਤ ਦਾ ਆਦਰਸ਼ ਬਣਾਇਆ ਸੀ। ਇਕ ਸੂਫ਼ੀ ਹੀਰ ਰੂਪੀ ਆਤਮਾ ਦਾ ਰਾਂਝੇ ਰੂਪੀ ਪਤੀ ਨਾਲ ਮਿਲਾਪ ਤੇ ਵਸਲ ਚਾਹੁੰਦਾ ਹੈ। ਹੀਰ ਜੁਗਆਣੀ ਆਦਿ ਦੀ ਹੈ, ਬੈਰਾਗਣ ਹੈ, ਆਪਣੇ ਰਾਂਝੇ ਜੋਗੀ ਦੀ :

'ਰਾਂਝਾ ਜੋਗੀ ਮੈਂ ਜੁਗਆਣੀ,
ਮੈਂ ਬੈਰਾਗਣਿ ਆਦਿ ਦੀ।'

ਸਭ ਤੋਂ ਪਹਿਲਾਂ ਸ਼ਾਹ ਹੁਸੈਨ ਨੇ 'ਹੀਰ' ਬਣ ਰਾਂਝੇ ਨਾਲ ਏਕੀ-ਕਰਨ ਜੋੜਿਆ ;

'ਮਾਹੀ ਮਾਹੀ ਕੂਕਦੀ ਮੈਂ ਆਪੇ ਰਾਂਝਣ ਹੋਈ।
ਰਾਂਝਣ ਰਾਂਝਣ ਮੈਨੂੰ ਸਭ ਕੋਈ ਆਖੇ;
ਹੀਰ ਨਾ ਆਖੇ ਕੋਈ।'

ਉਸ ਨੂੰ ਸਿਆਲਾਂ ਦੀ ਕੁੜੀ ਹੋਣ ਪੁਰ ਮਾਣ ਹੈ ;—

'ਜੇ ਤੂੰ ਤਖਤ ਹਜ਼ਾਰੇ ਦਾ ਸਾਈਂ,
ਅਸੀਂ ਸਿਆਲਾਂ ਦੀਆਂ ਕੁੜੀਆਂ ਵੇ ਲੋਕਾਂ।'

ਉਹ ਜੋਗਣਿ ਬਣ ਆਪਣੇ ਜੋਗੀ ਰਾਂਝੇ ਧੂਣੀ ਲਈ ਰਮਾਉਂਣਾ ਚਾਹੁੰਦੀ ਹੈ ਤੇ ਉਹਦੇ ਲਈ ਮਰਨਾ ਲੋੜਦੀ ਹੈ :-

'ਜੋਗਣਿ ਹੋਵਾਂ ਧੂਆਂ ਪਾਵਾਂ,
ਤੇਰੇ ਕਾਰਣਿ ਮੈਂ ਮਰ ਜਾਵਾਂ'

ਰਾਂਝੇ ਨੂੰ ਮਹੀਂਵਾਲ ਕਿਹਾ ਹੈ, ਜਿਸ ਦੀ ਭਾਲ ਵਿਚ ਉਸ ਜੰਗਲ ਛਾਣ ਮਾਰੇ ;—

'ਜੰਗਲ ਜੰਗਲ ਫਿਰਾਂ ਢੂੰਢੇਂਦੀ,
ਅਜੇ ਨ ਮਿਲਿਆ ਮਹੀਂਵਾਲ,
ਨੀ ਮੈਂ ਕੈਨੂੰ ਆਖਾਂ।'

ਤੇ ਅਜਿਹੀ ਆਤਮਾ ਰੂਪੀ ਹੀਰ ਜਨਮ ਤੋਂ ਹੀ ਪ੍ਰੀਤ-ਫਾਥੀ ਦਸੀ ਹੈ। ਉਹ ਦੁਧ ਪੀਂਦੀ ਹੀ ਮਾਣੋ ਇਸ਼ਕ ਦਾ ਦਾਰੂ ਪੀ ਰਹੀ ਸੀ ;

'ਹੀਰੇ ਨੂੰ ਇਸ਼ਕ ਚੀਰੋਕਾ ਆਹਾ,
ਜਾ ਆਹੀ ਦੁਧਿ ਵਾਤੀ।'

ਰਾਂਝੇ ਦੀ ਇਕ ਝਾਤ ਸੈਆਂ ਵਰਿਆਂ ਦੀ ਦੁਖ਼ ਤਕਲੀਫ ਦੂਰ ਕਰ ਦਿੰਦੀ ਹੈ ;—

'ਸੈਆਂ ਵਰਿਆ ਦੀ ਜ਼ਹਿਮਤਿ ਜਾਵੈ
ਜੇ ਰਾਂਝਣ ਪਾਵੈ ਝਾਤੀ।'

---

1 ਲਜਿਆਵਤੀ, ਰਾਮਾ ਕ੍ਰਿਸ਼ਨਾ ; ਪੰਜਾਬੀ ਸੂਫ਼ੀ ਪੋਇਟਸ ; ਭੂਮਿਕਾ ਪੰਨੇ 22-23

**ਭਾਈ ਗੁਰਦਾਸ :**

ਅਗਲਾ ਜ਼ਰੂਰੀ ਤੇ ਪਰਮਾਣੀਕ ਸੰਕੇਤ ਭਾਈ ਗੁਰਦਾਸ (1551-1629 ਈ;) ਦਾ ਦਿਤਾ ਮਿਲਦਾ ਹੈ। ਉਹ ਸਤਾਈਵੀਂ ਵਾਰ ਵਿਚ ਜਿਥੇ ਸੱਚੇ ਆਸ਼ਕਾਂ ਦਾ ਜਿਕਰ ਕਰਦੇ ਹਨ, ਰਾਂਝੇ ਹੀਰ ਨੂੰ ਪਿਰਮ ਪਰਾਤੀ ਦੇ ਨਾਮ ਨਾਲ ਯਾਦ ਕਰਦੇ ਹਨ:-

'ਰਾਂਝਾ ਹੀਰ ਵਿਖਾਣੀਐ, ਉਹ ਪਿਰਮ ਪਰਾਤੀ।
ਪੀਰ ਮੁਰੀਦਾਂ ਪਿਰਹੜੀ, ਗਾਵਨ ਪਰਭਾਤੀ।'

ਇਸ ਤੋਂ ਇਹ ਸਿੱਧ ਹੁੰਦਾ ਹੈ, ਕਿ ਉਨਾਂ ਸਮਿਆਂ ਵਿਚ ਹੀਰ ਰਾਂਝੇ ਦੀ ਪ੍ਰੀਤ-ਕਹਾਣੀ ਕਾਫ਼ੀ ਮਸ਼ਹੂਰ ਹੋ ਚੁਕੀ ਸੀ ਤੇ ਲੋਕਾਂ ਦੇ ਮੂੰਹ ਚੜ੍ਹੀਂ ਹੋਈ ਸੀ। ਭਾਈ ਗੁਰਦਾਸ ਦਮੋਦਰ ਦਾ ਸਮਕਾਲੀ ਮੰਨਿਆ ਜਾਂਦਾ ਹੈ, ਜਿਹੜਾ ਆਪਣੀ ਹੀਰ ਵਿਚ ਰਾਂਝੇ ਦੀ ਵਾਰਤਾ ਨੂੰ ਅਖੀਂ ਡਿਠੀ ਆਖਦਾ ਨਹੀਂ ਥਕਦਾ। ਇਹ ਕੇਵਲ ਕਾਵਿ ਮਈ ਖ਼ਿਆਲ ਹੀ ਸੀ, ਤੇ ਇਸ ਵਿਚ ਇਤਿਹਾਸਕ ਸੱਚਿਅਈ ਰਤਾ ਵੀ ਨਹੀਂ ਸੀਂ, ਕਿਉਂ ਜੋ ਹੀਰ ਰਾਂਝੇ ਦਾ ਕਿੱਸਾ ਦਮੋਦਰ ਤੋਂ ਢੇਰ ਚਿਰ ਪਹਿਲਾਂ ਹੋਇਆ ਸਾਬਤ ਹੁੰਦਾ ਹੈ।

**ਪੀਲੂ ਤੇ ਹਾਫ਼ਜ਼ ਬਰਖੁਰਦਾਰ:**

ਇਹ ਦੋਵੇਂ ਕਵੀ ਵਾਰਾਂ ਕਹਿਣ ਵਾਲੇ ਕਿੱਸਾਕਾਰ ਹਨ, ਜਿਨਾਂ ਨੇ ਇਕ ਦੂਜੇ ਪਿਛੋਂ 'ਮਿਰਜ਼ਾ ਸਾਹਿਬ' ਰਚਿਆ। ਇਨ੍ਹਾਂ ਨੇ ਆਪਣੀਆਂ ਰਚਨਾਵਾਂ ਵਿਚ 'ਹੀਰ ਰਾਂਝੇ' ਦੀ ਪ੍ਰੀਤ-ਕਹਾਣੀ ਤੇ ਸਿਆਲਾਂ ਦੀਆਂ ਮੁਟਿਆਰਾਂ ਵਲ ਸੰਕੇਤ ਕੀਤੇ ਹਨ! ਪੀਲੂ ਕਹਿੰਦਾ ਹੈ :-

'ਬੁਰੀਆਂ ਸਿਆਲਾਂ ਦੀਆਂ ਔਰਤਾਂ
ਜਾਦੂ ਲੈਂਦੀਆਂ ਪਾ।
ਬੁਰੇ ਸਿਆਲਾਂ ਦੇ ਮਾਮਲੇ
ਬੁਰੀ ਸਿਆਲਾਂ ਦੀ ਰਾਹ।'

ਹਾਫ਼ਜ਼ ਬਰਖੁਰਦਾਰ ਨੇ 'ਯੂਸਫ਼ ਜ਼ੁਲੈਖਾਂ' ਤੇ ਮਿਰਜ਼ਾ ਸਾਹਿਬਾਂ ਵਿਚ ਸੋਹਣੀ ਮਹੀਂਵਾਲ ਆਦਿ ਪ੍ਰੀਤਵਾਨਾਂ ਸੰਗ ਹੀਰ ਰਾਂਝੇ ਵਲ ਵੀ ਇਸ਼ਾਰੇ ਕੀਤੇ ਹਨ ;--

'ਰਾਂਝੇ ਕਾਰਨ ਹੀਰ ਸਿਆਲੀ, ਵਤੇ ਝਲ ਚੀਰੇਂਦੀ,
ਕਪਰ ਦੇ ਮੂੰਹ ਸੋਹਣੀ ਆਈ, ਮਹੀਂਵਾਲ ਢੂੰਢੇਦੀ'

ਉਹ ਇਕ ਹੋਰ ਥਾਂ ਸੱਸੀ, ਬਾਈ, ਬੋਬਨਾ ਤੇ ਜਲਾਲੀ ਦੇ ਨਾਲ ਸੋਹਣੀ ਹੀਰ ਨੂੰ ਵੀ ਇਸ਼ਕ ਹੱਥੋਂ ਇਉਂ ਕੁਹਾਉਂਦਾ ਹੈ ;--

ਸੱਸੀ ਬਾਈ ਬੋਬਨਾ ਤੇ ਜਲਾਲੀ ਦੇ ਨਾਲ ਚਾਰ
ਜ਼ਾਲਮ ਇਸ਼ਕ ਕੀ ਵੱਟਯਾ ਸੋਹਣੀ ਹੀਰ ਨੂੰ ਮਾਰ।'

ਉਸ ਨੂੰ ਪੰਜ ਨਦੀਆਂ ਵਿਚੋਂ ਕੇਵਲ ਝਨਾਂ ਹੀ ਸਚਮੁੱਚ ਵਿਚ ਅੱਗ ਲਾਂਦਾ

ਦਰਿਆ ਪ੍ਰਤੀਤ ਹੁੰਦਾ ਹੈ। ਪੰਜਾਬ ਦੇ ਬਾਕੀ ਦਰਿਆ ਤਾਂ ਕੇਵਲ ਨਦੀਆ ਨਾਲੇ ਹੀ ਹਨ। ਹੀਰ ਨੂੰ ਨੈਂ ਝਨਾਂ ਦੀ ਪੁਤਰੀ ਹੋਣ ਦਾ ਮਾਣ ਸੀ, ਮਾਣੋਂ ਉਸ ਨੇ ਇਸ ਦੇ ਇਸ਼ਕ-ਪਾਣੀ ਦੀ ਅਗ-ਲਾਉਂਦੀ ਗੁੜ੍ਹਤੀ ਪੀਤੀ ਸੀ:

'ਅਸ਼ਕ ਨਹ ਚੰਦਲੀ, ਹੋਰ ਨਦੀਆਂ ਨਹਿਰ ਵਗੰਨ'
ਮੈਂ ਚੰਦਲ ਦੀ ਬਾਲਕੀ, ਗੁੜ੍ਹਤੀ ਆਸ਼ਕ ਪੀਵੰਨ।

**ਸੰਤ ਰੇਣ :** (1741--1871)

ਸੰਤ ਰੇਣ ਜਿਸ ਨੂੰ ਡਾ; ਮੋਹਨ ਸਿੰਘ, ਸੁਥਰਾ (1615-70ਈ:) ਨਾਲ ਗੁਟ-ਬੰਧ ਕਰਦਾ ਹੈ, ਤੇ ਜਿਸ ਦੀਆਂ ਚੋਣਵੀਆਂ ਕਵਿਤਾਵਾਂ ਬਨਾਰਸ, ਨਾਗਰੀ ਪਰਚਾਰਨੀ ਸਭਾ ਪਾਸ ਦੇਵ ਨਾਗਰੀ ਵਿਚ ਲਿਖੀਆ ਮਿਲਦੀਆਂ ਹਨ, ਇਸ ਪ੍ਰੀਤ-ਕਿੱਸੇ ਦਾ ਦੂਜੇ ਰੋਮਾਂਸਾਂ ਨਾਲ ਜ਼ਿਕਰ ਕਰਦਾ ਇਨਾਂ ਦੇ ਪ੍ਰਸਿੱਧ ਤੇ ਲੋਕ-ਪ੍ਰਿਯ ਹੋਣ ਦੀ ਸਾਖੀ ਭਰਦਾ ਹੈ :-

ਮੈਨੂੰ ਲਗੀ ਚਿਣਗ ਇਸ਼ਕ ਦੀ,
ਉਸ ਹੋਰ ਨਹੀਂ ਕੁਝ ਭਾਵੇ।
ਸੱਸੀ ਪੁੰਨੂੰ ਤੇ ਲੇਲਾ ਮਜਨੂੰ,
ਹੀਰ ਤੇ ਰਾਂਝਾ ਸਭ ਕੋਈ ਗਾਵੇ।'

ਉਹ ਇਕ ਸੂਫ਼ੀ ਜਾਂ ਭਗਤ ਵਾਂਗ ਆਪਣੇ ਪਿਆਰੇ ਰੱਬ ਨੂੰ ਰਾਂਝੇ ਦੇ ਰੂਪ ਵਿਚ ਅਨੁਭਵ ਕਰਦਾ ਉਸ ਨੂੰ ਮਨੁਖੀ ਬੌਧਕ ਪੱਧਰ ਤੋਂ ਬਹੁਤ ਉਚੇਰਾ ਤੇ ਸਮਝ ਤੋਂ ਪਰੇ ਪਰੇਰੇ ਦਸਦਾ ਹੈ :

,ਸੰਤ ਰੇਣ ਕੀ ਆਪ ਸੁਣਾਵਾਂ,
ਇਹ ਰਾਂਝਣ ਪਰੇ ਪਰੇਰੇ।'

**ਦਸਮ ਗ੍ਰੰਥ :**

ਦਸਮ ਗ੍ਰੰਥ ਵਿਚ 98 ਵੇਂ ਚਰਿਤ੍ਰ ਵਿਚ ਹੀਰ-ਰਾਂਝੇ ਦੀ ਮਿਥਿਆਸਕ ਕਥਾ ਵਲ ਸੰਖੇਪ ਜੇਹਾ ਸੰਕੇਤ ਦਿਤਾ ਗਿਆ ਹੈ। ਇਹ 31 ਦੋਹਰਿਆਂ ਵਿਚ ਹੈ, ਜਿਨ੍ਹਾਂ ਦੇ ਵਿਚ ਕਿਧਰੇ ਕਿਧਰੇ ਚੌਪਈ ਵੀ ਆਉਂਦੀ ਹੈ। ਇਸ ਵਰਨਣ ਅਨੁਸਾਰ ਹੀਰ ਇੰਦ੍ਰ ਦੇ ਅਖਾੜੇ ਦੀ ਪਰੀ ਸੀ, ਜਿਸ ਦਾ ਨਾਮ ਮੇਨਿਕਾ ਸੀ. ਤੇ ਜਿਸ ਦੀ ਸੁੰਦਰਤਾ ਵਡੇ ਵਡੇ ਰਿਸ਼ੀਆਂ ਮੁਨੀਆਂ ਦੇ ਜਤ ਲਈ ਵੰਗਾਰ ਹੁੰਦੀ। ਦੇਵਤੇ ਉਸ ਨੂੰ ਵੇਖਦੇ ਹੀ ਮੂਰਛਤ ਹੋ ਜਾਂਦੇ। ਇਸੇ ਤਰਾਂ ਰਾਂਝਾ ਵੀ ਮਾਣੋ ਦੂਜਾ ਕਾਮਦੇਵ ਸੀ, ਜਿਸ ਦਾ ਤੀਰ ਕਦੀ ਨਿਸ਼ਾਨਿਓਂ ਨਾ ਉਕਦਾ। ਆਪਣੇ ਮਿਥਿਆਸਕ ਅੰਸ ਤੋਂ ਛੁੱਟ ਇਸ ਵਿਚ ਸਾਨੂੰ ਇਸ ਪ੍ਰੀਤ-ਘਟਨਾ ਦੇ ਵਾਪਰਨ ਦੇ ਸਮੇਂ ਸਬੰਧੀ ਸੁਰਾਗ ਮਿਲ ਸਕਦਾ ਹੈ! ਇਸ ਵਿਚ ਤਾਂ ਭਿਆਨਕ ਕਾਲ ਵਲ ਇਸ਼ਾਰਾ ਦਿਤਾ ਗਿਆ ਅਤੇ ਦੂਜਾ ਇਹ ਦਸਿਆ ਗਿਆ ਹੈ ਕਿ ਰਾਂਝਾ ਭਾਵੇਂ ਰਾਠੌਰ (ਰਾਜਪੂਤ) ਅਸਲੇ ਦਾ ਸੀ, ਪਰੰਤੂ ਭੁਖ ਤੇ ਗਰੀਬੀ ਕਾਰਨ ਉਸ

1 ਡਾ; ਮੋਹਨ ਸਿੰਘ . ਇੰਟਰੋਡੇਕਸ਼ਨ ਟੂ ਪੰਜਾਬੀ ਲਿਟੇਚਰ ;

ਨੂੰ ਇਕ ਜੱਟ ਨੇ ਗੋਦ ਲੈ ਲਿਆ ਤੇ ਉਹ ਵੀ ਜੱਟ ਹੀ ਸਮਝਿਆ ਜਾਣ ਲਗ ਪਿਆ ਸੀ। ਏਹੀ ਜਾਤੀ-ਭੇਤ ਸੀ ਜਿਸ ਨੇ ਸਿਆਲਾਂ (ਜਿਹੜੇ ਆਪਣੇ ਰਾਜਪੂਤੀ ਅਸਲੇ ਪੁਰ ਨਾਜ਼ ਕਰਦੇ ਹਨ) ਤੇ ਰਾਂਝਿਆਂ (ਜਿਹੜੇ ਕੇਵਲ ਜੱਟ ਸਨ) ਦੇ ਸਿਰ ਜੁੜਨ ਨ ਦਿਤੇ। ਵਾਰਿਸ ਨੇ ਵੀ ਇਸ ਗਲ ਵਲ ਉਚੇਚਾ ਇਸ਼ਾਰਾ ਕੀਤਾ ਹੈ। ਦਸਮ ਗ੍ਰੰਥ ਵਿਚ ਰਾਂਝੇ ਦੇ ਬਾਲ ਵਰੇਸ ਵਿਚ ਦੇਸ਼ ਵਿਚ ਪਏ ਕਾਲ ਵਲ ਕੀਤਾ ਸੰਕੇਤ ਇਸ ਪ੍ਰਕਾਰ ਹੈ;--

'ਕਰਮ ਕਾਲ ਤਹ ਐਸੋ ਭਯੋ
ਤੋਂ ਨੈ ਦੇਸ ਕਾਲ ਪਰ ਗਯੋ,
ਜਿਯਤ ਨ ਕੋ ਨਰ ਬਚਯੋ ਨਗਰ ਮੈਂ,
ਸੋ ਉਬਰਯੋ ਜਾ ਕੇ ਧਨੁ ਘਰ ਮੈਂ।'

ਰਾਂਝੇ ਦੇ ਟਬਰ ਵਿਚੋਂ ਕੇਵਲ ਉਹ ਤੇ ਉਸ ਦੀ ਮਾਂ ਹੀ ਬਚੇ;

'ਚਿਤ੍ਰ ਦੇਵਿ ਇਕ ਰਾਠਿ ਨਗਰ ਮੈਂ,
ਰਾਂਝਾ ਏਕ ਪੁਤ ਤਿਹ ਘਰ ਮੈਂ।
ਤਾਕੇ ਔਰ ਨ ਬਚਿਯੋ ਕੋਈ,
ਮਾਇ ਪੂਤ ਵੈ ਬਾਚੇ ਦੋਈ।

ਪਿਛੋਂ ਮਾਂ ਵੀ ਮਰ ਗਈ। ਹੁਣ ਰਾਂਝਾ 'ਕਲੱਮ ਕੱਲਾ' ਰਹਿ ਗਿਆ;

'ਤਹਾਂ ਏਕ ਰਾਂਝਾ ਹੀ ਉਬਰਯੋ
ਔਰ ਲੋਗ ਸਭ ਤਹ ਕੇ ਮਰਯੋ।'

ਇਕ ਜੱਟ ਨੇ ਪਾਲ ਪੋਸ ਕੇ ਵੱਡਾ ਕੀਤਾ ਲੋਕ ਉਸੇ ਜੱਟ ਦਾ ਪੁਤਰ ਹੀ ਸਮਝਣ ਲਗ ਪਏ। ਉਸ ਦੇ ਮੁੱਢਲੇ ਅਸਲੇ ਨੂੰ ਹੁਣ ਕੋਈ ਨਹੀਂ ਸੀ ਜਾਣਦਾ;

'ਪੁਤ ਜਾਟ ਕੋ ਸਭ ਕੋ ਜਾਨੈ,
ਤਿਨ ਤੇ ਕੋਉ ਨ ਰਹਯੋ।'

ਇਸੇ ਕਾਲ ਦੇ [1]ਅਹਿਮਦ ਗੁੱਜਰ ਨੇ ਵੀ ਆਪਣੀ 'ਹੀਰ' (1692 ਈ,) ਵਿਚ ਜ਼ਿਕਰ ਕੀਤਾ ਹੈ। ਉਹ ਦਸਦਾ ਹੈ ਕਿ ਜਦ ਰਾਂਝਾ ਚੂਚਕ ਪਾਸ ਆਇਆ, ਤਾਂ ਉਹ ਭੁੱਖਾ ਮਰ ਰਿਹਾ ਸੀ ਤੇ ਦੇਸ਼ ਵਿਚ ਚਵ੍ਹਾਂ ਪਾਸੇ ਕਾਲ ਪਿਆ ਹੋਇਆ ਸੀ:

'ਜਦੋ ਟਕੇ ਸਿਰਸਾਹੀ ਸੀ ਅੰਨ ਵਿਕਿਆ,
ਤਦੋਂ ਕੜਕਿਆ ਸਾ ਵਡਾ ਕਾਲ ਮੀਆਂ।'

ਇਹ ਕਾਲ ਦਾ ਸੰਕੇਤ ਪਦਰਵੀਂ ਸਦੀ ਈ: ਦੇ ਮੁੱਢਲੇ ਦਹਾਕੇ ਦੇ ਅੰਨ-ਸੰਕਟ ਨੂੰ ਅੱਖਾਂ ਸਾਹਮਣੇ ਲੈ ਆਉਂਦਾ ਹੈ।

ਗੁਰੂ ਗੋਬਿੰਦ ਸਿੰਘ ਦਾ ਦੂਜਾ ਪ੍ਰਸਿਧ ਸੰਕੇਤ 'ਖ਼ਿਆਲ ਪਾਤਸ਼ਾਹੀ 10 ਵਿਚ

---

1 ਅਹਿਮਦ : ਹੀਰ (ਹੱਥ ਲਿਖਤ) ਬੰਦ 217

ਮਿਲਦਾ ਹੈ ਜਿਹੜਾ ਇਸ ਪ੍ਰੀਤ-ਕਿੱਸੇ ਨੂੰ ਅਮਰਾਪਨ ਤੇ ਪਵਿਤ੍ਰਤਾ ਬਖ਼ਸ਼ਦਾ ਹੈ। ਸੱਚੀ ਤੇਤੀ ਵਿਚ ਸੱਥਰ ਵੀ ਨਰਮ 'ਵਿਛੌਣਿਆਂ ਨਾਲੋਂ' ਵਧੇਰੇ ਨਿੱਘੇ ਬਣ ਜਾਂਦੇ ਹਨ;

'ਯਾਰੜੇ ਦਾ ਸਾਨੂੰ ਸਥਰ ਚੰਗਾ,
ਭੱਠ ਖੇੜਿਆ ਦਾ ਰਹਿਣਾ।'

## ਬੁਲ੍ਹਾ ਸ਼ਾਹ

(੧੬੮੦-੧੭੫੮ ਈ:)

ਬੁਲ੍ਹਾ ਸ਼ਾਹ ਜਿਸ ਨੂੰ ਵਾਰਿਸ ਦਾ ਸਮਕਾਲੀ ਵੀ ਕਿਹਾ ਜਾਂਦਾ ਹੈ, ਸ਼ਾਇਦ ਦੂਜਾ ਵਡਾ ਸੂਫੀ ਕਵੀ ਹੈ; ਜਿਸ ਨੇ ਆਪਣੀਆਂ ਕਾਫ਼ੀਆਂ ਵਿਚ ਹੀਰ ਰਾਂਝੇ ਵਲ ਅਨੇਕਾਂ ਸੰਕੇਤ ਦਿਤੇ ਹਨ, ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਇਹ ਕਿੱਸਾ ਵਾਰਸ ਦੇ ਨਜ਼ਮਾਉਣ ਤੋਂ ਢੇਰ ਚਿਰ ਪਹਿਲਾਂ ਲੋਕਾਂ ਦੇ ਮੂੰਹਾਂ ਤੇ ਆਮ ਚੜ੍ਹ ਚੁਕਾ ਸੀ। ਉਹ ਇਕ ਸੂਫੀ ਵਾਂਗ ਰਾਂਝੇ ਦੇ ਰੂਪ ਵਿਚ ਆਪਣੇ ਮੁਰਸ਼ਦ ਜਾਂ ਪਿਆਰੇ ਨੂੰ ਵੇਖਦਾ ਨਹੀਂ ਰੱਜਦਾ। ਉਸ ਸੰਗ ਇਕ ਮਿੱਕ ਹੋ ਜਾਂਦਾ ਹੈ:

'ਰਾਂਝੇ ਨੂੰ ਮੈਂ ਗਾਲੀਆਂ ਦੇਵਾਂ,
ਮਨ ਵਿਚ ਕਰਾਂ ਦੁਆਈ।
ਮੈਂ ਤੇ ਰਾਂਝਾ ਇਕੋ,
ਦੂਈ ਲੋਕਾਂ ਨੂੰ ਅਜ਼ਮਾਈ।'

ਉਹ 'ਰਾਂਝਾ ਸਾਡੇ ਹਿਰਦੇ ਵਿਚ ਹੈ। ਹੀਰ-ਆਤਮਾ ਅੰਵਾਈ ਉਸ ਨੂੰ ਬਾਹਰ ਢੂੰਡਦੀ ਤੇ ਲਭਦੀ ਹੈ:

'ਹੀਰ ਰਾਂਝੇ ਦੇ ਹੋ ਗਏ ਮੇਲੇ'
ਭੁਲੀ ਹੀਰ ਢੂੰਡੇਦੀ ਬੇਲੇ।
ਰਾਂਝਾ ਯਾਰ ਬੁਕਲ ਵਿਚ ਖੇਲੇ,
ਸੁੱਧ ਨ ਰਹੀਆਂ ਸੁਰਤ ਸੰਭਾਲ।'

ਇਸ ਸੱਚੇ ਸੂਫੀ ਲਈ ਤਖ਼ਤ ਹਜ਼ਾਰਾ ਹੀ ਕਾਬ੍ਹਾ ਹੈ। ਉਸ ਦਾ ਹੱਜ ਉਥੋਂ ਤਕ ਹੀ ਹੈ: ਉਹ ਕਾਬ੍ਹਾ ਜਾਣਾ ਨਹੀਂ ਲੋੜਦਾ:

'ਕਿਉਂ ਕਰ ਜਾਈਏ ਕਾਬ੍ਹੇ ਨੂੰ,
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।'

## ਅਲੀ ਹੈਦਰ ਤੇ ਹਾਮਦ:

ਪਹਿਲਿਆਂ ਸਮਕਾਲੀ ਕਵੀਆਂ ਵਿਚੋਂ ਅਲੀ ਹੈਦਰ (ਜਨਮ 1748 ਈ:) ਤੇ ਹਾਮਿਦ (ਜਨਮ 1161 ਹਿ:) ਹੋਏ ਹਨ, ਜਿਹੜੇ ਵਾਰਿਸ ਦੇ ਸਮੇਂ ਜਾਂ ਤਾਂ ਜੀਵਤ ਸਨ ਜਾਂ ਉਨਾਂ ਦੀ ਮ੍ਰਿਤੂ ਉਸ ਸਮੇਂ ਹੋਈ। ਸ਼ਾਹ ਸ਼ਰਫ (ਮ੍ਰਿਤੂ 1137 ਹਿ:) ਵਾਂਗ ਅਲੀ

ਹੈਦਰ ਵੀ ਚੋਟੀ ਦਾ ਸੂਫ਼ੀ ਕਵੀ ਹੋਇਆ ਹੈ। ਅਲੀ ਹੈਦਰ ਦੀ ਹੀਰ ਤੋਂ ਛੁਟ ਸਾਨੂੰ ਇਸ ਕਿੱਸੇ ਬਾਰੇ ਉਸ ਦੇ ਚੋਣਵੇਂ ਸ਼ਿਅਰਾਂ ਵਿਚ ਵੀ ਸੰਕੇਤ ਮਿਲਤੇ ਹਨ, ਜਿਹੜੇ ਛਾਇਆਵਾਦੀ ਰੰਗ ਵਿਚ ਰੰਗੇ ਹੋਏ ਹਨ। ਉਹ ਵੀ ਸੰਪਰਦਾਈ ਸੂਫ਼ੀਆਂ ਵਾਂਗ ਪਿਆਰੇ ਤੇ ਪ੍ਰਿਯ ਦੀ ਏਕਤਾ ਹੀਰ ਰਾਂਝੇ ਦੇ ਵਿਅਕਤੀਆਂ ਰਾਹੀਂ ਦ੍ਰਿੜਾਉਂਦਾ ਹੈ:

'ਰਾਂਝਣ ਹੀਰ ਤੇ ਹੀਰ ਹੈ ਰਾਂਝਣ,
ਇਕ ਨੂੰ ਕੌਣ ਨਿਖੇੜੇ ਵਲੇ!'

**ਹਾਮਦ :**

ਹਾਮਦ ਨੇ 'ਜੰਗਨਾਮਾ' ਤੋਂ ਛੁਟ 'ਹੀਰ ਹਾਮਦ' ਦੇ ਨਾਮ ਹੇਠ ਇਹ ਕਿੱਸਾ ਰੂਪਮਾਨ ਕੀਤਾ ਅਤੇ ਅਲੀ ਹੈਦਰ (1777 ਈ.) ਨੇ 'ਸੀਹਰਫ਼ੀ ਹੀਰ' ਰਚੀ। ਹਾਮਦ ਜਿਥੇ ਆਪਣੀ 'ਹੀਰ' ਵਿਚ ਆਪਣੇ ਤੋਂ ਪਹਿਲੇ ਕੁਝ ਇਕ ਕਵੀਆਂ ਦਾ ਜ਼ਿਕਰ ਕਰਦਾ ਹੈ, ਜਿਨਾਂ ਦੇ ਰਚੇ ਹੋਏ ਕਿਸਿਆ ਦੇ ਅਧਾਰ ਤੇ ਉਸ ਨੇ ਆਪਣਾ ਕਿੱਸਾ ਕਿਹਾ, ਉਥੇ ਹੈਰਾਨੀ ਦੀ ਗਲ ਹੈ ਕਿ ਉਹ ਵਾਰਿਸ ਦਾ ਨਾਮ ਕਿਧਰੇ ਨਹੀਂ ਲੈਂਦਾ, ਜਿਸ ਨੇ ਉਸ ਸਮੇ ਤਕ ਆਪਣੀ ਹੀਰ ਹਰ ਹਾਲਤ ਵਿਚ ਸੰਪੂਰਣ ਕਰ ਲਈ ਸੀ। ਹਾਮਦ ਆਪਣੇ ਕਿਸੇ ਦੇ ਆਦਿ ਵਿਚ ਲਿਖਦਾ ਹੈ :

'ਚਾਵਲ ਮੰਗਿ ਕੇ ਮੁਕਬਲੇ ਤੋਂ
ਲੂਨ ਅਹਿਮਦੇ ਦਾ ਵਿਚ ਪਾਵਸਾਂ ਮੈਂ।
ਘਿਓ ਹੱਟ ਗੁਰਦਾਸ ਦਾ ਵਿਚ ਪਾਵਾਂ,
ਖਿਚੜੀ ਜੋੜਿ ਕੇ ਦੇਸ ਰੀਝਾਵਸਾਂ ਮੈਂ'

**ਵਲੀ ਰਾਮ ਪੰਜਾਬੀ ;**

1ਡਾ: ਮੋਹਨ ਸਿੰਘ ਅਨੁਸਾਰ ਵਲੀ ਰਾਮ ਪੰਜਾਬੀ ਸ਼ਾਹ ਜਹਾਨ (1627-1656 ਈ:) ਦੇ ਰਾਜ ਸਮੇਂ ਦਿਲੀ ਵਿਚ ਰਹਿੰਦਾ ਸੀ, ਜਿਸ ਨੇ ਆਪਣੀ ਇਕ ਕਾਫ਼ੀ ਵਿਚ 'ਰਾਂਝਣ ਬਾਰੇ ਸੰਕੇਤ ਕੀਤਾ ਹੈ। ਉਹ ਕਹਿੰਦਾ ਹੈ :

"ਰਲ ਕੇ ਸਈਆਂ ਪੁਛਣ ਆਈਆਂ,
ਤੁਸੀਂ ਭੀ ਕਹੀ ਦੀਆਂ ਜਾਈਆਂ;
ਕਖੀਂ ਭਾਹ ਛਿਪਾਵਣ ਆਈਆਂ,
ਰਾਂਝਣ ਕੀਤੀ ਮੈਂ ਬਾਂਦੀ
ਮੂਲਿ ਕਰਿ।'

(ਰਾਗ ਜੈ ਜੈ ਵੰਤੀ)

ਤੇ ਉਹ ਹਰ ਹਾਲਤ ਵਿਚ ਰਾਂਝਨੇ ਵਲ ਜਾਣਾ ਲੋੜਦਾ ਹੈ ;

---

1 ਡਾ. ਮੋਹਨ ਸਿੰਘ ; ਪੰਜਾਬੀ ਅਦਬ ਦੀ ਮੁਖ਼ਤਸਿਰ ਤਾਰੀਖ ; 1943 ਪੰਨਾ 120

'ਵਲੀ ਜੀਵਨ ਪਿਆਰੇ ਸੇਤੀ,
ਹੋੜੇ ਆਈਆਂ ਬਾਬਲ ਕੇਤੀ,
ਜੀਉ ਰਹੇ ਨ ਰਤੀ ਜੇਤੀ
ਰਾਂਝਨ ਡਹੂੰ ਮੈਂ ਵੈਸਾਂ
ਜੁਲਿ ਕਰ ।'

**ਬਾਬਾ ਕਾਹਨਾ** ;

ਬਾਬਾ ਕਾਹਨਾ ਵੀ ਉਪ੍ਰੋਕਤ ਕਥਨਾਂ ਦੀ ਪੁਸ਼ਟੀ ਕਰਦਾ ਹੈ, ਭਾਵੇਂ ਉਹ ਸਸੀ, ਪੁੰਨੂ ਲਿਖਦਿਆ ਰਾਂਝੇ ਨੂੰ 'ਮਹੀਵਾਲ' ਕਰਕੇ ਸਦਦਾ ਹੈ। ਉਸ ਲਈ 'ਮਹੀਵਾਲ ਦਾ ਦਰ ਬਹੁਤ ਉੱਚਾ ਹੈ;

'ਸਾਵੇ ਤੱਲੇ ਧੇਨ ਚਰੇ, ਹਰਿ ਰੰਗੀਆਲੇ,
ਉਚਾ ਹੈ ਮਹੀਵਾਲ।'

**ਗੁਲਾਮ ਕਾਦਰ ਸ਼ਾਹ, ਕਰਮ ਅਲੀ ਸ਼ਾਹ ਤ ਸ਼ਾਹ ਹਬੀਬ**

ਛੋਟੇ ਕਵੀਆਂ ਵਿਚੋਂ ਗੁਲਾਮ ਕਾਦਰ ਸ਼ਹ ਬਟਾਲਵੀ (ਮ੍ਰਿਤੂ 1176 ਹਿ;) ਸਯਦ ਕਰਮ ਅਲੀ ਸ਼ਾਹ (ਪਿਛਲੇਰਾ ਮੁਗਲ ਕਾਲ) ਜਿਹੜਾ ਸ਼ਾਹ ਹੁਸੈਨ ਦਾ ਸ਼ਾਗਿਰਦ ਸੀ ਅਤੇ ਸ਼ਾਹ ਹਬੀਬ (12 ਵੀਂ ਸਦੀ ਹਿਜਰੀ) ਨੇ ਵੀ ਹੀਰ ਰਾਂਝੇ ਵਲ ਸੰਕੇਤ ਭਰਦਿਆਂ ਪ੍ਰਸੰਨਤਾ ਮਹਿਸੂਸ ਕੀਤੀ ਹੈ ;

**ਗੁਲਾਮ ਕਾਦਰ** :

1ਗੁਲਾਮ ਕਾਦਰ ਨੇ ਸੂਫੀ ਖ਼ਿਆਲਾਂ ਦਾ ਵਿਸ਼ਲੇਸ਼ਨ ਕਰਦਿਆਂ ਪੁਰਾਤਣ ਸੂਫ਼ੀ ਕਵੀਆਂ ਦੇ ਰਾਗ ਵਿਚ ਗਾਇਆ ਹੈ ਅਤੇ ਹੀਰ ਤੇ ਰਾਂਝੇ ਨੂੰ ਇਕੋ ਤੇ ਉਸ ਅਲ੍ਹਾ ਦਾ ਹੀ ਰੂਪ ਸਮਝਿਆ ਹੈ; ਕਹਿੰਦਾ ਹੈ :

'ਆਪੇ ਹੀਰ ਤੇ ਆਪੇ ਰਾਂਝਣ
ਆਪੇ ਜੀ ਨੂੰ ਸੱਲੇ ।
ਆਪੇ ਮਹੀ ਤੇ ਆਪੇ ਮਾਹੀ
ਆਪੇ ਝਲ ਅੱਵਲੇ ।'

**ਸੱਯਦ ਕਰਮ ਅਲੀ ਸ਼ਾਹ** :

ਸੱਯਦ ਕਰਮ ਅਲੀਸ਼ਾਹ ਗੁਰੂ ਗੋਬਿੰਦ ਸਿੰਘ ਦੇ ਰਚੇ ਖਿਆਲ 2(ਪਾਤਸ਼ਾਹੀ 10) ਦੀ ਧੁਨੀ ਵਿਚ ਹੀ ਗਾਉਂਦਾ ਹੋਇਆ ਲਿਖਦਾ ਹੈ :

"ਵਹਿਸਾਂ ਤਖ਼ਤ ਹਜ਼ਾਰੇ ਨੀ ਮਾਏ
ਭਠ ਪਏ ਝੰਗ ਸਿਆਲ

1 ਅਬਦੁਲ ਗਫੂਰ : ਪੰਜਾਬੀ ਅਦਬ ਤੇ ਜ਼ਬਾਨ ਦੀ ਤਾਰੀਖ਼. ਪੰਨਾ 153
2 'ਯਾਰੜੇ ਦਾ ਸਾਨੂੰ ਸੱਥਰ ਚੰਗੇ, ਭੱਠ ਖੇੜਿਆਂ ਦਾਂ ਰਹਿਣਾ' [ਖਿਆਲ ਪਾ. 10]

ਪਿਆਰੇ ਦੇ ਲੜ ਲਗ
ਓਸ ਮਾਹੀ ਦੀ ਹੀਰ ਸਲੇਟੀ,
ਕੀਹ ਹੋਰ ਕਿਸੇ ਦੀ ਮਜਾਲ,
ਪਿਆਰੇ ਦੇ ਲੜ ਲਗ

**ਸ਼ਾਹ ਹਬੀਬ :**

ਸ਼ਾਹ ਹਬੀਬ 'ਤਰਲਿਆਂ ਸਹਿਤ ਆਪਣੇ ਸਾਈਂ ਰਾਂਝੇ ਪਾਸੋਂ ਪੁਛਦਾ ਹੈ ਕਿ ਉਸ ਆਵਣ ਤੋਂ ਕਿਉਂ ਚਿਤ ਚਾ ਰਖਿਆ ਹੈ, ਕਿਉਂ ਜੋ ਉਹਦੇ ਬਿਨਾਂ ਜੀਵਨ ਵੀ ਉਸ ਲਈ ਮੌਤ ਸਮਾਨ ਹੈ :

"ਆਵਣ ਕਿਉਂ ਛਡਿਓ ਸਾਂਈ ਰਾਂਝਾ,
ਸਾਥੋਂ ਕੀਹ ਚਿਤ ਚਇਓ ।'

ਅਸੀਂ ਇਹ ਅਧਿਆਇ ਬੰਦ ਕਰਨ ਤੋਂ ਪਹਿਲਾਂ ਪੰਜਾਬ ਦੇ ਲੋਕ ਗੀਤਾਂ ਵਿਚੋਂ ਹੀਰ ਰਾਂਝੇ ਬਾਰੇ ਮਿਲਦੇ ਕੁਝ ਕੁ ਸੰਕੇਤ ਇਥੇ ਦੇਣਾ ਚਾਹੁੰਦੇ ਹਾਂ । ਇਹਨਾਂ ਬਾਬਤ ਵਿਸਥਾਰ 'ਨੈ 1 ਝਨਾਂ' ਤੇ 2 ਬਾਰ ਦੇ ਢੋਲ ਵਿਚ ਮਿਲ ਸਕਦੇ ਹਨ । ਕੁਝ ਕੁ ਹਵਾਲੇ ਅਸੀਂ ਇਥੇ ਦਿੰਦੇ ਹਾਂ :

"ਹੀਰ ਲੈ ਦਿਤੀ ਧੀਦਣ ਰਾਂਝਣ ਨੂੰ
ਭਲੇ ਮਨਾਏ ਨੇ ਜੱਟ ਦੇ,
ਮੀਏਂ ਰਾਂਝੇ ਕੰਨ ਵਿਨਾਏ,
ਮੁੜ ਧੂੰਏਂ ਚਾਂ ਮੇਲ ਹਾ ਨੇ ਝੰਗ ਦੇ'

ਹੀਰ ਰਾਂਝੇ ਦੀ ਪ੍ਰੀਤੀ ਸੱਚੀ ਦਰਸਾਈ ਹੈ । ਰਾਂਝੇ ਨੂੰ ਚੂਚਕ ਦੇ ਡੰਗਰ ਢੋਂਦਾ ਹੈ

'ਇਸ਼ਕ ਮਾਈ ਹੀਰ ਤੇ ਰਾਂਝੇ ਦਾ ਏ
ਰਾਂਝਾ ਡਾਗਾਂ ਚੂਚਕ ਦੀਆਂ ਹੂਕੇ ।'

ਰਾਂਝੇ ਨੇ ਖਲੇ ਹੋ ਹੋ ਮਸਤਾਨਿਆਂ ਵਾਂਗ ਬੀਨ ਵਜਾਈ ਮਾਣੋ ਉਹ 'ਹੀਰ' ਸਪਣੀ ਨੂੰ ਕੀਲਣ ਆਇਆ ਜੋਗੀ ਸੀ :

"ਮੀਏ ਰਾਂਝੇ ਵਗਾਈਆਂ ਬੀਨਾਂ
ਖਲੋ ਹੋ ਮਸਤਾਨੇ'

ਰਾਂਝਾ ਨਿਰਸੰਦੇਹ ਮੁਰਸ਼ਦ ਹੈ, ਜਿਸ ਨੂੰ ਆਪਣਾ ਪੀਰ ਤੇ ਹਾਦੀ ਬਣਾਉਣ ਉਪਰੰਤ ਆਤਮਾ ਸੁਹਾਗਣ ਹੋ ਜਾਂਦੀ :

'ਉਸ ਦਿਹਾੜੇ ਦੀ ਸੁਹਾਗਣ ਹੋ ਗਈਆਂ
ਜਿਸ ਦਿਹਾੜੇ ਦਾ ਮੀਆਂ ਰਾਂਝਾ
ਮੁਰਸ਼ਦ ਨੱਪਿਆ ।'

---

1 ਹਰਜੀਤ ਸਿੰਘ : ਨੈ ਝਨਾਂ
2 ਸ਼ੇਰ ਸਿੰਘ : ਬਾਰ ਦੇ ਢੋਲੇ

## (ੲ) ਵਾਰਿਸ ਦਾ ਜੀਵਨ ਉਸਦੀ ਰਚਨਾ ਦੇ ਅਧਾਰ ਤੇ

ਵਾਰਿਸ ਦਾ ਜੀਵਨ, ਲਿਖਤੀ ਸਬੂਤਾਂ ਦੀ ਅਣਹੋਂਦ ਕਾਰਨ, ਇਕ ਗੁਮਨਾਮ ਕਵੀ ਦਾ ਜੀਵਨ ਹੈ, ਜਿਸ ਦਾ ਪੂਰਬ ਦੇ ਜੀਵਨ ਦਾ ਮਨੁਖ ਦੀ ਕਹਾਣੀ ਵਾਂਗ ਨਾ ਆਦਿ ਪਤਾ ਹੈ ਨਾ ਅੰਤ ਮਾਲੂਮ। ਇਹ ਹਾਲ ਕੇਵਲ ਵਾਰਿਸ ਦਾ ਹੀ ਨਹੀ, ਲਗ ਭਗ ਸਾਰੇ ਪੁਰਾਤਣ ਟਕਸਾਲੀ ਪੰਜਾਬੀ ਸਾਹਿਤਕਾਰਾਂ ਦਾ ਹੈ, ਜਿਨ੍ਹਾਂ ਦੇ ਜੀਵਨ-ਚਰਿੱਤ੍ਰ ਆਪਾ ਉਘਾੜਨ ਲਈ ਕਿਸੇ ਉਸਤਾਦ ਕਲਾਕਾਰ ਜਾਂ ਆਲੋਚਕ ਦੀ ਉਡੀਕ ਕਰ ਰਹੇ ਹਨ। ਇਸ ਦਾ ਵਡਾ ਕਾਰਨ ਪੰਜਾਬੀ ਸਾਹਿਤ ਸੰਸਾਰ ਵਿਚ ਕਵੀਆਂ ਜਾਂ ਲਿਖਾਰੀਆਂ ਦੇ ਤਜ਼ਕਰਿਆ ਜਾਂ ਜੀਵਨ ਇਤਿਹਾਸਾਂ ਦੀ ਥੁੜ ਹੈ, ਅਤੇ ਜਦ ਤਕ ਉਚ ਪੱਧਰ ਤੇ ਪੰਜਾਬੀ ਕਵੀਆਂ ਦਾ ਕੋਈ ਪ੍ਰਮਾਣੀਕ ਜੀਵਨ-ਸੰਗ੍ਰਿਹ ਤਿਆਰ ਨਹੀਂ ਕੀਤਾ ਜਾਂਦਾ, ਇਹ ਘਾਟ ਇਵੇਂ ਹੀ ਅਨੁਭਵ ਕੀਤੀ ਜਾਂਦੀ ਰਹੇਗੀ।

ਪਰੰਤੂ ਜਿਵੇਂ ਗ੍ਰਹਿਣ ਲਗੇ ਚੰਦ੍ਰਮਾ ਦੀ ਚਾਨਣੀ ਨੂੰ ਹਨੇਰਾ ਲੱਖ ਜਤਨ ਕਰਨ ਦੇ ਬਾਵਜੂਦ ਵੀ ਆਪਣੇ ਕਲਾਵੇ ਵਿਚ ਲੈਣੋ ਜਾਂ ਪੱਲੇ ਹੇਠ ਛੁਪਾਉਣੋਂ ਅਸਮਰਥ ਰਹਿੰਦਾ ਹੈ ਤੇ ਚੰਨ ਦੀਆਂ ਰਿਸ਼ਮਾਂ ਉਸ ਦੇ ਗੋਲ ਢੱਕਣ ਚੋਂ ਸਿਰ ਕੱਢ ਕੱਢ, ਫੁਟ ਫੁਟ ਉਸਦੇ ਸਰਬ-ਉੱਜਲ ਅਸਲੇ ਨੂੰ ਪ੍ਰਗਟਾਉਣੋਂ ਨਹੀਂ ਰਹਿੰਦੀਆਂ, ਇਸੇ ਤਰ੍ਹਾਂ ਵਾਰਿਸ ਦੇ ਜੀਵਨ ਦੇ ਝਲਕਾਰੇ ਉਸ ਦੀ ਰਚਨਾਂ ਵਿਚੋਂ ਆਪਣੇ ਆਪ ਸਾਮ੍ਹਣੇ ਆਉਂਦੇ ਤੇ ਉਸ ਦੇ ਚਰਿੱਤਾਂ ਨੂੰ ਉਲੀਕਦੇ ਚਲੇ ਜਾਂਦੇ ਹਨ। ਅਸਾਂ ਵਾਰਿਸ ਦੇ ਜੀਵਨ ਲਈ ਉਸ ਦੀ ਰਚਨਾਂ ਦੀ ਓਟ ਲਈ ਹੈ, ਜਿਸ ਕਰਕੇ ਇਹ ਚਿਤ੍ਰਣ ਉਸ ਦੀ ਰਚਨਾਂ ਦਾ ਰਿਣੀ ਹੈ।

ਪਰ ਜਿਥੇ ਵਾਰਿਸ ਦੇ ਜੀਵਨ ਸਬੰਧੀ ਬਹੁਤਾ ਕੁਝ ਪਤਾ ਨਹੀ, ਉਥੇ ਉਸਦੀ ਰਚਨਾ 'ਹੀਰ ਵਾਰਿਸ' ਸਾਰੇ ਪੰਜਾਬੀ ਜਗਤ ਦੀ ਜੀਭਾ ਪੁਰ ਹੈ, ਤੇ ਕੀ ਬੱਚਾ ਤੇ ਕੀ ਨੱਢਾ, ਕੀ ਮਰਦ ਤੇ ਕੀ ਇਸਤ੍ਰੀ ਸਾਰੇ ਹੀ ਉਸ ਤੋਂ ਭਲੀ ਪ੍ਰਕਾਰ ਜਾਣੂ ਹੀ ਨਹੀਂ ਉਸ ਦਾ ਲੋਹਾਂ ਜਾਂ ਸਿੱਕਾ ਵੀ ਮੰਨਦੇ ਹਨ। ਵਾਰਿਸ ਦੇ ਜੀਵਨ ਦੀ ਮੱਸਿਆ ਪੁਰ 'ਹੀਰ' ਦੇ ਭਾਵ ਤਾਰੇ ਚਮਕ ਚਮਕ ਉਸ ਨੂੰ ਦੀਵਾਲੀ ਦੇ ਚਾਨਣੇ ਤੇ ਪੂਰਨਮਾਸ਼ੀ ਦੀ ਚੰਨ ਚਾਨਣੀ ਨਾਲੋਂ ਵੀ ਕਿਧਰੇ ਵਧੇਰੇ ਰੋਸ਼ਨ ਕਰ ਰਹੇ ਹਨ। ਆਓ! ਇਸ ਤਾਰਿਆਂ ਭਰੀ ਭਿੰਨੜੀ ਰੈਣ ਦੀ ਚਾਨਣੀ ਤੇ ਮਿੱਠੀ ਠੰਢ ਵਿਚ ਉਸ ਦੀ ਜੀਵਨ ਗਾਥਾ ਦਾ ਰਸ ਮਾਣੀਏ।

**ਰਚਨਾ**

ਵਾਰਿਸ ਦੀ ਹੀਰ ਉਸ ਦੀ ਪਹਿਲੀ ਤੇ ਅੰਤਮ ਮਹਾਨ ਕ੍ਰਿਤ ਹੈ ਜਿਹੜੀ ਉਸ ਦੇ

ਆਪਣੇ ਕਥਨ ਅਨੁਸਾਰ 1180 ਹਿਜਰੀ ਮੁਤਾਬਕ ਸੰਮਤ 1823 ਬਿਕ੍ਰਮੀ ਜਾਂ 1767 ਈ; ਵਿਚ ਸੰਪੂਰਨ ਹੋਈ। ਇਹ ਤ੍ਰੀਕ ਦੋਂਹ ਸੰਮਤਾਂ ਵਿਚ ਦਿਤੀ ਹੋਣ ਕਰ ਕੇ ਕਈਆਂ ਨੂੰ ਭੁਲੇਖਾ ਪਾਂਦੀ ਰਹੀ। ਕਿਸੇ ਨੇ ਹਿਜਰੀ ਠੀਕ ਦਿਤੀ ਤਾਂ ਬਿਕਰਮੀ ਜਾਂ ਈਸਵੀ ਵਿਚ ਭੁਲੇਖਾ ਖਾਧਾ। ਮੁਸਲਮਾਨ ਕਵੀ, ਆਮੂਮਨ ਹਿਜਰੀ ਤ੍ਰੀਕ ਦੇਂਦੇ ਸਨ। ਵਾਰਿਸ ਨੇ, ਜਿਹੜਾ ਹਿੰਦੂ ਮਿਥਿਆਸ ਤੋਂ ਵੀ ਉਨਾਂ ਹੀ ਜਾਣੂ ਜਾਪਦਾ ਹੈ ਜਿਨਾਂ ਕਿ ਮੁਸਲਮਾਨੀ ਸਾਹਿਤ ਦਾ ਵਾਕਫ਼ਕਾਰ, ਹਿਜਰੀ ਤ੍ਰੀਕ ਦੇ ਨਾਲ ਬਿਕ੍ਰਮੀ ਸੰਮਤ ਵੀ ਦੇ ਦਿਤਾ। 'ਹੀਰ ਵਾਰਿਸ' ਦੇ ਮੂਲ ਖਰੜੇ ਫ਼ਾਰਸੀ ਅਖਰਾਂ ਵਿਚ ਲਿਖੇ ਹੋਣ ਕਾਰਨ, ਦਿਤੇ ਹੋਏ ਬਿਕ੍ਰਮੀ ਸੰਮਤ ਨੂੰ ਗੁਰਮੁਖੀ ਲਿਪੀ ਵਿਚ ਉਲਟਾਉਣ ਲਗਿਆਂ ਅਣਜਾਣ ਕਾਤਬਾਂ ਜਾਂ ਲਿਖਾਰੀਆਂ ਨੇ 'ਤ੍ਰੇਈਸੀਆਂ' ਹੈ ਬਤੀਸੀਆ, ਜਾਂ ਬਾਈਸਵਾਂ ਕਰਕੇ ਲਿਖ ਮਾਰਿਆ ਤੇ ਇਸ ਤਰ੍ਹਾਂ ਦੋ ਅਨੁਕੂਲ ਤ੍ਰੀਕਾਂ ਨੂੰ ਆਪਸ ਵਿਚ ਟਕਰਾ ਦਿਤਾ, ਜਿਸ ਪੁਰ ਸਾਹਿਤ ਇਤਿਹਾਸਕਾਰਾਂ ਨੇ ਆਪਣੇ ਅਨੁਮਾਨ ਦੇ ਘੋੜੇ ਦੁੜਾ ਦੁੜਾ ਤੱਤ-ਮੈਦਾਨ ਦੀ ਮਿਟੀ ਪੁਟ ਮਾਰੀ ਤੇ ਧੂੜ ਉਡਾ ਉਡਾ ਸਾਹਿਤ ਪ੍ਰੇਮੀਆਂ ਨੂੰ ਅੰਨ੍ਹਿਆ ਕਰਕੇ ਰਖ ਦਿਤਾ।

ਵਾਰਿਸ ਦੇ ਇਸ ਸ਼ਾਹਕਾਰ ਦੇ ਰਚਣ ਦੀਆਂ ਤ੍ਰੀਕਾਂ ਨਾ ਕੇਵਲ ਛਪੀਆਂ ਹੋਇਆ ਛੋਟੀਆਂ ਵਡੀਆਂ ਤੇ ਅਸਲੀ ਨਕਲੀ ਹੀਰਾਂ ਵਿਚ ਹੀ ਉਟ-ਪਾਂਟਸ ਦਿਤੀਆਂ ਹੋਇਆਂ ਹਨ, ਸਗੋਂ ਹੱਥ-ਲਿਖਤਾ (ਦੋਵੇਂ ਗੁਰਮੁਖੀ ਤੇ ਫ਼ਾਰਸੀ ਅਖਰਾਂ ਵਾਲੀਆਂ) ਦੇ ਲਿਖਾਰੀ ਵੀ ਇਹ ਟਪਲਾ ਖਾਣੋਂ ਨਾ ਰਹਿ ਸਕੇ। ਗੁਰਮੁਖੀ [1]ਹੱਥ ਲਿਖਤਾਂ ਵਿਚੋਂ 1821 ਈ: ਵਾਲੀ ਹੀਰ ਵਿਚ ਇਹ ਤ੍ਰੀਕ ਇਸ ਤ੍ਰਾ ਦਿਤੀ ਹੋਈ ਹੈ ;—

'ਸੁਣ ਯਾਰਾ ਸੈ ਅਸੀਆਂ
ਬਤੀਆ ਸੰਮਤਾਂ ਤੇ ਹਿਜਰਤ'

[2]ਅਤੇ 1827 ਈ, ਲਿਖਤ ਵਾਲੀ ਹੀਰ ਇਸ ਪ੍ਰਕਾਰ ਹੈ :—

'ਸੰਨ ਯਾਰਾ ਸੈ ਅਸੀਆਂ ਤਦੋਂ ਆਹਾ
ਲੰਮੇ ਦੇਸ ਦੇ ਵਿਚ ਹੀਰ ਹੋਈ।
ਅਠਾਰਾਂ ਸੈ ਬਤੀਆਂ ਸੰਮਤਾ ਦਾ
... ... ... ...

[3]ਇਸੇ ਤਰ੍ਹਾਂ 1856 ਈ: ਵਾਲੇ ਨੁਸਖੇ ਵਿਚ ਇਹ ਤ੍ਰੀਕ ਇੰਵ ਅੰਕਤ ਹੈ:—

'ਦਹਿਸਤ ਸੋ ਅਸੀਏ ਬਣੀ ਹਿਜਰਤ
... ... ... ...

---

1 ਭਾਸ਼ਾ ਵਿਭਾਗ ਲਾਇਬ੍ਰੇਰੀ, ਪਟਿਆਲਾ

2 ਭਾਸ਼ਾ ਵਿਭਾਗ ਲਾਇਬ੍ਰੇਰੀ, ਪਟਿਆਲਾ

3 ਸੰਤ ਇੰਦਰ ਸਿੰਘ ਕ੍ਰਵਰਤੀ ਦਾ ਨਿਜੀ ਨੁਸਖਾ

ਸਤਾਰਾਂ ਸੈ ਬਿਆਸੀਆ ਸੰਮਤ...

... ... ...

1ਫ਼ਾਰਸੀ ਅੱਖਰਾਂ ਵਾਲੇ ਹੱਥ ਲਿਖਤ ਨੁਸਖੇ ਵਿਚ ਵੀ ਇਹ ਦੋਵੇਂ ਸੰਮਤਾਂ ਦੀਆ ਤੁਕਾਂ ਠੀਕ ਨਹੀਂ ਬੈਠਦੀਆਂ :—

"ਸੰਨ ਯਾਰਾ ਸੈ ਅਸੀਆ ਨਬੀ ਹਿਜਰੀ
ਅਠਾਰਾਂ ਸੈ ਤੇ ਬੀਸੀਆ ਸੰਮਤਾਂ ਦਾ ...... 2

ਇਸੇ ਤਰ੍ਹਾਂ ਇਕ ਹੋਰ ਵੀ ਪੁਰਾਣੇ 1834 ਈਸਵੀ ਵਿਚ ਫ਼ਾਰਸੀ ਅਖਰਾਂ ਵਿਚ ਲਿਖੇ ਕਲਮੀ ਨੁਸਖੇ ਵਿਚ ਇਹ ਤੁਕਾਂ ਇਉਂ ਮਿਲਦੀਆਂ ਹਨ :—

ਸੰਨ ਹਿਜਰੀ ਸੈ ਯਾਰਾ ਸੀ ਤਦੋਂ ਆਹਾ
... ... ...
ਸਤਾਰਾਂ ਸੈ ਬਰਸ ਉਪ੍ਰੰਤ ਅੱਸੀ
ਰਾਜੇ .. ... ... ।

ਉਪ੍ਰੋਕਤ ਸਾਰਿਆਂ ਨੁਸਖਿਆਂ ਤੋਂ ਖੋਜੀ ਦੇ ਪੱਲੇ ਕੁਝ ਨਹੀਂ ਪੈਦਾ । ਇਸੇ ਲਈ ਸ਼ਾਇਦ ਇਨ੍ਹਾਂ ਦੋਹਾਂ ਤੁਕਾਂ ਵਿਚ ਮੁਤਾਬਕਤ ਨਾ ਆ ਸਕੀ ।

ਪਰੰਤੂ ਇਸ ਗੁਥੀ ਨੂੰ ਪੰਜਾਬ ਯੂਨੀਵਰਸਟੀ ਲਾਇਬ੍ਰੇਰੀ ਵਿਚ ਡਾ: ਮੋਹਨ ਸਿੰਘ ਜੀ ਦੇ ਜਤਨਾਂ ਸਦਕਾ ਪਾਕਿਸਤਾਨੋਂ ਉਚੇਚੇ ਮੰਗਵਾਏ ਫ਼ਾਰਸੀ ਅਖਰਾਂ ਵਾਲੇ ਕਲਮੀ ਨੁਸਖੇ (ਲਿਖਤ 1844ਈ:) ਨੇ ਸੁਲਝਾ ਦਿਤਾ । ਉਥੇ ਸਬੰਧਤ ਬੰਦ ਵਿਚ ਇਹ ਤੁਕਾਂ ਇਉਂ ਦਿਤੀਆਂ ਹੋਈਆਂ ਮਿਲਦੀਆਂ ਹਨ, ਜਿਨ੍ਹਾਂ ਨੂੰ ਪੜ੍ਹ ਕੇ ਕਿਸੇ ਭੁਲੇਖੇ ਦੀ ਸੰਭਾਵਨਾਂ ਬਾਕੀ ਨਹੀਂ ਰਹਿ ਜਾਂਦੀ :—

"ਸੰਨ ਯਾਰਾ ਸੈਂ ਅਸੀਆ ਸੀ ਨਬੀ ਹਿਜਰਤ
ਲੰਮੇ ਦੇਸ ਦੇ ਵਿਚ ਤਿਆਰ ਹੋਈ
ਅਠਾਰਾਂ ਸੈਂ ਤੇਈਸੀਆ ਸੰਮਤਾ ਦਾ,
ਰਾਜੇ ਬ੍ਰਿਕਮਾਜੀਤ ਦੇ ਸਾਰ ਹੋਈ ।

ਹਿਜਰੀ ਸਮਤ ਵੀ ਠੀਕ ਹੈ ਤੇ ਉਸ ਦੇ ਮੁਤਾਬਕ ਬਿਕਰਮੀ ਸਮਤ ਜਿਹੜਾ ਅੰਕੜਿਆ ਵਿਚ ਵੀ ਦਿਤਾ ਹੋਇਆ ਹੈ ਅਸਲੋਂ ਠੀਕ ਬੈਠਦਾ ਹੈ ।

ਤਾਂ ਤੇ ਸਿੱਧ ਹੋਇਆ ਕਿ ਵਾਰਿਸ ਨੇ ਆਪਣੀ ਰਚਨਾ 1180 ਹਿਜਰੀ ਅਰਥਾਤ ਸੰਮਤ 1823 ਬਿਕਰਮੀ ਜਾਂ 1767 ਈ: ਵਿਚ ਲਿਖੀ । ਜਗ੍ਹਾ ਬਾਰੇ ਕੋਈ ਮਤਭੇਤ ਨਹੀਂ ਸਾਰੇ ਨੁਸਖੇ ਇਸ ਤੁਕ ਵਾਲੇ ਬੰਦ ਤੋਂ ਅਗਲੇ ਬੰਦ ਵਿਚ 'ਖਰਲ ਹਾਂਸ ਦਾ ਸ਼ਹਿਰ ਮਸ਼ਹੂਰ

1 ਅਬਦੁਲ ਅਜ਼ੀਜ਼, ਪੱਛਮੀ ਪਾਕਿਸਤਾਨ ਦ ਲਿਖਤ

2 ਭਾਸ਼ਾ ਵਿਭਾਗ ਲਾਇਬਰੇਰੀ, ਪਟਿਆਲਾ

ਮਲਕਾ' ਦੇ ਕੇ ਇਸ ਅਸਥਾਨ ਨੂੰ ਹਮੇਸ਼ਾ ਲਈ ਅਮਰ ਕਰ ਦੇਂਦੇ ਹਨ। ਇਸ ਮਹਾਨ ਕ੍ਰਿਤ ਨੂੰ ਮਲਕਾ ਹਾਂਸ (ਮਿੰਟਗੁਮਰੀ) ਦੀ ਸੋਨ ਸਵੇਰੀ ਮਿਟੀ ਨੇ ਜਨਮ ਦਿਤਾ ਤੇ ਪੰਜਾਬ ਦੇ ਸਪੂਤਾਂ ਨੇ ਇਸ ਨੂੰ ਹੁਣ ਤਕ ਆਪਣੇ ਗਲ ਨਾਲ ਲਾ ਕੇ ਰਖਿਆ, ਤੇ ਪਿਛੋਂ ਆਏ ਕਵੀਆਂ ਨੇ ਇਸ ਨੂੰ ਕੇਸਰ ਵਤ ਆਪਣੀਆਂ ਰਚਨਾ ਪੁਰ ਛਿੜਕ ਛਿੜਕ ਉਨ੍ਹਾਂ ਨੂੰ ਸ਼ਗਨਾਂ ਹਾਰੀਆ ਬਣਾ ਲਿਆ।

ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਵਾਰਿਸ ਦੇ ਜਨਮ ਲਈ ਸਾਨੂੰ ਉਸ ਦੀ ਕ੍ਰਿੱਤ ਦਾ ਹੀ ਰਿਣੀ ਹੋਣਾ ਪੈਂਦਾ ਹੈ ਤੇ ਉਸੇ ਦੀ ਟੇਕ ਲੈਣੀ ਪੈਂਦੀ ਹੈ। ਜਦ ਇਹ ਸਾਬਤ ਹੋ ਗਿਆ ਕਿ ਵਾਰਿਸ ਦੀ ਕਲਮ ਨੇ ਇਸ ਰਚਨਾ ਨੂੰ 1180 ਹਿ: ਵਿਚ ਸੰਪੂਰਣ ਕੀਤਾ, ਤਾਂ ਹੁਣ ਇਹ ਮਾਲੂਮ ਕਰਨ ਦੀ ਅਵਸ਼ਕਤਾ ਹੈ, ਕਿ (1) ਉਸ ਨੇ ਇਹ ਕ੍ਰਿਤ ਕਿਸ ਉਮਰ ਵਿਚ ਲਿਖੀ ਤੇ (2) ਇਸ ਕ੍ਰਿਤ ਵਿਚ ਆਏ ਸੰਕੇਤਾਂ ਤੇ ਹਵਾਲਿਆਂ ਦਾ ਸਮਾ ਕੀ ਸੀ, ਕਿਉਂ ਜੋ ਇਸ ਨਾਲ ਅਸੀਂ ਉਸ ਦੇ ਜਨਮ ਬਾਰੇ ਥੋੜਾ ਬਹੁਤ ਅਸਲੀਅਤ ਵਰਗਾ ਅਨੁਮਾਨ ਲਾ ਤੇ ਉਸ ਦੇ ਜੀਵਨ-ਖੇਤਰ ਦੀਆਂ ਬਾਹਰਲੀਆਂ ਬ੍ਰਤੀਆਂ ਉਸਾਰਨ ਵਿਚ ਸਫਲ ਹੋ ਸਕਾਂਗੇ।

ਵਾਰਿਸ ਦੇ ਆਪਣੇ ਕਥਨ ਅਨੁਸਾਰ ਉਸ ਦੀ ਰਚਨਾ 'ਹੀਰ' 1767 ਈ: ਵਿਚ ਸੰਪੂਰਣ ਹੋਈ ਜਦ ਕਿ ਉਹ ਆਪਣੀ ਉਮਰ ਦਾ ਪੰਧ ਖਾਸਾ ਨਬੇੜ ਚੁਕਿਆ ਸੀ। ਭਾਵੇਂ ਕਈ ਇਕ ਸਾਹਿਤ-ਇਤਹਾਕਸਾਰਾਂ ਨੇ ਅਨੁਮਾਨਣ ਇਸ ਰਚਨਾ ਨੂੰ ਵਾਰਿਸ ਦੀ ਜਵਾਨੀ ਦੀ ਕ੍ਰਿਤ ਕਿਹਾ ਹੈ, ਪਰੰਤੂ ਸੱਚੀ ਗੱਲ ਉਹੀ ਹੈ ਜਿਹੜੀ ਪਰਮਾਣੀਕ ਰਚਨਾ ਬੋਲੇ। ਹਾਂ ਉਸ ਨੇ ਇਹ ਮਹਾਨ ਕ੍ਰਿਤ ਢਲਦੀ ਜਵਾਨੀ ਜਾਂ ਪਿਛਲੇਰੀ ਉਮਰੇ ਅਵੱਸ਼ ਲਿਖੀ, ਜਿਸ ਦੀ ਸਾਖੀ ਇਉਂ ਮਿਲਦੀ ਹੈ:—

"ਵਾਰੇ ਸ਼ਾਹ ਜਵਾਨੀ ਦੀ ਉਮਰ ਗੁਜ਼ਰੀ
ਅਜੇ ਤਬ੍ਹਾ ਨ ਹਿਰਸ ਥੀਂ ਬਾਜ਼ ਆਈ।'

ਜਾਂ ਫਿਰ :—

'ਵਾਰੇ ਸ਼ਾਹ ਜਵਾਨੀ ਵਿਚ ਮਸਤ ਰਹਿਆ,
ਵਕਤ ਗਏ ਤਾਈਂ ਪਛੋਤਾਵਦਾ ਈ।

ਤੇ ਉਦੋਂ ਕਵੀ ਦੀ ਦਾੜ੍ਹੀ ਜਿਹੜੀ ਕਿ ਹਰ 'ਸ਼ਾਹ ਸਾਹਿਬ' ਜਾਂ ਸ਼ੀਆਂ ਦਾ ਪੂਜ ਸ਼ਰ੍ਹਾ ਅਨੁਸਾਰ ਰਖਦਾ, ਕਰੜ ਬਰੜੀ ਹੋ ਚੁਕੀ ਸੀ, ਉਸ ਵਿਚ ਧੁਪ ਛਾਂ ਆ ਗਈ ਸੀ। ਉਹ ਆਪ ਕਹਿੰਦਾ ਹੈ :—

'ਵਾਰੇ ਸ਼ਾਹ ਸ਼ੈਤਾਨ ਦੇ ਅਮਲ ਤੇਰੇ
ਦਾੜ੍ਹੀ ਸ਼ੇਖ ਦੀ ਹੋ ਗਈ ਸ਼ਾਬਰੀ ਵੇ।'

ਮਨ ਨੂੰ ਬੀਤ ਚੁਕੀਆਂ ਖਤਾਵਾਂ ਤੋਂ ਵਿਵਰਜਤ ਕਰਦੇ ਹੋਏ ਤੇ ਸੰਸਾਰ ਦੇ ਜੰਜਾਲ

ਵਿਚ ਲਗੇ ਹੋਏ ਦੀ ਮਾਣੋ ਬਹੁਤ ਸਾਰੀ ਉਮਰ ਅਜਾਈ ਚਲੀ ਗਈ ਜਿਵੇਂ:—

'ਵਾਰਿਸ ਰਬ ਨੂੰ ਛਡ ਕੇ ਪਿਆ ਝੰਝਟ
ਏਵੇਂ ਰਾਏਗਾਂ ਉਮਰ ਗਵਾਈਆ ਸੂ'

ਬੇਸ਼ਕ ਇਹ ਉਮਰ ਗ਼ਫਲਤਾਂ ਵਿਚ ਹੀ ਬਰਬਾਦ ਗਈ :

'ਐਵੇਂ ਗ਼ਫਲਤਾਂ ਵਿਚ ਬਰਬਾਦ ਗਈ ਏ,
ਵਾਰੇ ਸ਼ਾਹ ਇਹ ਉਮਰ ਵਿਚਾਰੜੀ ਵੇ ।'

ਅਜਿਹੇ ਸੰਸਾਰਕ ਜੀਵਨ ਤੋਂ ਅੱਕੇ ਹੋਏ ਵਾਰਿਸ ਨੇ ਸ਼ਾਇਦ ਅਗਾ ਨੇੜੇ 'ਆਉਂਦਾ ਤੇ ਪਿਛਾ ਰਹਿ ਗਿਆ ਦੂਰ' ਵਿਚਾਰ ਕੇ ਇਹ ਕਿਹਾ :—

'ਵਾਰੇ ਸ਼ਾਹ ਜਹਾਨ ਥੋਂ ਅੱਕ ਪਏ
ਅਜ ਕਲ ਫ਼ਕੀਰ ਹੁਣ ਲਦਦੇ ਨੀ ।'

ਇਨ੍ਹਾਂ ਗੱਲਾਂ ਤੋਂ ਇਨਾਂ ਕਿਆਸ ਜ਼ਰੂਰ ਬਨ੍ਹਿਆਂ ਜਾ ਸਕਦਾ ਹੈ, ਕਿ ਵਾਰਿਸ 'ਹੀਰ' ਸੰਪੂਰਣ ਕਰਨ ਸਮੇਂ ਅਧਖੜ ਉਮਰ ਦਾ ਅਵੱਸ਼ ਹੋਵੇਗਾ । ਇਸ ਦੀ ਪੁਸ਼ਟੀ ਦੋਂਹ ਗੱਲਾਂ ਨਾਲ ਹੁੰਦੀ ਹੈ, ਇਕ ਤਾਂ ਇਸ ਲਈ, ਕਿ ਉਸ ਨੇ ਹੀਰ, ਖਾਸਾ ਕੁਝ ਪੜ੍ਹਨ, ਘੋਖਣ ਵਿਚਰਨ ਤੇ ਵਿਚਾਰਨ ਮਗਰੋਂ ਲਿਖੀ ਸੀ, ਜਦ ਕਿ ਉਹ ਕਸੂਰ ਤੇ ਪਾਕਪਟਣ ਜੇਹੇ ਇਸਲਾਮੀ ਉੱਚ-ਇਦਾਰਿਆਂ 'ਚ ਕਈ ਇਕ ਸਾਲ ਬਤੀਤ ਕਰ ਚੁਕਾ ਸੀ, ਤੇ ਦੂਜੇ ਦਿਤੀਆਂ ਹੋਇਆ ਰਾਜਨੀਤਕ ਘਟਨਾਵਾਂ ਦੀਆਂ ਆਦਿ ਤੇ ਅੰਤ ਦੀਆਂ ਮਿਤੀਆਂ ਕਾਰਨ ਜਿਹੜੀਆਂ ਵਾਰਿਸ ਆਯੂ-ਯੁਗ ਦੀਆਂ ਦੋ-ਹੱਦੀ ਸੀਮਾਂ ਹਨ ।

ਵਾਰਿਸ ਆਪਣੀ ਝਾਗ ਝਾਗਣ ਤੇ ਮਿਹਨਤਾਂ ਕਰਨ ਬਾਰੇ ਇਉਂ ਸਾਖੀ ਭਰਦਾ ਹੈ:—

ਕੀਤੀਆਂ ਮਿਹਨਤਾਂ ਵਾਰਸਾ ਦੁਖ ਝਾਗੇ
'ਰਾਤਾਂ ਜਾਦੀਆਂ ਨਹੀਂ, ਨਚਲੀਆਂ ਨੀ ।'

ਅਕਸਰ ਇਨ੍ਹਾਂ ਘਾਲਾਂ ਹੀ ਕਰ ਕੇ ਉਹ ਇਲਮ ਦਾ ਧਨੀ ਬਣ ਸਕਿਆ ਸੀ ;—

'ਵਾਰੇ ਸ਼ਾਹ ਇਹ ਇਲਮ ਦਾ ਧਨੀ ਡਾਢਾ,
ਖੋਲ੍ਹ ਕਹੇ ਨਿਸ਼ਾਨੀਆਂ ਸਾਰੀਆਂ ਨੀ ।'

ਐਂਵੇਂ ਤਾਂ ਨਹੀਂ ਸੀ ਕਲਮ ਦਾ ਧਨੀ ਵੀ ਬਣ ਗਿਆ । ਉਹ ਹਾਫ਼ਜ਼ ਜੇਹੇ ਫ਼ਾਰਸੀ ਦੇ ਪ੍ਰਸਿੱਧ ਕਵੀਆਂ ਦੀਆਂ ਰਚਨਾਂ ਵਾਚ ਚੁਕਾ ਸੀ :—

'ਖੋਲ੍ਹ ਫ਼ਾਲ ਨਾਮਾ ਤੇ ਦੀਵਾਨ ਹਾਫ਼ਜ਼,
ਵਾਰੇ ਸ਼ਾਹ ਤੋਂ ਫ਼ਾਲ ਕਢਾਈਏ ਜੀ ।'

ਰਬੀ ਇਸ਼ਕ, ਸੱਚ ਤੇ ਮਸਤੀ ਵਿਚ ਰੰਗਿਆ ਵਾਰਿਸ ਸ਼ਾਇਦ ਇਸੇ ਲਈ

ਦੁਨੀਆਂ ਤੋਂ ਉਪਰਾਮ ਚਿਤ ਹੋ ਉਦਾਸੀਆਂ ਧਾਰਨ ਕਰ ਗਿਆ, ਜਿਸ ਨਾਲ ਅਧਿਆਤਮਕ ਕਦਰ ਕੀਮਤ ਵੀ ਵਧ ਗਈ। ਇਸ ਗਲ ਦਾ ਉਹ ਇਕਬਾਲ ਕਰਦਾ ਹੈ :—

'ਦੁਨੀਆਂ ਛੱਡ ਉਦਾਸੀਆਂ ਬਨ੍ਹ ਲਈਆਂ
ਸੱਯਦ ਵਾਰਸੋਂ ਹੁਣ ਵਾਰਿਸ ਸ਼ਾਹ ਹੋਇਆ।'

ਆਪਣੇ ਸੈਲਾਨੀ ਤੇ ਫ਼ਕੀਰ ਹੋਣ ਦੀ ਪੁਸ਼ਟੀ ਵਿਚ ਉਹਦੇ ਕਈ ਇਕ ਸ਼ਿਅਰ ਮਿਲਦੇ ਹਨ। ਇਨੇ ਸਫ਼ਰ ਕਰਨ ਤੇ ਪੈਂਡੇ ਮਾਰਨ, ਦੇਸ ਬਦੇਸ ਫਿਰਨ ਤੇ ਸੱਤਾਂ ਪੱਤਣਾਂ ਦਾ ਪਾਣੀ ਪੀਣ ਪਿਛੋਂ ਹੀ ਵਾਰਿਸ ਅਜਿਹੀ ਅਮਰ ਰਚਨਾ ਰਚਨ ਯੋਗ ਹੋ ਸਕਿਆ ਸੀ :

ਨਹੀਂ ਤਾਂ —

'ਵਾਰਸ ਜੇਹੇ ਫ਼ਕੀਰ ਕਿਉਂ ਹੁੰਦੜੇ ਨੀਂ।'

ਕਿਉਂ ਜੋ —

'ਦਿਤੋ ਆਪਣਾ ਸ਼ੌਕ ਤੇ ਸੋਜ਼ ਮਸਤੀ
ਵਾਰਿਸ ਸ਼ਾਹ ਫ਼ਕੀਰ ਨਿਹਾਲ ਕੀਤੋ।'

ਅਤੇ ਸੱਯਦ ਤੇ ਆਲਮ ਹੋਣ ਦੇ ਕਾਰਨ ਉਸ ਦੀ ਮਾਨਤਾ ਵੀ ਬਹੁਤ ਸੀ —

'ਅਮਲਾਂ ਬਾਝ ਦਰਗਾਹ ਵਿਚ ਪਵਣ ਪੌਲੇ,
ਲੋਕਾਂ ਵਿਚ ਮੀਆਂ ਵਾਰਿਸ ਸ਼ਾਹ ਹੋਇਆ।

ਤਾਂ ਤੇ ਪਹਿਲੀ ਧਾਰਾ ਤਹਿਤ ਲਾਏ ਅਨੁਮਾਨ ਅਨੁਸਾਰ ਵਾਰਿਸ 50 ਦੇ ਏੜ ਗੇੜ ਵਿਚ ਸੀ, ਜਦ ਕਿ ਉਸ ਨੇ ਹੀਰ ਲਿਖੀ। ਇਸ ਹਿਸਾਬ ਨਾਲ ਵਾਰਿਸ ਦੀ ਜਨਮ-ਮਿਤੀ 1716-26 ਈ; ਵਿਚਕਾਰ ਮਿਥੀ ਜਾ ਸਕਦੀ ਹੈ। ਜਾਂ ਇਉਂ ਕਹਿਣਾ ਹੋਰ ਵੀ ਯੋਗ ਹੋਵੇਗਾ ਕਿ ਉਹ ਅਠਾਰਵੀਂ ਸਦੀ ਈਸਵੀ ਦੇ ਪਹਿਲੇ ਦੋਂਹ ਦਹਾਕਿਆਂ ਦੇ ਕਿਸੇ ਸਾਲ ਵਿਚ ਜਨਮਿਆਂ।

ਹੁਣ ਅਸੀਂ ਦੂਜੀ ਧਾਰਾ ਹੇਠ ਰਾਜਨੀਤਕ ਘਟਨਾਵਾਂ ਦੇ ਸੰਕੇਤਾਂ ਦੀਆਂ ਤ੍ਰੀਕਾਂ ਦਾ ਵੇਰਵਾ ਦੇਂਦ ਹੋਏ ਇਹ ਸਿਧ ਕਰਨ ਦਾ ਜਤਨ ਕਰਾਂਗੇ ਕਿ ਵਾਰਿਸ ਨੇ ਇਨ੍ਹਾਂ ਦੀਆਂ ਤੇ ਅੰਤਲੀਆਂ ਦਿਸ-ਹੱਦਾਂ ਵਿਚ ਆਪਣੇ ਜੀਵਨ ਦਾ ਸੁਨਿਹਰੀ ਭਾਗ ਬਿਤਾਇਆ। ਰਾਜ-ਨੀਤਕ ਵਾਕਿਆਤ ਵਿਚੋਂ ਉਸ ਸਮੇਂ, ਅਰਥਾਤ 18 ਵੀਂ ਸਦੀ ਦਾ ਸਭ ਤੋਂ ਪਹਿਲਾ ਸਾਕਾ ਨਵਾਬ ਅਬੂ ਸਮੰਦ (ਅਬਦੁੱਸ ਸਮੱਦ) ਤੇ ਖ਼ਾਨ ਹੁਸੈਨ ਦੀ ਚੂਣੀਆਂ ਵਾਲੀ ਲੜਾਈ ਦਾ ਹੈ :—

''ਨਵਾਬ ਹੁਸੈਨ ਖ਼ਾਨ ਨਾਲ ਲੜਿਆ;
ਜਿਵੇਂ ਅਬੂ ਸਮੰਦ ਵਿਚ ਚੂਣੀਆਂ ਦੇ।',

ਇਹ ਜੰਗ ਸੱਯਦ ਅਬਦੁਲ ਲਤੀਫ ਦੀ * ਹਿਸਟਰੀ ਆਫ਼ ਦੀ ਪੰਜਾਬ ਅਨੁਸਾਰ 1751 ਈ: ਵਿਚ ਪੰਜਾਬ ਦੇ ਸੂਬੇਦਾਰ ਨਵਾਬ ਅਬਦੁਲ ਸਮੱਦ ਖ਼ਾਨ ਦਲੇਰ-ਜੰਗ ਤੇ ਕਸੂਰ ਦੇ ਪਠਾਨ ਹਾਕਮ ਨਵਾਬ ਹੁਸੈਨ ਖਾਂ ਵਿਚਕਾਰ ਲੜੀ ਗਈ ਸੀ। ਇਸ

ਵਿਚ ਪਠਾਣਾਂ ਨੂੰ ਹਾਰ ਹੋਈ ਸੀ। ਨਵਾਬ ਅਬੁਸਮੱਦ ਮੁਗਲ ਬਾਦਸ਼ਾਹ ਫ਼ਰੱਖ ਸੀਅਰ ਵਲੋਂ 1713 ਵਿਚ ਸਿਖਾਂ ਨੂੰ ਦਬਾਉਣ ਲਈ ਪੰਜਾਬ ਦਾ ਜਰਨੈਲ ਨਿਯੁਕਤ ਕੀਤਾ ਗਿਆ ਸੀ ਇਸੇ ਨੇ ਗੁਰਦਾਸ ਪੁਰ ਦੇ ਕਿਲ੍ਹੇ ਨੂੰ ਫਤਹਿ ਕੀਤਾ ਤੇ ਬੰਦਾ ਬਹਾਦਰ ਨੂੰ ਕੈਦ ਕਰ ਕੇ ਦਿਲੀ ਭਿਜਵਾਇਆ ਸੀ। ਇਸ ਤੋਂ ਪਿਛੋਂ ਦੀਆਂ ਘਟਨਾਣਾ ਮੁਗਲ ਰਾਜ ਦੇ ਅੰਤਲੇ ਬਾਦਸ਼ਾਹ ਦੀਆਂ ਛੋਟੀਆਂ ਮੋਟੀਆਂ ਜਿੱਤਾਂ ਤੇ ਉਨ੍ਹਾਂ ਦੇ ਬਦਲਦੇ ਸੂਬੇਦਾਰਾਂ ਦੀਆਂ ਨਿਯੁਕਤੀਆ,ਅਹਿਮਦ ਸ਼ਾਹ ਤੇ ਨਾਦਰ ਸ਼ਾਹ ਦੇ ਹਮਲਿਆ, ਕਾਬਲ ਕੰਧਾਲ ਤੇ ਕਟਕਾਂ ਦੇ ਧਾਵਿਆਂ, ਕਿਜ਼ਲ ਬਾਸ਼ ਫੌਜਾਂ ਦੇ ਖ਼ੂਨ ਖਰਾਬਿਆਂ, ਨਵਾਬਾਂ ਦੇ ਹਾਥੀਆਂ ਦੇ ਮਸਤੀ ਵਿਚ ਕਤਲਾਮਾਂ; ਕਿਲ੍ਹਆਂ ਦੇ ਮੋਰਚਿਆਂ, ਸ਼ਬਖੂਨਾਂ ਤੇ ਦਲਾਂ ਦੀਆਂ ਲੁਟਮਾਰਾਂ ਵਲ ਇਸ਼ਾਰਾ ਕਰਦੀਆਂ ਹਨ। 1 1748 ਵਿਚ ਦਲ ਬਣਨ ਲਗੇ ਤੇ ਵਾਰਿਸ ਦੇ ਕਹਿਣ ਪੁਰ ਘਰ ਘਰੀ ਨਵੀਂ ਸਰਕਾਰ ਹੋਣ ਲਗੀ। ਅਬੁਦ ਸੱਮਦ 1737 ਵਿਚ ਕਾਲਵਸ ਹੋਇਆ। ਆਦੀਨਾ ਬੇਗ ਦੀ ਮ੍ਰਿਤੂ 1758 ਈ: ਵਿਚ ਹੋਈ ਅਤੇ ਜ਼ਕਰੀਆਂ ਖ਼ਾਨ 1745 ਵਿਚ ਮਰਿਆ।

2ਜੱਸਾ ਸਿੰਘ ਨੇ 1745 ਵਿਚ ਕਸੂਰ ਦਾ ਘੇਰਾ ਘੱਤਿਆ। ਅਹਿਮਦ ਸ਼ਾਹ ਦੇ ਹਮਲੇ ਸਮੇਂ ਸਿਖਾਂ ਨੇ ਅੰਮ੍ਰਿਤਸ਼ਰ ਨੇੜੇ ਕਿਲ੍ਹਾ ਵੀ ਬਣਾ ਲਿਆ ਸੀ ਅਤੇ ਉਨ੍ਹਾਂ ਦੇ ਇਕ ਸਰਦਾਰ ਜੱਸਾ ਸਿੰਘ ਕਲਾਲ ਨੇ ਨਵੇਂ ਰਾਜ ਜਾਂ ਨਵੀਂ ਸਰਕਾਰ ਅਰਥਾਤ 'ਦਲ' ਦੇ ਜਨਮ ਦਾ ਐਲਾਨ ਕੀਤਾ।3

4 1756-58 ਵਿਚ ਇਸੇ ਜੱਸਾ ਸਿੰਘ ਨੇ ਲਾਹੌਰ ਦੀ ਮੁਗਲ ਟਕਸਾਲ ਵਿਚ 'ਗੋਬਿੰਦ ਸ਼ਾਹੀ' ਰੁਪਿਆ ਘੜਿਆ।

ਦਲਾਂ ਉਪਰੰਤ 764 ਤਕ ਮਿਸਲਾਂ ਵੀ ਮੱਲਾਂ ਮਾਰਦੀਆਂ ਗਈਆਂ ਤੇ ਅਖੀਰ ਸਿਖ ਲਾਹੌਰ ਦੇ ਵੀ ਮਾਲਕ ਬਣ ਗਏ। ਅਹਿਮਦ ਸ਼ਾਹ ਦਾ ਸਤਵਾਂ ਹਮਲਾ 1764 ਵਿਚ ਹੀ ਹੋਇਆ, ਜਦ ਕਿ ਸਿਖਾਂ ਨੇ ਸਰਹਦ ਮਾਰ ਲਿਆ ਸੀ। 'ਅਕਾਲੀਆਂ ਜਾਂ ਕਾਲੀਆਂ' ਟੁਰੀਆ ਵਾਲਿਆਂ ਦਾ ਜ਼ੋਰ ਵੀ 1763 ਤੋਂ ਵਧਣ ਤੇ ਮਨੀਣ ਲਗਾ। ਵਾਰਿਸ ਦਾ ਸੰਕੇਤ ਵੀ ਇਸ ਦੇ 'ਕਟਕ' ਦੀ 'ਕਾਲੀ ਘਟਾ' ਦਾ ਸੂਚਕ ਹੈ:—

'ਸੁਰਮਾ ਨੈਣਾਂ ਦੀ ਧਾਰ ਵਿਚ ਫਬ ਰਹਿਆ
ਚੜ੍ਹਿਆ ਹਿੰਦ ਤੇ ਕਟਕ ਪੰਜਾਬ ਦਾ ਜੀ

ਅਹਿਮਦ ਸ਼ਾਹ ਨੇ ਹਿੰਦ-ਪੰਜਾਬ-ਚਟਾਨ ਨਾਲ ਅਖੀਰਲੀ ਵੇਰ 1767 ਸਵੀ ਵਿਚ ਆ ਮਥਾ ਭੰਨਿਆਂ।

---

1 ਖਾਲਸਾ ਨਾਮਾ 123
2 ਇਸਲਾਮੀ ਕਲਚਰ ; ਜੁਲਾਈ 1929
3 ਬਰਾਉਨ : ਇੰਡੀਆ ਟ੍ਰੈਕਟਸ, 16
4 ਮੈਲਕਮ ' ਸਕੈਚ ; ਪੰ : 83
ਐਲਫਿੰਸਟਨ, ਜਿਲਦ 2 ; ਪੰਨਾ 289
ਮਰੇ : ਰਣਜੀਤ ਸਿੰਘ : ਪੰਨਾ 15

ਇਹ ਸਾਰਾ ਸਮਾ ਪੰਜਾਬ ਵਿਚ ਗੜਬੜੀ, ਮਾਰ ਧਾੜ, ਆਪੋ ਹੁਦਰੀ, ਜ਼ੁਲਮ ਉਪਦਰ,ਰਾਜ-ਗ਼ਰਦੀ ਜਾਂ ਅੰਧ-ਰਾਜ ਤੇ ਸਰਕਾਰ ਦੀ ਅਣਹੋਂਦ ਜਾਂ ਘਰੇ ਘਰੀ ਬਣੀ ਸਰਕਾਰ ਵਾਲਾ ਸੀ :—

'ਅਸ਼ਰਾਫ ਦੀ ਬਾਤ ਮਨਜ਼ੂਰ ਨਾਹੀ'

ਚੋਰ ਚੌਧਰੀ ਅਤੇ ਲੁਡੋਰ ਕੀਤੇ'

ਅਤੇ

'ਵਾਰਿਸ ਸ਼ਾਹ ਅੰਧ ਰਾਜਾ ਬੇਦਾਦ ਨਗਰੀ'

ਜਾਂ ਫਿਰ

'ਆਮਲ ਚੋਰ ਤੇ ਚੌਧਰੀ ਜੱਟ ਹਾਕਮ, ਵਾਰੇ ਸ਼ਾਹ ਨੂੰ ਰਬ ਵਖਾਇਆ ਈ।'

ਅਤੇ ਦੇਸ ਦੇ ਹਾਕਮ ਤੇ ਸਰਦਾਰ ਜਦ ਜੱਟ ਬਣੇ, ਉਹ ਸਮਾਂ ਵੀ ਏਹੀ ਸੀ:—

'ਜਦੋਂ ਦੇਸ ਦੇ ਜੱਟ ਸਰਦਾਰ ਹੋਏ .....'

ਇਸ ਤਰ੍ਹਾਂ ਵਾਰਿਸ ਦਾ ਜੀਵਨ ਇਨ੍ਹਾਂ ਘਟਨਾਵਾ ਦੇ ਕਾਲ-ਚੌਖਟੇ ਵਿਚ ਜੁੜਵਾਂ ਤੇ ਢੁਕਵਾਂ ਬੈਠਦਾ ਹੈ। ਇਹ ਸਾਰੀਆਂ ਘਟਨਾਵਾਂ ਵਾਰਿਸ ਦੀ ਕਾਵਿ-ਅੱਖਾਂ ਨੇ ਅਵੱਸ਼ ਵੇਖੀਆਂ ਤੇ ਰਿਦੇ-ਸਰਵਣਾਂ ਨੇ ਲੋਕ ਦੁੱਖ ਤੇ ਪੀੜਾ ਨੂੰ ਸੁਣਿਆਂ ਤੇ ਅਨੁਭਵਤਾ ਦੀ ਕਲਮ ਨੇ ਅੰਕਿਤ ਕੀਤਾ। ਇਧੇ ਕਰਕੇ ਅਸਾਂ ਉਸ ਦੇ ਜੀਵਨ ਦਾ ਪਹਿਲਾ ਵਡਾ ਭਾਗ 1720-1767 ਈ: ਵਿਚ ਨਿਸ਼ਚਤ ਕੀਤਾ ਹੈ।'

ਉਪਰੋਕਤ ਹਾਲਾਤ ਵਿਚ ਵਾਰਿਸ ਦੇ ਜਨਮ ਦੀਆਂ ਦਿਤੀਆਂ ਤ੍ਰੀਕਾਂ ਬਾਰੇ ਪਾਠਕ ਆਪ ਚੰਗੇਰਾ ਅਨੁਮਾਨ ਲਾ ਸਕਣਗੇ। 'ਕੋਇਲਾ ਕੂ' ਦੇ ਕਰਤਾ ਨੇ ਇਹ 1150 ਹਿ: (1738 ਈ;) ਦਿਤੀ ਹੈ, ਤੇ 'ਪੰਜਾਬ ਦੇ ਹੀਰੇ' ਦੇ ਰਚਨਹਾਰ ਨੇ ਵੀ ਇਸੇ ਦੀ ਨਕਲ ਕੀਤੀ ਜਾਪਦੀ ਹੈ। ਕਰਤਾ 1'ਪੰਜਾਬੀ ਜ਼ਬਾਨ ਦਾ ਅਦਬ ਤੇ ਤਾਰੀਖ਼' ਵਾਰਿਸ ਦੀਆਂ ਜਨਮ ਮਰਨ ਦੀਆਂ ਤ੍ਰੀਕਾਂ ਬਾਰੇ ਲਿਖਦਾ ਹੈ ਕਿ 'ਸਯਦ ਵਾਰਿਸ' ਸ਼ਾਹ ਦੀ ਪੈਦਾਇਸ਼ ਤੇ ਮੌਤ ਦੀਆਂ ਤ੍ਰੀਕਾਂ ਬਾਰੇ ਪੰਜਾਬੀ ਅਦਬ ਦੇ ਪਾਰਖੂ ਭੀ ਇਕ ਦੂਜੇ ਨਾਲ ਇਤਫਾਕ ਨਹੀਂ ਰਖਦੇ। 1957 ਵਿਚ ਸਾਹਿਤ ਅਕਾਡਮੀ ਨਵੀਂ ਦਿਲੀ, ਵਲੋਂ ਛਪੇ 1'ਸਮਕਾਲੀ ਭਾਰਤੀ ਸਾਹਿਤ ਇਤਿਹਾਸ' ਵਿਚ ਸ੍ਰ: ਖੁਸ਼ਵੰਤ ਸਿੰਘ ਜੀ ਪੰਜਾਬੀ ਸਾਹਿਤ ਦੇ ਕਾਂਡ ਹੇਠ ਵਾਰਿਸ ਦੀ ਜਨਮ ਮਿਤੀ 1735 ਤੇ ਮ੍ਰਿਤੂਕਾਲ 1798 ਹੀ ਦੇਂਦੇ ਹਨ: ਜਿਹੜੀਆਂ ਡਾ: ਮੋਹਨ ਸਿੰਘ ਦੇ ਕੱਢੇ ਸਿੱਟੇ ਦੇ ਆਧਾਰ ਤੇ ਹਨ। ਹੋਰ ਵਖ ਵਖ ਦਿਤੀਆਂ ਤ੍ਰੀਕਾਂ

1 ਅਬਦੁਲ ਮਜੀਦ 'ਪੰਜਾਬੀ ਜ਼ਬਾਨ ਦਾ ਅਦਬ ਤੇ ਤਾਰੀਖ਼' : ਪੰਨਾ 292

ਇਸ ਪ੍ਰਕਾਰ ਹਨ ।

1. ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ : 1735—44
2. ਐਸ. ਐਸ. ਅਮੋਲ: ਹੀਰ ਵਾਰਸ: 1735—1765
3. ਡਾ; ਦਰਦੀ; 1730—1760
4. ਸੇਖੋਂ; 1735—1784
5. ਡਾ; ਐਸ. ਐਸ. ਕੋਹਲੀ: 1738—1798

'ਪੰਜਾਬੀ ਦੁਨੀਆਂ' ਦੇ ਵਾਰਸ ਅੰਕ (ਮਾਰਚ, 1954) ਵਿਚ ਸੰਪਾਦਕੀ ਨੋਟ ਵਿਚ ਵੀ ਇਸੇ ਮਜਬੂਰੀ ਨੂੰ ਇਨ੍ਹਾਂ ਸ਼ਬਦਾਂ ਵਿਚ ਦੁਹਰਾਇਆ ਹੈ;—

'ਵਾਰਿਸ ਦੇ ਜੰਮਣ ਜਾਂ ਮਰਨ ਬਾਰੇ ਸਿਵਾਇ ਕਿਆਸਾਂ ਜਾਂ ਅਨੁਮਾਨਾਂ ਦੇ ਸਾਨੂੰ ਕੁਝ ਪਤਾ ਨਹੀਂ।'

ਕਿਸੇ ਲਿਖਤੀ ਸਬੂਤ ਦੀ ਅਣਹੋਂਦ ਕਾਰਨ ਅਤੇ ਉਪ੍ਰੋਕਤ ਹੋਈ ਵਿਚਾਰ ਦੇ ਚਾਨਣੇ ਵਿਚ ਇਹ ਤਰੀਕਾਂ ਠੀਕ ਨਹੀਂ ਬੈਠਦੀਆਂ ।

ਇਸੇ ਲਈ ਅਸੀਂ ਵਾਰਿਸ ਦੀਆਂ ਜਨਮ ਮਰਨ ਦੀਆਂ ਤਰੀਕਾਂ ਦੀ ਥਾਂ ਵਾਰਿਸ ਕਾਲ ਹੀ ਨਿਸਚਤ ਕਰ ਸਕਦੇ ਹਾਂ । ਇਹ ਸਮਾਂ 1720 ਤੋਂ 1795 ਮਿਥਣਾ ਅਸਲੀਅਤ ਦੇ ਵਧੇਰੇ ਨੇੜੇ ਹੋਵੇਗਾ ।

ਵਾਰਿਸ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਇਸ ਸਮੇਂ ਦੇ ਨਕਸ਼ਾਂ ਨੂੰ ਉਭਾਰਦੀਆਂ ਹਨ । ਇਸੇ ਜੀਵਨ ਦੀ ਕਹਾਣੀ ਅਸੀਂ ਛੂੰਹਦੇ ਹਾਂ ।

(5)

ਵਾਰਿਸ ਸ਼ਾਹ ਜ਼ਾਤ ਦਾ ਸੱਯਦ, ਜੰਡਿਆਲਾ (ਸ਼ੇਰ ਖਾਂ) ਜ਼ਿਲਾ ਸ਼ੇਖੂ ਪੁਰਾ ਦਾ ਵਸਨੀਕ ਅਤੇ ਹਜ਼ਰਤ ਸੱਯਦ, ਜਲਾਲੁਦੀਨ ਬੁਖਾਰੀ ਮਖ਼ਦੂਮ ਜਹਾਂਨੀਆਂ(ਜਨਮ 707ਹਿ:) ਦੀ ਗੱਦੀ ਦੇ ਮਾਲਕ ਗੁਲਾਮ ਮਹੀਉਦੀਨ ਮਖ਼ਦੂਮ ਕਸੂਰੀ ਦਾ ਸ਼ਾਗਿਰਦ ਸੀ। ਉਹ ਆਪ ਲਿਖਦਾ ਹੈ;—

'ਵਾਰੇ ਸ਼ਾਹ ਵਸਨੀਕ ਜੰਡਿਆਲੜੇ ਦਾ,
'ਤੇ ਸ਼ਾਗਿਰਦ ਮਖ਼ਦੂਮ ਕਸੂਰ ਦਾ ਈ ।'

ਸ਼ੀਆ ਹੋਣ ਦੇ ਕਾਰਨ ਉਹ ਰਸੂਲ ਦੇ ਚਵਾਂ ਯਾਰਾਂ ਵਿਚ ਪੂਰਨ ਵਿਸ਼ਵਾਸ਼ ਰਖਦਾ ਤੇ ਉਨ੍ਹਾਂ ਦੇ ਗੁਣ ਗਾਉਂਦਾ ਹੈ;—

---

1 'ਕੰਨਟੈਂਮਪੋਰੇਰੀ ਇੰਡੀਅਨ ਲਿਟਰੇਚਰ' ; ਪੰਨਾ 180

1'ਆਬੂ ਬਕਰ ਤੇ 2ਉਮਰ 3ਉਸਮਾਨ 4 ਅਲੀ
ਆਪੋ ਆਪਣੇ ਗੁਣੀ ਸੋਹੰਦੜੇ ਨੀ ।'

ਨਾਲ ਹੀ ਉਸ ਦਾ ਸੇਖ਼ ਫ਼ਰੀਦ ਸ਼ਕਰ ਗੰਜ ਵਿਚ ਵੀ ਪੱਕਾ ਇਅਤਕਾਦ ਹੈ। ਜਿਸ ਦੀ ਸਿਫ਼ਤ ਸਨਾ ਕਰਨਾ ਉਹ ਆਪਣਾ ਮਾਣ ਸਮਝਦਾ ਹੈ ਤੇ ਜਿਸ ਦੇ ਸਦਕਾ ਪੰਜਾਬ ਦੇ ਮਾਣੇ ਦੁੱਖ ਦਲਿੱਦਰ ਸਭ ਨਾਸ ਹੋ ਗਏ ;—

'ਸ਼ਕਰ ਗੰਜ ਨੇ ਆਣ ਮਕਾਮ ਕੀਤਾ
ਦੁਖ ਦਰਦ ਪੰਜਾਬ ਦਾ ਦੂਰ ਹੈ ਜੀ ।'

ਕਿਉਂ ਜੋ ਉਸ ਨੂੰ ਇਸ ਪੀਤਾਂ ਦੇ ਪੀਰ ਦੇ ਖ਼ਾਦਮਾਂ ਵਿਚ ਵੀ ਪੀਰੀਆਂ ਦਿਸਦੀਆਂ ਸਨ ;—

'ਮਦਹ ਪੀਰ ਦੀ ਹੁੱਬ ਦੇ ਨਾਲ ਕੀਚੇ,
ਜੈਂਦੇ ਖ਼ਾਦਮਾਂ ਦੇ ਵਿਚ ਪੀਰੀਆਂ ਨੀ'

ਕਸੂਰ ਵਿਖੇ ਵਧੇਰਾ ਸਮਾਂ ਵਿਦਿਆ ਪ੍ਰਾਪਤੀ ਵਿਚ ਬਿਤਾਉਣ ਕਾਰਨ ਵਾਰਿਸ ਨੂੰ ਇਸ ਸ਼ਹਿਰ ਦਾ ਪੰਜਾਬ ਨਾਲੋਂ ਵੀ ਵਧੇਰੇ ਫ਼ਿਕਰ ਤੇ ਇਸ ਦੀ ਤਬਾਹੀ ਦਾ ਅਫ਼ਸੋਸ ਸੀ ;—

'ਵਾਰਿਸ ਯਾਰ ਦੇ ਖਰਚ ਤਹਸੀਲ ਵਿਚੋਂ
ਹਿੱਸਾ ਸਿਰਫ਼ ਕਸੂਰ ਦਾ ਕੱਟਿਓਂ ਨੇ ।'

ਅਤੇ

'ਸਾਰੇ ਮੁਲਕ ਪੰਜਾਬ ਖ਼ਰਾਬ ਵਿਚੋਂ
ਸਾਨੂੰ ਵਡਾਂ ਅਫ਼ਸੋਸ ਕਸੂਰ ਦਾ ਈ'

ਬੇਸ਼ਕ ਵਾਰਿਸ ਭਲੇ ਘਰ ਤੇ ਚੰਗੇ ਸਰਦਾਰਾਂ ਦਾ ਪੁਤ ਸੀ, ਪਰ ਜਿਵੇਂ ਰਾਂਝਾ ਆਪਣੇ ਭਰਾਵਾਂ ਹਥੋਂ ਯਤੀਮ ਤੇ ਮਾਂ-ਮਹਿੱਟਰ ਹੋਣ ਕਾਰਨ ਤੰਗ ਹੋ ਆਪਣੇ ਭਾਗਾਂਨੂੰ ਕੋਸਦਾ ਘਰਬਾਰ ਛਡ ਗਿਆ ਸੀ; ਉਹ ਵੀ ਇਵੇਂ ਹੀ ਦੇਸ ਪ੍ਰਦੇਸ ਦੀ ਖੇਹ ਛਾਣਦਾ ਫਿਰਿਆ। ਰਾਂਝੇ ਨੂੰ ਹੀਰ ਦੇ ਇਸ਼ਕ ਨੇ ਪੱਟਿਆ ਸੀ; ਪਰ ਵਾਰਿਸ ਨੂੰ ਹੀਰ ਦੇ ਕਿੱਸੇ ਨੇ ਖ਼ਵਾਰ ਕੀਤਾ; ਭਾਵੇਂ ਉਹ ਨਹੀਂ ਸੀ ਜਾਨਣਾ ਕਿ ਇਸ ਖ਼ਵਾਰੀ ਵਿਚ ਉਸ ਦੀ ਸ਼ੁਹਰਤ ਲੁਕੀ ਹੋਈ ਸੀ ਅਤੇ ਮਿਟੀ ਵਿਚ ਰੁਲਣ ਦੀ ਥਾਂ ਇਹ ਕੁੰਕਮ ਵਤ ਉਸ ਦੇ ਮਥੇ ਪੁਰ ਲੱਗ ਕੇ ਉਸ ਨੂੰ ਪੰਜਾਬੀ ਸਾਹਿਤਾਚਾਰੀਆਂ ਦਾ ਰੂਪ ਬਖ਼ਸ਼ ਰਹੀ ਸੀ—

'ਵਾਰੇ ਸ਼ਾਹ ਨੂੰ ਹੀਰ ਖ਼ਵਾਰ ਕੀਤਾ
ਨਹੀਂ ਰਬ (ਸੀ) ਸਾਹਿਬ ਸਰਦਾਰ ਕੀਤਾ ।'

ਵਾਰਿਸ ਜਵਾਨੀ ਸਮੇਂ ਹੀ ਘਰੋਂ ਨਿਕਲ ਗਿਆ ਜਾਪਦਾ ਹੈ, ਸ਼ਾਇਦ ਮੁੜ ਨਾ

ਪਰਤਣ ਲਈ —

'ਵਾਰੇ ਸ਼ਾਹ ਜੋ ਗਏ ਸੋ ਨਹੀਂ ਮੁੜਦੇ,
ਲੋਕ ਅਸਾਂ ਥੋਂ ਆਵਣਾ ਭਾਲਦੇ ਨੀਂ।

ਅਜ ਵਾਰਿਸ ਰਾਂਝੇ ਦਾ ਭੇਸ ਧਾਰ ਚੁਕਾ ਸੀ। ਔਹ ਵੇਖੋ! ਕਛੇ ਵੰਝਲੀ ਮਾਰੀ ਹੱਥ ਜੁਤੀਆਂ ਫੜੀ ਤੇ ਬੁੱਕਲ ਮਾਰੀ ਜਾ ਰਿਹਾ ਜੇ —

'ਹਥ ਪਕੜ ਕੇ ਜੁਤੀਆਂ ਮਾਰਿ ਬੁੱਕਲ,
ਰਾਂਝਾ ਹੋ ਟੁਰਿਆ ਵਾਰੇ ਸ਼ਾਹ ਜੇਹਾ।'

ਅਤੇ —

'ਕਛੇ ਵੰਝਲੀ ਮਾਰ ਕੇ ਰਵਾਂ ਹੋਇਆ,
ਵਾਰੇ ਸ਼ਾਹ ਨੇ ਵਤਨ ਵਿਸਾਰਿਆ ਹੈ।'

ਵਾਰਿਸ ਛੋਟੀ ਉਮਰੇ ਮਸੀਤੀ ਪੜ੍ਹਿਆ, ਫੇਰ ਕਸੂਰ ਗਿਆ ਤੇ ਅਖੀਰ ਪਾਕਪਟਣ ਚੋਖਾ ਸਮਾਂ ਬਿਤਾਉਣ ਉਪਰੰਤ ਵਡਾ ਵਿਦਵਾਨ ਹੋ ਗਿਆ—

'ਵਾਰੇ ਸ਼ਾਹ ਮੀਆਂ ਤੇਰਾ ਇਲਮ ਹੋਇਆ,
ਮਸ਼ਹੂਰ ਵਿਚ ਜਿੱਨ ਤੇ ਉਨਸ ਤੇਰੀ।'

ਵਾਰਿਸ ਦੀ ਭਰ ਜਵਾਨੀ, ਇਸ਼ਕ ਨਾਲ ਗਲਵੱਕੜੀ ਪਾ ਸਕੀ ਜਾਂ ਨਾ, ਇਸ ਬਾਬਤ ਕਈਆਂ ਨੇ ਫ਼ਰਜ਼ੀ ਘੋੜੇ ਦੁੜਾਏ ਅਤੇ ਵਾਰਿਸ ਤੇ ਭਾਗਭਰੀ ਨੂੰ ਰਾਂਝਾ ਹੀਰ ਬਣਾ ਦਿਤਾ। ਕਈਆਂ ਨੇ ਤਾਂ ਭਾਗਭਰੀ ਨਾਂਮ ਦੀ ਇਸਤਰੀ ਵੀ ਵਾਸਤਵਿਕ ਕਰ ਦਿਤੀ ਤੇ ਉਹਦੇ ਪਿੰਡ 'ਧੁਪ ਸੜੀ' ਦੀ ਛਾਂ ਵੀ ਮਾਣੀ। ਕਈ ਇਕ ਨਾਟਕਕਾਰਾਂ ਨੇ ਇਸੇ ਅਧਾਰ ਤੇ ਵਾਰਿਸ ਦੇ ਨਾਟਕ ਵੀ ਲਿਖ ਮਾਰੇ। ਪਰ ਇਹ ਸਭ ਕੁਝ ਅਸਲੀਅਤ ਤੋਂ ਬਹੁਤ ਦੁਰੇਡੇ ਜਾਣਾ ਤੇ ਇਨੇ ਵਡੇ ਇਸ਼ਕ ਹਕੀਕੀ ਦੇ ਪਰਵਾਨੇ ਕਵੀ ਨਾਲ ਅਨਿਆਇ ਕਰਨਾ ਹੋਵੇਗਾ। ਉਸ ਨੂੰ ਤਾਂ —

'ਵਾਰੇ ਸਾਹ ਨ ਰੱਬ ਬਿਨ ਤਾਂਘ ਕੋਈ'

ਅਨੁਸਾਰ ਉਸੇ ਦੀ ਸਿੱਕ ਤੇ ਉਸੇ ਦੇ ਦਿਦਾਰੇ ਦੀ ਚਾਹ ਸੀ —

'ਵਾਰੇ ਸ਼ਾਹ ਨੂੰ ਸਿਕ ਦੀਦਾਰ ਦੀ ਸੀ,
ਜੇਹੀ ਹੀਰ ਨੂੰ ਭਟਕਣਾ ਯਾਰ ਦੀ ਹੈ'

1ਡਾ: ਮੋਹਨ ਸਿੰਘ ਵੀ ਇਸ ਗਲ ਨਾਲ ਸਹਿਮਤ ਹੈ ਕਿ ਭਾਗ ਭਰੀ ਕੋਈ ਖਾਸ ਇਸਤਰੀ ਨਹੀਂ ਹੋਈ ਤੇ ਨਾ ਹੀ ਵਾਰਿਸ ਦੀ ਕੋਈ ਪ੍ਰੇਮਕਾ ਸੀ। ਭਾਗ ਭਰੀ ਤਾਂ ਇਕ ਅਸੀਸ ਹੈ ਜਿਹੜੀ ਇਕ ਸੁਹਾਗਣ ਨੂੰ ਆਮ ਦਿਤੀ ਜਾਂਦੀ ਹੈ ਤੇ ਸਵਾਣੀ ਜਾਂ ਭਾਗਵਾਨ ਦੇ ਅਰਥਾਂ ਵਿਚ ਵਰਤੀ ਜਾਂਦੀ ਹੈ। ਵਾਰਿਸ ਨੇ ਗੁਨਾਹ ਇਹ ਕੀਤਾ ਕਿ ਚੌਂਹ ਪੰਜੀਂ ਥਾਈਂ ਇਸ ਸਬਦ ਦਾ ਪਰਯੋਗ ਚਾ ਕੀਤਾ, ਉਹ ਵੀ ਵਖ ਵਖ ਪਾਤਰ,

---

1 ਡਾ: ਮੋਹਨ ਸਿੰਘ : ਕਿੱਸਾ ਹੀਰ (ਉਰਦੂ ਅਖਰ) ਭੂਮਿਕਾ ; ਪੰਨੇ 24-25

ਵਖਰੀ ਵਖਰੀ ਵਿਅਕਤੀ ਨੂੰ ਅਤੇ ਅਡ ਸੰਬੋਧਨ ਕਰਦੇ ਹਨ। ਰਾਂਝਾ ਭਰਜਾਈ ਨੂੰ ਕਹਿੰਦਾ ਹੈ —

ਵਾਰੇ ਸ਼ਾਹ ਨੂੰ ਮਾਰ ਨ ਭਾਗ ਭਰੀਏ,
ਅਣੀ ਮੁਣਸ ਪਿਆਰੀਏ ਵਾਸਤਾ ਈ'

ਫੇਰ ਰੰਗਪੁਰ ਵੜਨ ਲਗਿਆਂ ਰਾਂਝੇ ਜੋਗੀ ਨੂੰ ਰਾਹ ਵਿਚ ਮਿਲੀ ਤੀਵੀਂ ਉਸ ਨੂੰ ਪਿੰਡ ਦੇ ਨਾਮ ਤੋਂ ਜਾਣੂ ਕਰਦੀ ਹੈ —

ਏਹਦਾ ਨਾਉਂ ਹੈ ਰੰਗਪੁਰ ਖੇੜਿਆਂ ਦਾ
ਕਿਸੇ ਭ ਗ ਭਰੀ ਚਾ ਦਸਿਆ ਈ'

ਜੋਗੀ ਸਹਿਤੀ ਨੂੰ ਏਹੀ ਨਾਂ ਲੈ ਕੇ ਬੁਲਾਉਂਦਾ ਹੈ —

'ਕੀਚੇ ਹੁਸਨ ਦਾ ਮਾਨ ਨਾ ਭਾਗ਼ ਭਰੀਏ
ਛਲ ਜਾਇਸੀ ਰੂਪ ਵਿਚਾਰੀਏ ਨੀ'

ਹੋਰ ਵੇਖੋ—ਹੀਰ ਲਈ ਸਹਿਤੀ ਵੀ ਭਾਗਭਰੀ ਸੀ, ਉਸ ਨੂੰ ਇਵੇਂ ਨਾਲ ਲੈ ਚਲਣ ਲਈ ਪਰੇਰਦੀ ਹੈ —

'ਚਲ ਨਾਲ ਮੇਰੇ ਜੀਵੇਂ ਭਾਗ ਭਰੀਏ,
ਮੇਲ ਕਰਨੀਏ ਵਿਚ ਵਿਚੋਲੀਏ ਨੀ'

ਫੇ ਇਥੇ ਹੀ ਬਸ ਨਹੀਂ ਕਿ ਵਾਰਿਸ ਨੇ ਹੀ ਕੋਈ ਭਾਗ ਭਰੀ ਨੂੰ ਚੁਣਿਆਂ ਜਾਂ ਚਮਲਾਇਆ ਹੋਵੇ। ਸੰਤ ਗੁਲਾਬ ਦਾਸ ਹਰ ਜੀਵ ਰੂਪੀ ਆਤਮਾ ਅਰਥਾਤ ਭਾਗਭਰੀ ਨੂੰ ਇਉਂ ਸੂਚਤ ਕਰਦੇ ਹਨ —

'ਗੁਲਾਬ ਦਾਸ ਦਾ ਵਾਕ ਹੈ ਭਾਗ ਭਰੀਏ
ਫਲ ਭੋਗਣਾ ਵਿਚ ਪਰਲੋਕ ਹੈ ਰੇ'

ਭਾਗਭਰੀ ਜੀਵ ਆਤਮਾ ਨੂੰ ਮਾਲੂਮ ਹੋਣਾ ਚਾਹੀਦਾ ਹੈ ਕਿ ਸੰਸਾਰ ਚਾਰ ਦਿਹਾੜੇ ਦਾ ਮੇਲ ਹੈ ਅਰਥਾਤ ਇਹ ਇਕ ਮੇਲਾ ਹੈ ਜਿਸ ਛੇਤੀ ਹੀ ਛਿੜ ਜਾਣਾ ਹੈ—

'ਜਿਉਂਦੇ ਜੀ ਦੇ ਮੇਲ ਨੇ ਭਾਗ ਭਰੀਏ
ਮੋਇਆਂ ਫੇਰ ਨਾ ਵਤ ਹੈ ਆਵਣਾ ਰੇ'

'ਗੁਰ ਬਿਲਾਸ ਛੇਵੀਂ ਪਾਤਸ਼ਾਹੀ' (ਪੰ, 322) ਵਿਚ ਮਾਈ ਭਾਗੋ ਨੂੰ ਉਸ ਦੇ ਪ੍ਰਸੰਗ ਵਿਚ ਇਸੇ ਨਾਂ ਨਾਲ ਯਾਦ ਕੀਤਾ ਗਿਆ ਹੈ ;—

'ਭਾਗਭਰੀ ਨਿਸ ਦਿਨ ਕਰੈ,
ਸ੍ਰੀ ਗੁਰ ਨਾਮ ਉਚਾਰ'

ਹੁਣ ਪਾਠਕ ਆਪ ਹੀ ਅੰਦਾਜ਼ਾ ਲਾ ਸਕਦੇ ਹਨ, ਕਿ ਵਾਰਿਸ ਦੀ ਭਾਗਭਰੀ ਕਿਹੜੀ ਸੀ ਤੇ ਉਹ ਕਿਸ ਦਾ ਦਮਾਂ ਬਾਝ ਨੌਕਰ ਸੀ।

ਉਹ ਤਾਂ —

'ਵਾਰਿਸ ਸ਼ਾਹ ਇਸ ਇਸ਼ਕ ਦੀ ਨੌਕਰੀ ਨੇ
ਦਮਾਂ ਬਾਝ ਗੁਲਾਮ ਕਰ ਛਡਿਆ ਈ'

ਇਸ ਇਸ਼ਕ ਚੰਗਿਆੜੀ ਨੂੰ ਉਹ ਕਿਵੇਂ ਛੁਪਾਂਦਾ, ਬਾਰੂਦ ਨੂੰ ਅਗ ਕਿਵੇਂ ਲੁਕਾਵੇ—

'ਵਾਰਸ ਸ਼ਾਹ ਮੀਆਂ ਅੰਗਿਆਰੀਆਂ ਭੀ,
ਕਿਸੇ ਵਿਚ ਬਾਰੂਤ ਛੁਪਾਈਆਂ ਵੇ।'

ਤੇ ਇਸ ਅਗ ਨੂੰ ਉਸ ਆਪਣੇ ਹਿਰਦੇ ਰੂਪੀ ਸਿੱਪ ਵਿਚ ਪਾ ਲਿਆ ਤੇ ਫੁਲ ਚੀਨ ਕੇ, ਸੋਹਣੀ ਤਰਤੀਬ ਦੇ ਕੇ, ਫਿਰਕੇ ਚੁਸਤ ਤੇ ਦਰੁਸਤ ਜੋੜਕੇ, ਸਭਾ ਜ਼ੇਬ ਬਣਾ 'ਹੀਰ' ਮੋਤੀ ਜੜਤ ਗੁਲਦਸਤਾ ਪੰਜਾਬੀ ਜਗਤ ਨੂੰ ਪੇਸ਼ ਕੀਤਾ —

'ਸਭਾ ਚੀਨ ਕੇ ਜ਼ੇਬ ਬਣਾ ਦਿਤਾ,
ਜੇਹਾ ਇਤਰ ਗੁਲਾਬ ਨਚੋੜਿਆ ਈ'

ਫਰਿਹਾਦ ਨੇ ਸ਼ੀਰੀਂ ਲਈ ਪਹਾੜ ਚੀਰ ਕੇ ਦੁਧ ਦੀ ਨਹਿਰ ਕੱਢੀ, ਪਰੰਤੂ ਵਾਰਿਸ ਨੇ ਸਮਾਜ ਚਟਾਨ ਨੂੰ ਤੋੜ ਕੇ ਹੀਰ ਰੂਪੀ 'ਚੰਦਰ ਭਾਗਾ' ਕੱਢ ਲਿਆਂਦੀ ਜਿਸ ਦੇ ਪਾਣੀ ਪ੍ਰੀਤ-ਅੱਗ ਲਾਂਦੇ ਤੇ ਜਲੇ-ਬਲੇ ਪ੍ਰੀਤਵਾਨਾਂ ਦੇ ਹਿਰਦੇ ਠਾਰਦੇ ਹਨ —

'ਬਹੁਤ ਜੀਉ ਦੇ ਵਿਚ ਤਤਬੀਰ ਕਰ ਕੇ,
ਫ਼ਰਹਾਦ ਪਹਾੜ ਨੂੰ ਤੋੜਿਆ ਈ'

ਉਸ ਦੇ ਤਾਂ ਹਰ ਸ਼ਿਅਰ ਵਿਚ ਜਾਦੂ ਭਰਿਆ ਹੈ ,—

'ਬਾਤ ਬਾਤ ਵਿਚ ਤੇਰੀ ਹੈਣ ਕਾਮਣ,
ਵਾਰੇ ਸ਼ਾਹ ਦਾ ਸ਼ਿਆਰ ਕੀ ਸਿਹਰ ਹੈ ਨੀ'

ਹੀਰ, ਵਾਰਿਸ ਦੀ ਪਹਿਲੀ ਤੇ ਆਖ਼ਰੀ ਰਚਨਾ ਹੈ। ਇਹ ਉਸ ਦੀ ਇਕੋ ਇਕ ਮਹਾਨ ਕ੍ਰਿਤ ਹੈ, ਜਿਸ ਦੀ ਨ ਕੋਈ ਬਰੋਬਰੀ ਹੀ ਕਰ ਸਕਿਆ ਹੈ ਤੇ ਨ ਉਸ ਜਿਨੀ ਕਿਸੇ ਨੂੰ ਸ਼ੁਹਰਤ ਹੀ ਪਰਾਪਤ ਹੋ ਸਕੀ। ਹਰ ਇਕ ਪਿਛਲੇਰੇ ਕਵੀ ਨੇ ਵੀ ਉਸ ਨੂੰ ਸ਼ਰਧਾਂਜਲੀ ਭੇਟ ਕੀਤੀ ਤੇ ਉਸ ਦੀ ਕਲਾਤਮਕ ਕਲਮ ਦੇ ਜਾਦੂ ਨੂੰ ਮੰਨਿਆ, ਜਿਸ ਦਾ ਦਾਅਵਾ ਵਾਰਿਸ ਨੇ ਆਪ ਵੀ ਕੀਤਾ ਸੀ। ਉਸ ਨੂੰ ਯਕੀਨ ਸੀ, ਕਿ ਇਹ ਅਮਰ ਰਚਨਾ ਜਨਤਾ ਪਾਸੋਂ ਪਰਸੰਸਾ ਦਾ ਖਰਾਜ ਅਵਸ਼ ਹਾਸਲ ਕਰੇਗੀ —

'ਜੋ ਕੋ ਪੜ੍ਹੇ ਸੋ ਬਹੁਤ ਖ਼ੁਰਸੰਦ ਹੋਵੇ,
ਵਾਹ ਵਾਹ ਸਭ ਖਲਕ ਪੁਕਾਰਦੀ ਹੈ,।

ਅਹਿਮਦ ਯਾਰ ਨੂੰ ਵੀ ਵਾਰਿਸ ਜੇਹੀ ਅਟਕਲ ਨਾ ਆਈ, ਜਿਸ ਦਾ ਉਹ ਆਪ ਇਕਬਾਲੀ ਹੈ—

'ਜੋ ਅਟਕਲ ਮਜ਼ਮੂਨ ਬੰਨਣ ਦੀ ਉਸ,
ਸੋ ਮੈਂ ਨਾਹੀਂ ਕੱਈ'

ਤੇ ਉਸ ਦੀ ਵਡਿਆਈ ਦੇ ਉਚੇ ਮਹਿਲ ਨੂੰ ਵੇਖ ਵੇਖ ਕੇ ਵਿਸਮਾਦ ਵਿਚ ਆ ਕੇ ਕਹਿੰਦਾ ਹੈ —

'ਵਡਾ ਤਅੱਜਬ ਆਵੇ ਯਾਰੋ
ਵੇਖ ਉਸ ਦੀ ਵਡਿਆਈ'

ਸੈਫੁਲ ਮਲੂਕ ਦੇ ਕਰਤਾ ਮੁਹੰਮਦ ਬਖ਼ਸ਼ ਲਈ ਵੀ ਵਾਰਿਸ 'ਸ਼ਿਅਰ ਸੁਖ਼ਨ ਦਾ ਵਾਰਸ' ਸੀ। ਉਸ ਦੀ ਸੰਪੂਰਨ ਰਚਨਾ ਪੁਰ ਕਿਹੜਾ ਉਂਗਲੀ ਧਰਦਾ ...

'ਵਾਰਸ ਸ਼ਾਹ ਸੁਖ਼ਨ ਦਾ ਵਾਰਸ,
ਨਿੰਦੇ ਕੌਣ ਉਨ੍ਹਾਂ ਨੂੰ,
ਸ਼ਿਅਰ ਉਹਦੇ ਤੇ ਉਂਗਲੀ ਧਰਨੀ,
ਨਹੀਂ ਕਦਰ ਅਸਾਨੂੰ'

(ਸੈਫੁਲ ਮਲੂਕ ਪਨਾ 318-22

'ਨਿਗਰੀਨ ਨਾਮਾ' ਦਾ ਰਚਨਹਾਰ ਕਨ੍ਹੱਈਆ ਲਾਲ ਵੀ ਵਾਰਿਸ ਨੂੰ 'ਵਾਰਸੇ ਸੁਖਨ ਦਾਨ' ਕਰਕੇ ਯਾਦ ਕਰਦਾ ਹੈ'

'ਅਗਰਚੇ ਪੇਸ਼ ਅਜ਼ੀਂ ਵਾਰਸੋ ਸੁਖਨਦਾਨ
ਰਕਮ ਕਰਦਸਤ ਨਜ਼ਮੇ ਹਾਲੇ ਸਾ।

(ਪੰਨਾ 114-16)

1 'ਸ਼ਿਪਲੇ ਦੇ ਐਨਸਾਈਕਲੋਪੀਡੀ ਆਫ ਲਿਟਰੇਚਰ' ਅਨੁਸਾਰ ਵਾਰਿਸ ਪੰਜਾਬੀ ਦਾ ਸਭ ਤੋਂ ਵਡਾ ਕਵੀ ਹੈ ਤੇ ਉਸ ਦੀ 'ਹੀਰ' ਸਰਵੋਤਮ ਰਚਨਾ' 'ਗੁਰਸ਼ਬਦ ਰਤਨਾਕਰ (ਜਿਲਦ ਚੌਥੀ ਪੰਨਾ 3267) ਦੇ ਕਰਤਾ ਦੇ ਖ਼ਿਆਲ ਅਨੁਸਾਰ ਭਾਵੇਂ 'ਹੀਰ ਰਾਂਝੇ ਦਾ ਕਿਸਾ ਪੰਜਾਬੀ ਵਿਚ ਅਨੇਕ ਕਵੀਆਂ ਨੇ ਲਿਖਿਆ ਹੈ ਪਰ ਵਾਰਿਸ ਸ਼ਾਹ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ।'

ਇਹ ਹੀਰ 1767 ਈ: ਵਿਚ ਮਲਕਾ ਹਾਂਸ ਵਿਖੇ, ਰਚੀ ਗਈ। ਇਸ ਦੇ ਕੁਲ 612 ਬੰਦ ਸਨ। ਪਿਛੋਂ ਛਪੀਆ ਹੀਰਾਂ ਵਿਚ ਵਾਧੇ ਵਧਾਏ ਤੇ ਰਲੇ ਮਿਲਾਏ ਗਏ ਤੇ ਇਹ ਫੁਲ ਫੁਲ ਕੇ ਕੁੱਪਾ ਹੁੰਦੀ ਗਈ। ਇਥੋਂ ਤਕ ਕਿ ਇਸ ਵਿਚ 'ਬਾਰਾਂ ਮਾਹਾਂ' ਵੀ ਸ਼ਾਮਲ ਕਰ ਲਏ ਗਏ। ਕਿਨੇ ਅਫਸੋਸ ਵਾਲੀ ਗਲ ਹੈ, ਕਿ 1957-58 ਵਿਚ ਲਿਖੇ ਜਾਣ ਵਾਲੇ ਪੰਜਾਬੀ ਸਾਹਿਤ ਤੇ ਇਤਿਹਾਸ ਵਿਚ ਵੀ ਵਾਰਿਸ ਨੂੰ ਇਕ ਬਾਰਾਂ ਮਾਹਾਂ ਦੇ ਕਰਤਾ ਦੇ ਤੌਰ ਤੇ ਸਲਾਹਿਆ ਗਿਆ ਹੈ, ਹਾਲਾਂ ਕਿ ਵਾਰਿਸ ਦੀ ਹੀਰ ਵਿਚ ਕਿਧਰੇ ਵੀ ਬਾਰਾਂ

---

1 'Waris Shah is the greatest poet of Punjabi and the 'Hir' the finest production'

Shipley : Encyclopedia of Literature, Vol I pp 554-55

ਮਾਹਾਂ ਨਹੀਂ ਆਇਆ (ਵੇਖੋ,—ਪੰਜਾਬੀ ਲਿਟਰੇਚਰ; ਕਨੇਟੈਂਪੋਰੇਰੀ ਇੰਡੀਅਨ ਲਿਟਰੇਚਰ, ਸਾਹਿਤਯ ਅਕਾਡਮੀ, ਦਿਲੀ, ਪੰਨਾ 180)

'Some of the richest descriptions of nature in Punjabi poetry owe their origin to the practice of composing Bara Mahas.—Waris Shah has a delightful one in his Heer Ranjha'

ਇਹ ਭੁਲੇਖਾ ਇਸ ਲਈ ਖਾਧਾ ਗਿਆ ਕਿ 'ਹੀਰ' ਦੀ ਬਜ਼ਾਰੀ ਐਡੀਸ਼ਨ ਨੂੰ ਸਾਮ੍ਹਣੇ ਰਖ ਕੇ ਆਲੋਚਨਾ ਕੀਤੀ ਗਈ ਹੈ। ਪੰਜਾਬੀ ਸਾਹਿਤ ਸੰਸਾਰ ਨੂੰ ਪਰਮਾਣੀਕ ਤੇ ਸੰਪਾਦਤ ਕੀਤੇ ਨੁਸਖਿਆਂ ਦੀ ਕਿੰਨੀ ਕੁ ਲੋੜ ਹੈ, ਇਹ ਹਰ ਪਾਠਕ ਭਲੀ ਪ੍ਰਕਾਰ ਅਨਭਵ ਕਰ ਸਕਦਾ ਹੈ।

ਵਾਰਿਸ ਨੇ ਇਕੋ ਇਕ ਹੀਰ ਲਿਖੀ ਤੇ ਹੋਰ ਕੋਈ ਰਚਨਾ ਨਹੀਂ ਰਚੀ। ਇਸ ਪੁਰ ਸਾਰੇ ਪੜਚੋਲੀਏ ਸਹਿਮਤ ਹਨ। ਕੁਝ ਇਕ ਕ੍ਰਿਤਾਂ ਜਿਹੜੀਆਂ ਕਈ ਇਕ 2ਛਪੀਆਂ ਹੀਰਾਂ ਮਗਰ ਵੀ ਲਗੀਆਂ ਹੋਈਆਂ ਮਿਲਦੀਆਂ ਹਨ ਜਿਵੇਂ ਕਿ ਚੂਹੇਟੜੀ ਨਾਮਾਂ 'ਉਸ਼ਤਰ ਨਾਮਾ' 'ਮਿਅਰਾਜਨਾਮਾ' 'ਨਸੀਅਤ ਨਾਮਾ' ਅਤੇ 'ਦੋਹੜਾ ਜਾਤ' ਆਦਿ। 3ਡਾ: ਮੋਹਨ ਸਿੰਘ ਜੀ ਨੇ ਇਕ ਸ਼ੀਹਰਫੀ ਵਾਰਸ ਤੇ ਸਸੀ ਵਾਰਸ ਬਾਬਤ ਵੀ ਸੰਕੇਤ ਕੀਤੇ ਹਨ। ਪਰੰਤੂ ਜਦ ਤਕ ਪੂਰੀ ਖੋਜ ਨਾ ਹੋ ਜਾਵੇ ਤੇ ਜਦ ਤਕ ਇਹ ਨਿਰਣਾ ਨ ਹੋ ਜਾਵੇ ਕਿ ਇਹ ਇਕ ਹੋਰ ਕਵੀ ਵਾਰਿਸ (ਜ਼ਿਲਾ ਗੁਜਰਾਂ ਵਾਲਾ) ਦੀਆਂ ਰਚਨਾ ਹਨ, ਇਹ ਨਿਸਚਤ ਕਰਨਾ ਰਤਾ ਔਖਾ ਹੈ। ਵਾਰਿਸ ਨੇ ਕੋਈ ਹੋਰ ਵੀ ਰਚਨਾ ਰਚੀ। ਜਦ ਤਕ ਇਹ ਕੁਝ ਨਹੀਂ ਹੋ ਜਾਂਦਾ ਇਹ ਵਿਚਾਰ ਸਥਿਰ ਰਹੇਗਾ ਤੇ ਸਹੀ ਪਰਵਾਨ ਕੀਤਾ ਜਾਵੇਗਾ ਕਿ ਵਾਰਿਸ ਹੀ ਹੀਰ ਹੈ ਤੇ ਹੀਰ ਵਾਰਿਸ ਤੇ ਜਿਵੇਂ ਹੀਰ ਨੇ ਰਾਂਝੇ ਬਿਨਾ ਦੂਜਾ ਹੋਈ ਪਰਵਾਨ ਨਾ ਕੀਤਾ ਅਸੀਂ ਵੀ ਹੀਰ ਬਿਨਾ ਵਾਰਿਏ ਦੀ ਕੋਈ ਦੂਜੀ ਰਚਨਾ ਨਹੀਂ ਮੰਨਦੇ। ਅਹਿਮਦ ਯਾਰ ਮੁਹੰਮਦ ਬਖਸ਼, ਤੇ ਹੋਰ ਕਈ ਇਕ ਪਿਛੋਂ ਆਏ ਕਵੀਆਂ ਨੇ ਵੀ ਇਸੇ ਗਲ ਦੀ ਪਰੋੜ੍ਹਤਾ ਕੀਤੀ ਹੈ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ;—

1 ਵਾਰਿਸ ਨੇ ਇਕੋ ਇਕ ਹੀਰ ਰਚੀ
2 ਇਹ 1767 ਈ; 1180 ਹਿਜਰੀ ਜਾਂ 1823 ਬਿਕਰਮੀ ਵਿਚ ਸੰਪੂਰਣ ਕੀਤੀ।
3 ਇਸ ਦੇ ਅਸਲ ਵਿਚ ਕੁਲ ਬੰਦ 612 ਸਨ ਤੇ ਕੁਲ ਬੈਂਤ 4127
4 ਇਸ ਵਿਚ ਬਾਰਾਂ ਮਾਂਹ ਕੋਈ ਨਹੀ ਸੀ।

---

2 ਜੇ. ਐਸ. ਸੰਤ ਸਿੰਘ, ਲਾਹੌਰ , ਵਡੀ ਹੀਰ (ਉਰਦੂ ਅਖਰ) 1918 ਈ.

3 ਡਾ. ਮੋਹਨ ਸਿੰਘ : 'ਕਿੱਸਾ ਹੀਰ' (ਉਰਦੂ ਅਖਰ) ਭੂਮਿਕਾ

5 ਇਸ ਵਿਚ ਡੋਲੀ ਚੜ੍ਹਦਿਆਂ ਮਾਰੀਆਂ ਹੀਰ ਚੀਕਾਂ' ਵਾਲਾ ਬੰਦ ਵੀ ਨਹੀਂ। ਇਹ ਇਹ ਹਦਾਇਤੁਲਾ ਨੇ ਪਿਛੋਂ ਰਲਾਇਆ ਜਾਪਦਾ ਹੈ।

6 ਅਸਲੀ ਪਰਮਾਣਿਕ ਨੁਸਖੇ ਹੀਰ ਵਾਰਿਸ ਕੇਵਲ ਫ਼ਾਰਸੀ ਆਖਰਾਂ ਵਾਲੇ ਹਨ। ਉਤਾਰਿਆਂ ਵਿਚ ਅਨੇਕਾਂ ਗ਼ਲਤੀਆਂ ਤੇ ਅਦਲਾ ਬਦਲੀਆਂ ਕਰ ਲਈਆਂ ਗਈਆਂ।

ਵਾਰਿਸ ਨੇ ਇਹ ਕਿੱਸਾ ਨਵੇਂ ਸਿਰਿਉਂ ਉਸਾਰਿਆ। ਦਮੋਦਰ, ਅਹਿਮਦ ਗੁੱਜਰ ਤੇ ਮੁਕਬਿਲ ਦੀ ਸੁਖਾਂਤਕ ਵਸਤੂ ਨੂੰ ਬਦਲ ਕੇ ਉਸ ਨੇ ਸਦੀਵ-ਰਹਿਣਾ ਦੁਖਾਂਤ ਬਣਾ ਦਿਤਾ ਇਸ ਵਿਚ ਵਿਸਥਾਰ ਲਿਆਂਦਾ ਤੇ ਇਸ ਨੂੰ ਨਿਰੋਲ ਪੰਜਾਬੀ ਰੰਗ ਵਿਚ ਰੰਗਿਆ। ਇਹ ਰੋਮਾਂਸ ਉਸ ਨੇ ਸਜਣਾਂ ਪਿਆਰਿਆਂ ਦੀ ਫ਼ਰਮਾਇਸ਼ ਤੇ ਅੰਕਿਤ ਕੀਤਾ, ਮਾਣੋ ਨਵਾਂ ਫੂਲ ਗੁਲਾਬ ਦਾ ਤੋੜ ਲਿਆਂਦਾ :—

'ਹੁਕਮ ਮਨ ਕੇ ਸਜਣਾ ਪਿਆਰਿਆਂ ਦਾ,
ਕਿੱਸਾ ਅਜਬ ਬਹਾਰ ਦਾ ਜੋੜਿਆ ਈ।
ਫ਼ਿਕਰਾ ਜੋੜ ਕੇ ਖ਼ੂਬ ਦਰੁਸਤ ਕੀਤਾ
ਨਵਾਂ ਫੂਲ ਗੁਲਾਬ ਦਾ ਤੋੜਿਆ ਈ।'

ਇਹ ਮੋਤੀਆਂ-ਪਰੋਤਾ ਸ਼ਾਹਵਾਰ ਹਾਰ ਮਾਣੋ ਕੁਰਾਨ ਦੀ ਤਫ਼ਸੀਰ ਸੀ ;—

'ਇਹ ਕੁਰਾਨ ਮਜੀਦ ਦੇ ਮਾਇਨੇ ਨੇ
ਸ਼ਿਅਰ ਮੀਏਂ ਵਾਰਿਸ ਸ਼ਾਹ ਦੇ ਨੀ'

ਨਾ ਇਹੋ ਜੇਹੀ 'ਹੀਰ' ਕਿਸੇ ਰਚੀ ਤੇ ਨਾ ਉਸ ਵਿਚ ਏਨੀ ਆਂਕਰਸ਼ਕਤਾ ਲਿਆਂਦੀ ਗਈ;—

'ਅਗੇ ਹੀਰ ਨ ਕਿਸੇ ਨੇ ਕਹੀ ਐਸੀ
ਸ਼ਿਅਰ ਬਹੁਤ ਮਰਗ਼ੂਬ ਬਣਾਇਆ ਈ'

ਭਾਵੇਂ ਇਹ ਚੰਦਰਮਾ ਪੰਜਾਬੀ ਆਕਾਸ਼ ਪੁਰ ਇਕੋ ਵੇਰ ਚਮਕਿਆ, ਪਰ ਇਸ ਨੇ ਵਧਣ ਘਟਣ ਨਹੀਂ ਸੀ ਸਿਖਿਆ ; ਇਸ ਨੇ ਮਸਿਆ ਦੀ ਰਾਤ ਨ ਕਦੀ ਵੇਖੀ ਨਾ ਵੇਖੇਗਾ। ਇਸ ਦੀ ਦੁੱਧ ਚਿਟੀ ਚਾਨਣੀ ਵਿਚ ਸਾਹਿਤ ਪ੍ਰੀਤ ਪਿਆਰੇ ਹਮੇਸ਼ਾ ਨ੍ਹਾ ਨ੍ਹਾ ਆਪਣੇ ਸਰੀਰ ਨੂੰ ਸਦਾ ਠਾਰਦੇ ਤੇ ਹਿਰਦੇ ਨੂੰ ਗਰਮਾਂਦੇ ਰਹਿਣਗੇ।

ਵਾਰਿਸ ਦਾ ਉਤਾਰਾਰਧ ਜੀਵਨ ਫਕੀਰਾਨਾ ਸੀ। ਉਹ ਇਕ ਖ਼ੁਦਾ-ਤਰਸ, ਸਾਦਾ ਜ਼ਿੰਦਗੀ ਬਤੀਤ ਕਰਨ ਵਾਲਾ, ਆਜ਼ਾਦ ਖਿਆਲ, ਕੁਰਾਨ ਦਾ ਵਕਤਾ ਕੱਟੜ ਧਰਮੀਆਂ ਜਾਂ ਮੁੱਲਾਂ ਮੁਲਾਣਿਆਂ ਦਾ ਵਿਰੋਧੀ, ਬੰਦਗੀ ਦਾ ਬੰਦਾ, ਅੱਲ੍ਹਾ ਨੂੰ ਯਾਦ ਰਖਣ ਵਾਲਾ, ਮਿਹਨਤੀ, ਰਾਤਾਂ ਝਾਗਣ ਤੇ ਉਨੀਂਦਰੇ ਕਟਣ ਵਾਲਾ, ਤਕਦੀਰ ਦਾ ਵਿਸ਼ਵਾਸੀ, ਨਿਮਾਨੜਾ, ਤਕਸੀਰ ਬਖ਼ਸ਼ਾਉਣਾ, ਰਾਗ ਤੇ ਸ਼ਿਅਰ ਦਾ ਸਾਹਰ, ਵਿਸ਼ਾਲ ਇਲਮ ਦੇ ਪਿਛੋਕੜ ਵਾਲਾ, ਠੱਗਾਂ, ਧੋਖੇਬਾਜ਼ਾਂ, ਪਾਖੰਡੀਆਂ ਤੇ ਪਗ ਦਾੜ੍ਹੀ ਹੇਠ ਕੁਕਰਮ ਕਰਨ ਵਾਲੇ ਦੋਸ਼ੀਆਂ ਦਾ ਵਿਰੋਧੀ

ਬੇਪਰਵਾਹ ਅਲਗਰਜ਼, ਸੈਲਾਨੀ, ਸਾਊਆਂ ਦਾ ਭਾਈਵਾਲ, ਘੁੰਡ ਦਾ ਮੁਖਾਲਫ਼, ਫੁੱਲਾਂ ਦੀ ਆਬਾ ਸੁਰਖਿਅਤ ਕਰਨ ਵਾਲਾ ਤੇ ਦੱਬਿਆਂ ਮੋਤੀਆਂ ਨੂੰ ਪੁਟ ਵਖਾਉਣ ਵਾਲਾ, ਦੇਸ਼ ਵਿਚ ਫੈਲੀ ਅਬਤਰੀ ਤੇ ਅਨ੍ਹੇਰ ਗਰਦੀ ਦੇ ਰੋਣੇ ਰੋਣ ਵਾਲਾ ਅਤੇ ਲੋਕਾਂ ਵਿਚ ਪੀਰ, ਸੱਯਦ, ਜ਼ਾਹਰਾ ਵਲੀ, ਫਕੀਰ, ਬੋਦਲਾ, ਗੁੱਗਾ ਤੇ ਮੇਲੀਆਂ ਦਾ ਮੇਲੀ, ਤੇ ਸਭ ਤੋਂ ਵਧ ਰੂਪ-ਦੇਵ ਦਾ ਪੁਜਾਰੀ ਤੇ ਇਸ਼ਕ ਨਾਗ ਦਾ ਮਾਂਦਰੀ ਸੀ। ਕੁਝ ਕੁ ਥੈਂਤ ਇਸ ਦੀ ਪਾਤਰ ਉਸਾਰੀ ਵਿਚ ਸਹਾਇਤਾ ਦੇਂਦੇ ਹਨ;—

'ਵਾਰੇ ਸ਼ਾਹ ਜੇਹਿਆਂ ਪੀਰ ਜ਼ਾਦਿਆਂ ਨੂੰ,
... ... ...
'ਵਾਰੇ ਸ਼ਾਹ ਮੀਆਂ ਵਲੀ ਜ਼ਾਹਰਾ ਹੈ,
... ... ...
ਇਹ ਬੋਦਲਾ ਪੀਰ ਬਗ਼ਦਾਦ ਗੁੱਗਾ,
ਮੇਲੀ ਆਇ ਬੈਠਾ ਵਾਰੇ ਸ਼ਾਹ ਮੈਨੂੰ'

ਅਤੇ;—

ਕੀਤੀਆਂ ਮਿਹਨਤਾਂ ਵਾਰਸਾ ਦੁਖ ਝਾਗੇ,
ਰਾਤਾਂ ਜਾਂਦੀਆਂ ਨਹੀਂ ਨਾ ਚਲੀਆਂ ਨੀਂ'

ਤੇ ਮੁੱਲਾਨਿਆਂ ਦਾ ਵੈਰੀ ਵੇਖੋ ਕਿਵੇਂ ਇਨ੍ਹਾਂ ਨੂੰ ਬਲਾਈਂ ਸਮਝਦਾ ਨੂੰ;—

'ਵਾਰੇ ਸ਼ਾਹ ਖ਼ੁਦਾਇ ਦੇ ਖ਼ਾਨਿਆ ਨੂੰ
ਇਹ ਮੁਲਾਂ ਭੀ ਚਿੰਮੜੇ ਹੈਣ ਬਲਾਈਂ'

ਤੇ ਰਾਤ ਦਿਨ ਅਲਾਹ ਦੀ ਯਾਦ ਵਿਚ ਮਗਨ ਰਹਿਣ ਵਾਲਾ.

'ਰਾਤੀ ਆਣ ਅਲਾਹ ਹੈ ਯਾਦ ਕਰਦਾ,
ਵਾਰੇ ਸ਼ਾਹ ਨਾਲ ਏਹਦੀ ਮੀਤ ਹੈ ਨੀ'

ਤਾਂ ਤੇ

ਵਾਰਿਸ, ਜ਼ਾਤ ਦਾ ਸੱਯਦ, ਬਾਰ ਦਾ ਵਸਨੀਕ, ਅਠ੍ਹਾਰਵੀਂ ਸਦੀ ਦੇ ਪਹਿਲੇ ਦਹਾਕਿਆ ਦਾ ਜੰਮਪਲ, ਪੰਜਾਬ ਦੀ ਸਭਿਅਤਾ ਦਾ ਵਾਰਿਸ, ਸ਼ੇਖ ਮਖਦੂਮ ਦਾ ਸ਼ਾਗਿਰਦ, ਕਸੂਰ ਦਾ ਚਿੰਤਾਵਾਨ, ਪਾਕਪਟਨ ਦਾ ਸ਼ਰਧਾਲੂ, ਸੈਲਾਨੀ ਦਰਵੇਸ਼, ਘਰੋਗੀ ਜੀਵਨ ਤੋਂ ਬੇ ਨਿਆਜ਼, ਜਵਾਨੀ ਗੁਜਾਰਨ ਉਪ੍ਰੰਤ 'ਹੀਰ'ਦਾ ਰਚਣਹਾਰ, ਖੁਲ੍ਹ-ਖਿਆਲਾ ਤੇ ਖੁਲ੍ਹ ਦਿਲਾ, ਖੁਲ੍ਹ ਧਰਮਾ, ਰਬੀ ਪ੍ਰੀਤ ਦਾ ਮਤਵਾਲਾ ਤੇ ਰੱਬ ਤੋਂ ਡਰਨ ਵਾਲਾ, ਆਜਜ਼, ਨਿਮਾਣਾ ਬੇਗੁਨਾਹਗਾਰੀ, ਅਣੁਭਵੀ, ਭੁਲ ਬਖਸ਼ਾਊ, ਖਿਮਾ-ਜਾਚਕ, ਬੰਦਗੀ ਇਬਾਦਤ ਦਾ ਨੇਮੀ, ਪੰਜਾਬੀ ਰੋਮਾਂਚਕ ਸਾਹਿਤ ਦਾ ਬਾਦਸ਼ਾਹ, ਕਵਿਤਾ ਨਖਾਸ ਦਾ ਸ਼ਾਹਸਵਾਰ, ਬੈਂਤ ਦਾ ਸਾਹਜ਼ਾਦਾ, ਪੇਂਡੂ ਰਹਿਣੀ-ਬਹਿਣੀ, ਰਸਮਾਂ ਰਵਾਜਾਂ, ਕ੍ਰਿਤ ਵਿਹਾਰਾਂ, ਤੇ ਹਾਵਾਂ ਭਾਵਾਂ

ਦਾ ਅਸਲ ਚਿਤ੍ਰਕਾਰ, ਸ਼ਬਦ-ਭੰਡਾਰੀ ਤੇ ਉਸਤਾਦ ਕਲਾਕਾਰ ਸੀ, ਜਿਸ ਨੇ 1180 ਹਿ: ਮੁਤਾਬਕ ਸੰਮਤ 1823; ਬਿਕ੍ਰਮੀ, ਅਰਥਾਤ 1767 ਇ; ਵਿਚ ਆਪਣਾ ਇਕੋ ਇਕ ਸ਼ਾਹਕਾਰ ਪੰਜਾਬੀ ਜਗਤ ਨੂੰ ਪੇਸ਼ ਕੀਤਾ। ਇਸ ਤੋਂ ਪਿਛਲੇਰੇ ਕਾਲ ਦੀ ਜੀਵਨ ਕਥਾ ਹਾਲੀ ਦਸਣੀ ਬਾਕੀ ਰਹੇਗੀ, ਜਿਸ ਦਾ ਬਹੁਤਾ ਕੁਝ ਪਤਾ ਨਹੀਂ।

ਨਿਰਸੰਦੇਹ ਵਾਰਿਸ ਦਾ ਜੀਵਨ ਪੰਜਾਬੀ ਜਬਾਨ ਦਾ ਜੀਵਨ ਹੈ। ਸੁਹਿਰਦ ਪੰਜਾਬੀ ਪ੍ਰੀਤਵਾਨ ਦਾ ਕਿੱਸਾ ਹੈ। ਪੇਂਡੂ ਪੰਜਾਬ ਦਾ ਦਰਪਣ ਹੈ, ਜਿਸ ਵਿਚ ਹਰ ਪੰਜਾਬੀ ਆਪਣੀ ਮਾਤ-ਧਰਤ; ਮਾਤ-ਭਾਸ਼ਾ ਤੇ ਮਾਤ-ਵਤਸਲਤਾ ਦਾ ਮੁਹਾਂਦਰਾ ਸਦਾ ਹੀ ਵੇਖਦਾ ਤੇ ਪਛਾਣਦਾ ਰਹੇਗਾ। ਜਿਸ ਦਾ ਕਿੱਸਾ ਦਰਦਵੰਦਾ ਨੂੰ ਉਰਦੂ ਦੇ ਪ੍ਰਸਿਧ ਕਵੀ ਇਨਸ਼ਾ ਦੇ ਕਥਨ ਅਨੁਸਾਰ ਹਮੇਸ਼ਾ ਲੁਟਦਾ ਰਹੇਗਾ, ਸਦਾ ਮੋਂਹਦਾ ਰਹੇਗਾ ;—

'ਸੁਨਾਇਆ ਰਾਤ ਕੋ ਕਿੱਸਾ ਜੋ ਹੀਰ ਰਾਂਝੇ ਕਾ
ਅਹਿਲੇ ਦਰਦ ਕੋ ਪੰਜਾਬੀਓਂ ਨੇ ਲੂਟ ਲੀਆ'



## (ਸ) 'ਹੀਰ' ਦੀ ਕਹਾਣੀ, ਵਾਰਿਸ ਦੀ ਜ਼ਬਾਨੀ

ਹੀਰ ਦੀ ਕਹਾਣੀ ਪੱਕੀ ਪ੍ਰੀਤ ਤੇ ਪੁਰਾਣੇ ਗੁੜ ਵਾਂਗ ਹੀ ਪੁਰਾਣੀ ਤੇ ਮਿਠੀ ਹੈ ਅਤੇ ਪੰਜਾਬ ਦੇ ਦਰਿਆਵਾਂ ਵਾਂਗ ਇਸ ਦੇ ਸੋਮੇ ਵੀ ਉਨੇ ਹੀ ਡੂੰਘੇ ਤੇ ਵਿਸਤਰਤ ਹਨ। ਜਿਵੇਂ ਕਿ ਅਸੀਂ ਪਹਿਲਾਂ ਦਸ ਆਏ ਹਾਂ, ਡੀ. ਮੈਲੋ ਸ਼ਾਇਦ ਪਹਿਲਾ ਵਿਅਕਤੀ ਸੀ, ਜਿਸ ਨੇ ਇਸ ਦਾ ਪ੍ਰੀਚਯ ਅਰਬੀ 'ਚੋਂ ਅੰਗਰੇਜ਼ੀ ਵਿਚ ਕਰਵਾਇਆ। ਅਰਬੀ ਦੀ ਪਰਚਲਤ ਕਹਾਣੀ ਬਲੋਚਿਸਤਾਨ ਤੇ ਅਫ਼ਗਾਨਿਸਤਾਨ ਵਿਚ ਢੇਰ ਚਿਰ ਤੋਂ ਤੁਰੀ ਆ ਰਹੀ ਹੈ।

1ਰਿਚਰਡ ਟੈਂਪਲ ਵਾਂਗ ਕਈ ਇਕ ਵਿਦਵਾਨਾਂ ਦਾ ਖਿਆਲ ਹੈ ਕਿ 'ਹੀਰ' ਰਾਂਝੇ ਦੀ ਪੰਜਾਬੀ ਕਹਾਣੀ 'ਹੀਰੋ ਲੀਡਾਂਡਰ' ਦੀ ਯੂਨਾਨੀ ਕਹਾਣੀ ਦਾ ਹੀ ਉਤਾਰਾ ਤੇ ਪੁਨਰ ਰੂਪ ਹਨ। 2ਡਾ; ਮੋਹਨ ਸਿੰਘ ਇਸ ਵਿਚਾਰ ਦੀ ਪੁਸ਼ਟੀ ਵਿਚ ਲਿਖਦਾ ਹੈ, ਕਿ ਮੇਰਾ ਇਹ ਵਿਸ਼ਵਾਸ ਬਝ੍ਹਦਾ ਜਾਂਦਾ ਹੈ, ਕਿ ਪੰਜਾਬੀ ਜੱਟਾਂ ਤੇ ਰਾਜਪੂਤਾਂ ਦੀਆਂ ਇਹ ਕਹਾਣੀਆਂ ਉਨ੍ਹਾਂ ਯੂਨਾਨੀ ਤੇ ਯਹੂਦੀ ਅਸਲ ਕਿੱਸਿਆ ਦੇ ਪੰਜਾਬੀ ਰੂਪ ਹੀ ਹਨ, ਜਿਹੜੇ ਹਿੰਦ ਪੁਰ ਯੂਨਾਨੀ ਕਬਜ਼ੇ ਸਮੇਂ ਇਸ ਧਰਤ ਦੀ ਮਿਟੀ ਵਿਚ ਡੂੰਘੀਆਂ ਜੜਾਂ ਫੜ ਗਏ ਸਨ।'

ਡਾ; ਮੋਹਨ ਸਿੰਘ ਅਗੇ ਚਲ ਕੇ ਸਾਨੂੰ ਦਸਦਾ ਹੈ, ਕਿ ਯੂਨਾਨੀ 'ਹੀਰੋ ਲੀਆਂਡਰ' ਪੰਜਾਬ ਵਿਚ 'ਹੀਰ ਤੇ ਰਾਂਝਾ' ਅਤੇ 'ਸੈਮਸਨ ਤੇ ਦੋਲੀਲਾਹ' ਸ਼ਮਸ ਢੋਲ ਬਣ ਗਏ। ਇਸੇ ਤਰ੍ਹਾਂ 'ਸਸੀ ਪੁਨੂੰ' ਦਾ ਆਦਿ ਮੂਲ ਵੀ ਯੂਨਾਨੀ ਹੈ ਤੇ 'ਯੂਸ਼ਫ ਜ਼ੁਲੈਖਾ' ਯਹੂਦੀ ਅਸਲੇ ਦੇ ਹਨ।' ਡਾ: ਮੋਹਨ ਸਿੰਘ ਅਨੁਸਾਰ ਤਾਂ 'ਰਸਾਲੂ'. ਹੋਡੀ, ਪੂਰਨ, ਭਰਤਰੀ, ਗੋਪੀ ਚੰਦ, ਕਾਮਰੂਪ ਤੇ ਕਾਮਲਤਾ ਦੇ ਕਿੱਸੇ ਅਤੇ ਵਿਕ੍ਰਮ ਤੇ ਭੋਜ ਨਾਲ ਸਬੰਧਤ ਭੂਤ-ਕਹਾਣੀਆਂ ਬਹੁਤ

---

1 ਰਿਚਡ ਟੈਂਪਲ ; ਲੰਜਡੈਜ਼ ਆਫ਼ ਦੀ ਪੰਜਾਬ

2 ਡਾ. ਮੋਹਨ ਸਿੰਘ; ਇੰਟ੍ਰੋਡਕਸ਼ਨ ਟੂ ਪੰਜਾਬੀ ਲਿਟ੍ਰੇਚਰ, ਪੰਨਾ 138

3 ਨੇਟਲ ਸ਼ਿਪ ਸੈਂਡਜ : ਡਿਕਸ਼ਨਰੀ ਆਫ ਕਲਾਸੀਕਲ ਐਂਟੀਕਿਊਟੀਜ 1906, 404

ਪੁਰਾਣੀਆਂ ਤੇ ਸਨਾਤਨੀ ਸਮੇਂ ਦੀਆਂ ਹਨ।' ਇਥੋਂ ਤਕ ਕਿ ਦਸਮ ਗ੍ਰੰਥ ਵਿਚ ਤ੍ਰਿਆ ਚਰਿਤ੍ਰਾਂ ਹੇਠ ਅੰਕਤ ਕੀਤੇ ਸੰਕੇਤ ਵੀ ਯੂਨਾਨੀ ਅਸਲੇ ਦੇ ਹਨ ਜਿਨਾਂ ਨੇ ਪਿਛੋਂ ਨਵਾਂ ਰੂਪ ਧਾਰ ਲਿਆ ਸੀ।'

'ਹੀਰੋ ਲੀਆਂਡਰ' ਦੀ ਪ੍ਰੀਤ-ਕਹਾਣੀ ਛੇਵੀਂ ਸਦੀ ਈ: ਦੇ ਆਰੰਭ ਵਿਚ ਪਹਿਲਾ ਮਿਊਸੀਅਸ ਨੇ ਯੂਨਾਨੀ ਕਵਿਤਾ ਵਿਚ ਕਹੀ ਜਿਸ ਵਿਚ ਭਾਵਾਂ ਤੇ ਪ੍ਰੀਤਾਂ ਦਾ ਨਿਘ ਤੇ ਜੋਸ਼ ਹੈ। ਇਹ ਕਹਾਣੀ ਜਿਵੇਂ ਕਿ (1) ਅੰਗਰੇਜ਼ੀ ਦੇ ਗਿਆਨ ਕੋਸ਼ਾਂ ਵਿਚ ਦਿਤੀ ਗਈ ਹੈ ਇਸ ਪ੍ਰਕਾਰ ਤੁਰਦੀ ਹੈ :—

'ਐਫ਼ਰੋਡਾਇਟੀ ਦੀ ਇਕ ਪਾਦਰਨੀ ਦਾ ਨਾਮ 'ਹੀਰੋ' ਸੀ। ਉਹ 'ਐਬੀਡੋਜ਼' ਟਾਪੂ ਦੇ ਇਕ ਯੁਵਕ 'ਲੀਆਂਡਰ' ਨਾਲ ਪਿਆਰ ਕਰਦੀ ਸੀ। 'ਹੀਰੋ' ਆਪਣੀ ਪਦਵੀ ਤੇ ਮਾਪਿਆਂ ਦੀ ਕੀਤੀ ਆਗਿਆ ਅਨੁਸਾਰ ਵਿਆਹ ਨਹੀਂ ਸੀ ਕਰ ਸਕਦੀ ਪਰੰਤੂ ਲੀਆਂਡਰ ਹਰ ਸ਼ਾਮ ਹੈਲੈਸਪਾਂਟ ਦੀ ਖਾੜੀ ਨੂੰ ਤਰਦਿਆਂ ਪਾਰ ਕਰਕੇ ਆਪਣੀ ਪ੍ਰੇਮਕਾ ਪਾਸ ਪੁਜ ਜਾਂਦਾ ਜਿਹੜੀ ਪਾਰਲੇ ਕੰਢੇ ਇਕ ਉਚੇ ਮੁਨਾਰੇ ਵਿਚ ਇੱਕਲੀ ਆਪਣੀ ਇਕ ਨੌਕਰਰਾਣੀ ਸਹਿਤ ਰਹਿੰਦੀ ਸੀ। ਉਹ ਸ਼ਾਮ ਪੈਂਦਿਆ ਹੀ ਮੁਨਾਰੇ ਉਪਰ ਇਕ ਲੈਂਪ ਬਾਲ ਕੇ ਰਖ ਦੇਂਦੀ, ਤਾ ਜੋ ਲੀਆਂਡਰ ਉਸਦੀ ਸੇਧ ਪੁਰ ਸਹਾਇਤਾ ਨਾਲ ਖਾੜੀ ਨੂੰ ਪਾਰ ਕਰ ਸਕੇ। ਇਕ ਤੂਫਾਨੀ ਤੇ ਕਾਲੀ ਬੋਲੀ ਰਾਤ ਨੂੰ, ਕਰਨਾ ਰਬ ਦਾ ਅਜਿਹਾ ਹੋਇਆ, ਕਿ ਉਹ ਲੈਂਪ ਬੁਝ ਗਿਆ ਅਤੇ ਲੀਆਂਡਰ ਖਾੜੀ ਪਾਰ ਕਰਦਿਆਂ ਡੁਬ ਮਰਿਆ। ਜਦ ਉਸ ਦੀ ਲਾਸ਼ ਤਰਦੀ ਪਾਰਲੇ ਕੰਢੇ ਪੁਰ ਹੀਰੋ ਦੇ ਮੁਨਾਰੇ ਪਾਸ ਹੇਠ ਆ ਕੇ ਅਟਕੀ, ਤਾਂ 'ਹੀਰੋ' ਨੇ ਉਤੋਂ ਵੇਖਦਿਆਂ ਹੀ ਮੁਨਾਰੇ ਤੋਂ ਹੇਠਾਂ ਛਾਲ ਚਾ ਮਾਰੀ ਤੇ 'ਲੀਆਂਡਰ' ਦੇ ਨਾਲ ਮਰਨ ਉਪਰੰਤ ਜਾ ਰਲੀ।'

ਮਿਊਜ਼ੀਅਸ ਪਿਛੋਂ ਉਸੇ ਦੀ ਦਿਤੀ ਵਾਰਤਾ ਦੇ ਅਧਾਰ ਪੁਰ, ਓਵਿਡ, ਵਿਰਜਿਲ, ਤੇ ਸਟੈਟੀਅਸ ਨੇ ਇਸ ਕਹਾਣੀ ਵਲ ਸੰਕੇਤ ਦਿਤੇ ਅਤੇ ਉਨ੍ਹਾਂ ਤੋਂ ਪਿਛੋਂ ਮਾਰਲੋ ਕ੍ਰਿ-ਸ ਟੋਫਰ (1564-93) ਚੈਪਮੈਨ ਸ਼ਿਲਰ ਅਤੇ ਲੇ ਹੰਟ ਨੇ ਇਸ ਕਿੱਸੇ ਨੂੰ ਅੰਗਰੇਜ਼ੀ ਵਸਤਰ ਪਹਿਣਾਏ।

'ਹੀਰੋ', ਪੁਰਾਣੀ ਫ਼੍ਰਾਂਸੀਸੀ ਤੇ ਲਾਤੀਨੀ ਦਾ ਸ਼ਬਦ ਯੂਨਾਨੀ ਆਦਿ ਮੂਲ ਦਾ ਹੈ, ਜਿਹੜਾ ਲਾਤੀਨੀ ਦੇ 'ਵੀਰ' ਤੇ ਐਂਗਲੋ ਸੈਕਸਨ 'ਵੈਰ' (ਮਨੁਖ) ਨਾਲ ਮਿਲਦਾ ਹੈ। ਸੰਸਕ੍ਰਿਤ ਵਿਚ ਇਸੇ 'ਵੀਰਾ' ਦੇ ਅਰਥ ਹਨ, ਸੂਰਮਾ। ਅਸਲ ਵਿਚ 'ਹੀਰੋ' ਦਾ ਭਾਵ ਹੈ 'ਪਰਾਮਨੁਖੀ ਸ਼ਕਤੀਆਂ ਵਾਲਾ ਮਨੁਖ ਅਰਥਾਤ 'ਦੇਵਤਾ'। ਲੀ-ਆਂਦਰ ਲਾਤੀਨੀ ਹੈ; ਜਿਹੜਾ ਯੂਨਾਨੀ ਸ਼ਬਦ ਲੀਆਂਡਰੋਜ਼ ਤੋਂ ਨਿਕਲਿਆ ਹੈ। ਐਨੇਰ, ਐਂਡਰੋਜ਼ (ਮਨੁਖ) ਯੂਨਾਨੀ ਅਸਲ ਦੇ ਹਨ। ਫ਼੍ਰਾਂਸੀਸੀ ਦਾ 'ਐਂਡਰੀ'; ਇਟਲੀ ਤੇ ਸਪੈਨਿਸ਼ ਦਾ 'ਐਂਡਰਾ' ਦੇ ਭਾਵ

1 ਐਨਸਾਈਕਲੋਪੀਡੀਆ ਬ੍ਰਿਟੈਨਿਕਾ, ਜਿਲਦ 5, ਪੰਨਾ 510

ਵੀ 'ਮਨੁਖ' ਦੇ ਹੀ ਹਨ। ਏਹੀ 'ਐਂਡਰੋ' ਸੰਸਕ੍ਰਿਤ ਦਾ 'ਇੰਦ੍' ਹੈ, ਜਿਹੜਾ ਹਿੰਦੂ ਮਿਥਿਆਸ ਵਿਚ ਪ੍ਰੀਤ ਦਾ ਦੇਵਤਾ ਮੰਨਿਆ ਜਾਂਦਾ ਹੈ। ਸੰਸਕ੍ਰਿਤ ਵਿਚ ਹੀਰ ਇੰਦ੍ਰ ਦੀ ਬਿਜਲੀ ਲਈ, 'ਹੀਰੇ' ਲਈ, 'ਨੈਕਲੇਸ', 'ਸਪ' ਤੇ ਸ਼ੇਰ ਦੇ ਭਾਵਾਂ ਵਿਚ ਵੀ ਵਰਤਿਆ ਜਾਂਦਾ ਹੈ। ਇਹ ਸ਼ਿਵਜੀ ਦਾ ਇਕ ਨਾਮ ਵੀ ਹੈ। 'ਹੀਰਾ' ਲਖਸ਼ਮੀ ਨੂੰ ਵੀ ਕਹਿੰਦੇ ਹਨ।

'ਇੰਦ੍' ਇਕ ਪਰਾਮਨੁਖੀ ਸ਼ਕਤੀਆਂ ਵਾਲਾ ਸਮਝਿਆ ਜਾਂਦਾ ਹੈ। ਰਾਂਝਾ', ਜਿਸ ਦਾ ਰੂਪ ਹੈ ਰਾ+ਜਾ ਅਰਥਾਤ 'ਰਾਏ ਜਾਂ ਰਾਜੇ ਦੀ ਅੰਸ ਦਾ' ਵੀ ਪਰਾਮਨੁਖੀ ਸ਼ਕਤੀਆਂ ਦਾ ਮਾਲਕ ਸੀ। ਉਸ ਨੂੰ ਪੰਜਾਂ ਪੀਰਾਂ ਦੀ ਵੀ ਥਾਪਨਾ ਸੀ। ਦਮੋਦਰ ਦੀ ਹੀਰ ਵਿਚ ਰਾਂਝਾ ਦੋ ਥਾਂ ਕਰਾਮਾਤਾਂ ਵਖਾਉਂਦਾ ਹੈ। ਇਕ ਚੂਚਕਾਂਣੇ ਆਉਣ ਪੁਰ ਉਸ ਨੂੰ ਜਦ ਮੱਝ ਦਾ ਦੁਧ ਪੇਸ਼ ਕੀਤਾ ਗਿਆ ਤਾਂ ਉਸ ਕਿਹਾ, ਕਿ ਇਹ ਕਿਸੇ ਤੂਈ ਹੋਈ ਮੱਝ ਦਾ ਹੈ ਤੇ ਦੂਜਾ ਜਦ ਸਹਿਤੀ ਕਾਲੇ ਬਾਗ਼ ਵਿਚ ਰਾਂਝੇ ਜੋਗੀ ਲਈ 'ਥਾਲ' ਪ੍ਰੋਸ ਕੇ ਲੈ ਜਾਂਦੀ ਹੈ ਤਾਂ ਉਹ ਜੋਗੀ ਦੇ ਕਹਿਣ ਪੁਰ ਖੀਰ ਦਾ ਬਣਾ ਜਾਂਦਾ ਹੈ ਅਤੇ ਉਪਰ ਰਖੀ ਰੋਕ ਦੇ ਪੈਸੇ ਚਾਂਦੀ ਦੇ ਬਣ ਜਾਂਦੇ ਹਨ।

ਦਸਮ ਗ੍ਰੰਥ ਵਿਚ 'ਹੀਰ' ਨੂੰ ਇੰਦ੍ਰ ਪੁਰੀ ਦੀ ਅਪੱਛਰਾ ਦਸਿਆ ਗਿਆ ਹੈ ਅਤੇ ਇੰਦ੍ਰ ਨੂੰ ਕਪਲਮੁਨੀ ਦੇ ਸਰਾਪ ਕਾਰਣ ਧਰਤ ਪੁਰ ਸੁਟ ਦਿਤਾ ਜਾਂਦਾ ਹੈ, ਜਿਥੇ ਉਹ ਰਾਂਝੇ ਦੇ ਰੂਪ ਵਿਚ ਜਨਮ ਲੈਂਦਾ ਹੈ।

ਉਪਰੋਕਤ ਹਵਾਲਿਆਂ ਤੋਂ ਸਿਧ ਹੁੰਦਾ ਹੈ, ਕਿ ਰਾਂਝਾ ਹੀਰ ਦੇ ਸ਼ਬਦ 'ਲੀਆਂਡਰ ਤੇ'ਹੀਰੋ' ਦੇ ਹੀ ਦੂਜੇ ਰੂਪ ਹਨ, ਪਰੰਤੂ ਕਹਾਣੀ ਦੋਵਾਂ ਦੀ ਵਖੋ ਵਖਰੀ ਹੈ। ਹੀਰੋ ਲੀਆਂਡਰ ਦੀ ਕਹਾਣੀ ਵਧੇਰੇ ਕਰ ਕੇ ਪੰਜਾਬੀ ਦੀ 'ਸੋਹਣੀ ਮਹੀਵਾਲ' ਵਾਲੀ ਵਾਰਤਾ ਨਾਲ ਮਿਲਦੀ ਹੈ। ਇਸ ਲਈ ਯੂਨਾਨੀ ਕਹਾਣੀ 'ਹੀਰੋ' ਲੀਆਂਡਰ ਦਾ ਸਾਡੇ ਕਿੱਸੇ 'ਹੀਰ ਰਾਂਝਾ' ਨਾਲ ਕੋਈ ਵਿਸ਼ੇਸ਼ ਸਬੰਧ ਨਹੀਂ।

ਪੱਛਮੀ ਵਿਦਵਾਨਾਂ ਵਿਚੋਂ ਰਿਚਰਡ ਟੈਂਪਲ ਸ਼ਾਇਦ ਪਹਿਲਾ ਵਿਅਕਤੀ ਸੀ ਜਿਸਨੇ ਪਹਿਲਾਂ ਪਹਿਲ ਹੀਰ ਰਾਂਝੇ ਦੀ ਕਥਾ ਨੂੰ ਸੁੰਦਰ ਸ਼ੈਲੀ ਵਿਚ ਰੂਪਮਾਨ ਕੀਤਾ ਸੀ। ਇਸ ਗਲ ਦੀ ਪੁਸ਼ਟੀ ਸਵਿਨਰਟਨ(1) ਨੇ ਵੀ ਆਪਣੀ ਕਹਾਣੀ ਕਹਿਣ ਲਗਿਆਂ ਕੀਤਾ ਹੈ। ਰਿਚਰਡ ਟੈਂਪਲ ਦੀ ਕਹਾਣੀ, ਜਿਵੇਂ ਕਿ ਸਾਨੂੰ ਪਤਾ ਹੈ, ਗ੍ਰੈਸਨ(2) ਡਾ. ਟਾਸੇ ਦੀ ਕਥੀ ਹੋਈ ਕਹਾਣੀ ਪੁਰ ਨਿਰਭਰ ਹੈ ਜਿਹੜੀ ਡਾ. ਟਾਸੇ ਨੇ 1847 ਵਿਚ ਲਿਖੀ ਸੀ, ਤੇ ਜਿਸਦਾ ਮੂਲ ਆਧਾਰ ਮੁਕਬਿਲ ਦੀ ਹੀਰ ਸੀ।

ਸਵਿਨਰਟਨ ਨੇ ਆਪਣੀ ਕਹਾਣੀ ਸ਼ੇਰ ਖਾਂ ਦੀ ਦਸੀ ਹੋਈ ਕਥਾ ਪੁਰ ਨਿਰਧਾਰਤ

---

1 ਸਵਿਨਰਟਨ ਚਾਰਲਸ : ਰੋਮੈਂਟਿਕ ਟੇਲਜ਼ ਆਫ ਦੀ ਪੰਜਾਬ, ਲੰਡਨ: 1908, ਭੂਮਿਕਾ

2 ਰੀਵਿਊ ਡੀ ਲਾ ਓਰੀਐਂਟ; ਜਿਲਦ 6 ਪੰਨਾ 113

ਕੀਤੀ ਸੀ, ਜਿਹੜੀ ਉਸ ਨੇ ਸ਼ੇਰ ਖਾਂ ਪਾਸੋਂ ਐਬਟਾਬਾਦ ਵਿਖੇ ਅਕਤੂਬਰ 1889 ਵਿਚ ਸੁਣੀ ਸੀ। ਇਹ ਇਸ ਤਰ੍ਹਾਂ ਟੁਰਦੀ ਹੈ.—

'ਨੂਰ ਖਾਂ, ਚੰਦ ਖਾਂ ਤੇ ਰਾਂਝਾ ਤਿੰਨ ਭਰਾ ਸਨ। ਵਡੇ ਦੋਵੇਂ ਭਰਾ ਵਿਆਹੇ ਹੋਏ ਸਨ ਪਰੰਤੂ ਰਾਂਝਾ, ਜਿਸ ਨੂੰ ਪਿਆਰ ਨਾਲ ਧੀਦੋ ਕਰ ਕੇ ਬੁਲਾਇਆ ਜਾਂਦਾ ਸੀ, ਹਾਲੀਂ ਕੰਵਾਰਾ ਹੀ ਸੀ। ਨੂਰ ਖਾਂ ਨੇ ਪਿਓ ਦੀ ਜ਼ਿਮੀ ਵੰਡਣ ਲਈ ਕਿਹਾ, ਜਿਸ ਦੇ ਪ੍ਰੀਣਾਮ ਕਰਕੇ ਰਾਂਝਾ ਪਿੰਡੋਂ ਨਿਕਲ ਟੁਰਿਆ। ਇਥੋਂ ਚਲ ਕੇ ਉਹ ਇਕ ਪਿੰਡ ਵਿਚ ਇਕ ਲੋਹਾਰ ਪਾਸ ਪੁਜਦਾ ਹੈ ਤੇ ਉਸ ਪਾਸ ਸ਼ਾਗਿਰਦ ਹੋ ਜਾਂਦਾ ਹੈ ਪਰੰਤੂ ਉਹ ਵਿਚਾਰਾ ਲੋਹਾਰਾ ਕੰਮ ਨਹੀਂ ਕਰ ਸਕਦਾ। ਰਾਂਝਾ ਪਰਾਮਨੁਖੀ ਸ਼ਕਤੀਆਂ ਦਾ ਮਾਲਕ ਹੋਣ ਕਾਰਨ, ਉਥੇ ਇਕ ਤੀਵੀਂ ਦੀਆਂ ਤੰਦੂਰ ਵਿਚ ਸੜ ਚੁਕੀਆਂ ਰੋਟੀਆ ਨੂੰ ਚੰਗਾ ਬਣਾ ਦਿੰਦਾ ਹੈ। ਉਸ ਇਸਤ੍ਰੀ ਦਾ ਨਾਮ ਮੀਰਾ ਬਾਨ ਸੀ। ਉਹ ਉਸਨੂੰ ਇਕ ਪੀਰ ਦੀ ਨਿਆਈਂ ਤਿੰਨ ਦਿਨ ਆਪਣੇ ਘਰ ਰਖਦੀ ਹੈ ਜਿਸ ਦੇ ਉਪਰੰਤ ਰਾਂਝਾਂ ਫੇਰ ਚਾਲੇ ਪਾਂਦਾ ਹੈ ਅਤੇ ਝਨਾਂ ਤੇ ਰਾਵੀ ਦੇ ਸੰਗਮ ਪੁਰ ਆਉਂਦਾ ਹੈ (ਇਸ ਅਸਥਾਨ ਨੂੰ ਤ੍ਰਿਮੂੰਹ ਵੀ ਕਹਿੰਦੇ ਹਨ।) ਉਹ ਉਥੇ ਛਾਲ ਮਾਰਦਾ ਹੈ ਤੇ ਕਈ ਮੀਲਾਂ ਤਕ ਲਹਿਰਾਂ ਉਸ ਨੂੰ ਰੋੜ੍ਹ ਖੜਦੀਆਂ ਹਨ। ਅਖੀਰ ਉਹ ਕੰਢੇ ਲਗਦਾ ਹੈ ਤੇ ਉਥੇ ਇਕ ਸੁਹਾਉਂਣਾ ਬਾਗ ਵੇਖਦਾ ਹੈ। ਅਖਾਂ ਖੋਲ੍ਹਣ ਪੁਰ ਉਸ ਨੂੰ ਪੰਜੇ ਪੀਰ ਸਾਮਣੇ ਖਲੋਤੇ ਦਿਸਦੇ ਹਨ। ਉਹ ਉਸ ਪਾਸੋਂ ਦੁਧ ਮੰਗਦੇ ਹਨ। ਉਹ 'ਬੂਰੀ ਨੂੰ ਸਦਦਾ ਹੈ, ਜਿਹੜੀ ਉਸ ਨੇ ਇਕ ਮੰਗਤੇ ਨੂੰ ਦੇ ਰਖੀ ਸੀ ਜਦ ਕਿ ਉਹ ਹਾਲੀ ਦੋ ਮਹੀਨਿਆਂ ਦੀ ਹੀ ਸੀ।

ਹੀਰ ਦਾ ਵਿਆਹ ਖੇੜੇ ਨਾਲ ਕਰ ਦਿਤਾ ਜਾਂਦਾ ਹੈ ਪਰੰਤੂ ਜਦ ਉਸ ਨੂੰ ਡੋਲੀ ਜਾਂ ਪਾਲਕੀ ਵਿਚ ਬਿਠਾਉਂਦੇ ਹਨ, ਤਾਂ ਡੋਲੀ ਚੁਕੀ ਨਹੀਂ ਜਾਂਦੀ। ਪੀਰਾਂ ਦੀ ਆਤਮਕ ਸ਼ਕਤੀ ਕਾਰਣ ਇਕ ਹੋਰ ਡੋਲੀ ਅਸਮਾਨੋਂ ਲਥਦੀ ਹੈ ਜਿਸ ਪੁਰ ਹੀਰ ਦੇ ਮਾਪਿਆਂ ਨੂੰ ਦਸਿਆ ਜਾਂਦਾ ਹੈ, ਕਿ ਹੀਰ ਦੇ ਰਾਂਝੇ ਦਾ ਵਿਆਹ ਤਾਂ ਪਹਿਲਾਂ ਹੀ ਹੋ ਚੁਕਾ ਹੈ। ਉਸ ਪਾਲਕੀ ਵਿਚ ਰਾਂਝਾ ਬਹਿ ਜਾਂਦਾ ਹੈ। ਦੋਵੇਂ ਡੋਲੀਆਂ ਫਿਰ ਉਤ੍ਹਾਂ ਉੱਠਦੀਆਂ ਹਨ ਤੇ ਫਰਿਸ਼ਤੇ ਹੀਰ ਤੇ ਰਾਂਝੇ ਨੂੰ ਉਨ੍ਹਾਂ ਪਾਲਕੀਆਂ ਵਿਚ ਪਾਕੇ ਬੜੀ ਤੇਜ਼ੀ ਨਾਲ ਮੱਕੇ ਵਲ ਨੂੰ ਲੈ ਉਡਦੇ ਹਨ।'

ਇਹ ਕਥਾ ਕਈ ਹੋਰ ਅਜਿਹੀਆਂ ਵਾਰਤਾਵਾਂ ਵਾਂਗ ਹੀਰ ਰਾਂਝੇ ਦੇ ਮੇਲ ਤੇ ਕਿੱਸੇ ਦੇ ਸੁਖਾਂਤ ਵਲ ਇਸ਼ਾਰਾ ਕਰਦੀ ਹੈ ਜਿਸ ਤੋਂ ਸਿਧ ਹੁੰਦਾ ਹੈ, ਕਿ ਹੀਰ ਰਾਂਝਾ ਕਿਸੇ ਨਾ ਕਿਸੇ ਰੂਪ ਵਿਚ ਅੰਤ ਵਿਚ ਮੱਕੇ ਵਲ ਨੂੰ ਚਲੇ ਗਏ ਸਨ। ਵਾਰਿਸ ਤੋਂ ਪਹਿਲਾਂ ਸਾਰੇ ਹੀ ਕਿੱਸਾ ਕਾਰਾਂ ਨੇ ਇਸ ਗਲ ਦੀ ਪ੍ਰੋੜਤਾ ਕੀਤੀ ਹੈ।

ਲੱਜਿਆਵਤੀ (1) ਰਾਮਾ ਕ੍ਰਿਸ਼ਨਾ ਦੀ ਦਿਤੀ ਹੋਈ ਕਹਾਣੀ ਵੀ ਲਗ ਭਗ ਵਾਰਿਸ ਨਾਲ ਮਿਲਦੀ ਹੈ, ਸਿਵਾਇ ਇਸ ਗਲ ਦੇ, ਕਿ ਇਹ ਹੀਰ ਦੇ ਖੇੜੇ ਨਾਲ ਕੁੜਮਾਈ ਦੇ ਦ੍ਰਿਸ਼ ਨਾਲ ਆਰੰਭ ਹੁੰਦੀ ਹੈ। ਇਸ ਦਾ ਅੰਤ ਇਸ ਪ੍ਰਕਾਰ ਹੈ; ਹੀਰ ਰਾਂਝੇ ਦੀਆਂ ਆਹਾਂ ਨਾਲ ਰੰਗਪੁਰ ਨੂੰ ਅੱਗ ਲਗ ਜਾਂਦੀ ਹੈ। ਹੀਰ ਬੇਹੋਸ਼ ਹੋ ਡਿੱਗ ਪੈਂਦੀ ਹੈ ਜਦ ਉਸ ਨੂੰ ਉਸ ਦੇ ਚਾਚੇ ਤੇ ਭਰਾ ਵਲੋਂ ਇਹ ਦਸਿਆ ਜਾਂਦਾ ਹੈ ਕਿ ਰਾਂਝਾ ਤਾਂ ਕਤਲ ਕਰ ਦਿਤਾ ਗਿਆ ਹੈ। ਹੀਰ ਨੂੰ ਜ਼ਹਿਰ ਦੇ ਕੇ ਮਾਰ ਦਿਤਾ ਜਾਂਦਾ ਹੈ ਤੇ ਜਦ ਇਹ ਖ਼ਬਰ ਰਾਂਝੇ ਨੂੰ ਭੇਜੀ ਜਾਂਦੀ ਹੈ ਤਾਂ ਉਹ ਦੌੜਦਾ ਹੀਰ ਦੀ ਕਬਰ ਪੁਰ ਆਉਂਦਾ ਹੈ ਤੇ ਉਥੇ ਖਲੋਤਾ ਖਲੋਤਾ ਡਿੱਗ ਕੇ ਢੇਰੀ ਹੋ ਜਾਂਦਾ ਹੈ।'

ਵਾਰਿਸ ਤੋਂ ਪਹਿਲਾਂ ਦਮੋਦਰ, ਅਹਿਮਦ ਗੁਜਰ, ਜਾਂ ਮੁਕਬਿਲ ਆਦਿ ਦੀਆਂ ਕਹਾਣੀਆਂ ਇਥੇ ਅਸੀਂ ਨਹੀਂ ਦਿਆਂਗੇ। ਪਰੰਤੂ ਇਕ ਕਹਾਣੀ ਦਾ ਸੰਕੇਤ ਜਿਹੜੀ ਤਾਰੀਖ-ਇ-ਝੰਗ(2)ਵਿਚ ਫ਼ਾਰਸੀ ਵਿਚ ਦਿਤੀ ਗਈ ਹੈ,ਇਥੇ ਜ਼ਰੂਰ ਦਿਆਂਗੇ,ਜਿਸ ਦਾ ਅੰਤ ਦੂਜੀਆਂ ਸਾਰੀਆਂ ਕਹਾਣੀਆਂ ਨਾਲੋਂ ਬਿਲਕੁਲ ਵਖਰਾ ਜਾਪਦਾ ਹੈ। ਉਥੇ ਇਹ ਕਥਾ ਇਉਂ ਦਿਤੀ ਹੈ ;—

'ਧੀਦੋ ਰਾਂਝਿਆਂ ਵਿਚੋਂ ਸੀ, ਜਿਹੜੇ ਤਖਤ ਹਜ਼ਾਰੇ ਵਿਚ ਪ੍ਰਸਿੱਧ ਸਨ। ਉਹ ਆਪਣੇ ਭਰਾਵਾਂ ਨਾਲ ਗੁੱਸੇ ਹੋ ਕੇ ਝੰਗ ਵਿਚ ਆ ਗਿਆ ਅਤੇ ਚੂਚਕ ਦੇ ਘਰ ਨੌਕਰ ਹੋ ਗਿਆ। ਇਕ ਚੰਗਾ ਚਰਵਾਹਾ ਹੋਣ ਕਾਰਨ ਉਸ ਨੂੰ ਸਾਰੇ ਪਾਲੀਆਂ ਦਾ ਮੁਖੀਆ ਬਣਾ ਦਿਤਾ ਗਿਆ। ਇਸ ਸਮੇਂ ਹੀਰ ਦਾ ਪਿਆਰ ਰਾਂਝੇ ਨਾਲ ਪੈ ਗਿਆ। ਲੋਕ ਕਹਿੰਦੇ ਹਨ, ਉਨ੍ਹਾਂ ਦੀ ਪ੍ਰੀਤੀ ਪਵਿਤ੍ਰ ਤੇ ਦੈਵੀ ਸੀ, ਜਿਹੜੀ ਕੇਵਲ ਰੂਹਾਂ ਦਾ ਇਕ ਮਿਲਾਪ ਸੀ ਤੇ ਜਿਸ ਵਿਚ ਲਿੰਗ ਵਾਸ਼ਨਾ ਨਾਮ ਮਾਤਰ ਵੀ ਨਹੀਂ ਸੀ। ਇਸੇ ਕਾਰਣ ਹੀਰ ਦੀ ਕਦਰ ਦੇਵੀਆਂ ਵਾਂਗ ਕੀਤੀ ਜਾਂਦੀ ਸੀ ਤੇ ਲੋਕੀ ਉਸ ਨੂੰ ਚੜ੍ਹਾਵੇ ਚੜ੍ਹਾਉਂਦੇ ਸਨ।

'ਅਤੇ ਉਸ ਸਮੇਂ ਹੀਰ ਰੰਗਪੁਰ ਖੇੜਿਆ ਦੇ ਸਰਦਾਰ ਅਜੂ ਖੇੜੇ ਦੇ ਪੁਤਰ ਸੈਦੇ ਨਾਲ ਮੰਗੀ ਹੋਈ ਸੀ, ਪਰੰਤੂ ਹੀਰ ਉਸ ਨਾਲ ਵਿਆਹ ਕਰਾਉਣੋਂ ਨਾਬਰ ਸੀ ਕਿਉਂ ਜੋ ਉਹ ਤਾਂ ਰਾਂਝੇ ਨੂੰ ਦਿਲ ਦਈ ਬੈਠੀ ਸੀ। ਇਕ ਅਸੀਲ ਧੀ ਹੋਣ ਕਾਰਨ ਉਹ ਮਾਪਿਆ ਸਾਮ੍ਹਣੇ ਨਾ ਬੋਲੀ। ਉਸ ਦੇ ਇਸ ਨੇਕ ਅਮਲ ਕਾਰਣ ਉਸ ਦਾ ਵਿਆਹ ਖੇੜੇ ਨਾਲ ਕਰ ਦਿਤਾ ਗਿਆ। ਇਸ ਘਟਨਾਂ ਪਿਛੋਂ ਰਾਂਝਾ ਚੂਚਕ ਦੀ ਨੌਕਰੀ ਛਡਕੇ ਜੋਗੀ ਹੋ ਗਿਆ।

---

1 ਐਲ. ਰਾਮਾ ਕ੍ਰਿਸ਼ਨਾ ; ਪੰਜਾਬੀ ਸੂਫ਼ੀ ਪੋਇਟਸ, ਅੰਤਕਾ, ਪੰਨੇ 135-36

2 ਨੂਰ ਮੁਹੰਮਦ ਚੇਲਾ : ਤਾਰੀਖ਼-ਇ-ਝੰਗ ਮੁਜਮਿਲ ਕਿੱਸਾ-ਇ-ਹੀਰ ਵਾ ਰਾਂਝਾ ਪੰਨੇ 12, 13

ਜੋਗੀ ਦੇ ਭੇਸ ਵਿਚ ਉਹ ਰੰਗਪੁਰ ਪੁਜਾ; ਪਰੰਤੂ ਉਨ੍ਹਾ ਦੀ ਪ੍ਰੀਤ ਕਥਾ ਦੇ ਚਵ੍ਹਾਂ ਪਾਸੇ ਮਸ਼ਹੂਰ ਹੋ ਜਾਣ ਕਾਰਨ, ਸੈਦੇ ਨੂੰ ਵੀ ਇਸ ਗਲ ਦਾ ਪਤਾ ਲਗ ਗਿਆ ਸੀ ਤੇ ਉਸ ਨੇ ਨਿਰਾਸ ਹੋ ਕੇ ਹੀਰ ਨੂੰ ਤਲਾਕ ਦੇ ਦਿਤਾ ਅਤੇ ਆਪਣੇ ਆਦਮੀਆਂ ਨੂੰ ਕਿਹਾ ਕਿ ਉਹ ਹੀਰ ਤੇ ਰਾਂਝਾ ਦੋਹਾਂ ਨੂੰ ਰੰਗਪੁਰ ਦੇ ਦੱਖਣ ਵਲ ਲਿਜਾ ਕੇ ਦੂਰ ਸੜਦੇ ਬਲਦੇ ਰੇਤ ਥਲਾਂ ਵਿਚ ਛੱਡ ਆਉਣ ਜਿਸ ਦੇ ਉਪਰੰਤ ਇਹ ਪਤਾ ਨਹੀਂ ਲਗ ਸਕਿਆ, ਕਿ ਉਹ ਕਿਧਰ ਤੇ ਕਿਥੇ ਚਲੇ ਗਏ ਸਨ। ਲੋਕ ਜ਼ਰੂਰ ਕਈ ਕਿਸਮ ਦੀਆਂ ਗਲਾਂ ਕਰਦੇ ਹਨ ਅਤੇ ਕਹਿੰਦੇ ਹਨ, ਕਿ ਹਾਜੀਆਂ ਨੇ ਉਨ੍ਹਾਂ ਦੋਹਾਂ ਨੂੰ ਕਿਸੇ ਟਾਪੂ ਪੁਰ ਜਾਂ ਮੱਕੇ ਪਾਸ ਵੇਖਿਆ ਸੀ, ਪਰ ਇਹ ਸਭ ਵਹਿਮ ਦੀਆਂ ਗਲਾਂ ਹੀ ਹਨ। ਇਨ੍ਹਾਂ ਵਿਚ ਸਚਿਆਈ ਨ ਹੋਣ ਦੇ ਕਾਰਣ ਇਨ੍ਹਾਂ ਪੁਰ ਕੋਈ ਵਧੇਰੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਇਸ ਸਮੇਂ ਹੀਰ ਦਾ ਮਕਬਰਾ ਮਘਿਆਣੇ ਦੇ ਪੂਰਬ ਵਲ ਡਾਕ ਬੰਗਲੇ ਦੇ ਕੋਲ ਵਾਕਿਆ ਹੈ, ਭਾਵੇਂ ਇਹ ਕੋਈ ਨਹੀਂ ਦਸ ਸਕਦਾ ਕਿ ਹੀਰ ਕਿਵੇਂ ਦਫਨਾਈ ਗਈ। ਜੋ ਕੁਝ ਮੈਨੂੰ ਸਹੀ ਤੇ ਪਰਮਾਣੀਕ ਜਾਪਿਆ ਉਹ ਮੈਂ ਇਥੇ ਸੰਖੇਪ ਵਿਚ ਅੰਕਿਤ ਕਰ ਦਿਤਾ ਹੈ।'

ਰੋਮਾਂਚਕ ਕਵਿਤਾ ਦੇ ਬਾਦਸ਼ਾਹ ਵਾਰਿਸ ਸ਼ਾਹ ਨੇ ਆਪਣਾ ਸ਼ਾਹਕਾਰ ਆਪਣੇ ਕਥਨ ਅਨੁਸਾਰ 1180 ਹਿ: ਵਿਚ ਰਚਿਆ। ਇਸ ਸੰਨ ਨੂੰ ਬਿਕ੍ਰਮੀ ਵਿਚ ਦੇਣ ਜਾਂ ਉਤਾਰਨ ਸਮੇਂ ਕਈਆਂ ਨੇ ਭੁਲੇਖੇ ਖਾਧੇ ਹਨ ਤੇ ਹਿਜਰੀ ਨੂੰ ਬਿਕ੍ਰਮੀ ਨਾਲ ਖਲਤ ਮਲਤ ਕਰ ਦਿਤਾ ਹੈ। ਗੁਰਮੁਖੀ ਹੱਥ ਲਿਖਤਾਂ ਵਿਚ ਇਹ ਭੁਲੇਖੇ ਉਸੇ ਤਰ੍ਹਾਂ ਤੁਰਦੇ ਰਹੇ। 1821 ਈ: ਵਾਲੀ ਹੱਥ-ਲਿਖਤ ਵਿਚ ਮਿਤੀ ਇਸ ਪ੍ਰਕਾਰ ਦਿਤੀ ਹੈ—

'ਸਣ ਯਾਰਾ ਸੈ ਅਸੀਆ
ਬਤੀਆ ਸੰਮਤਾ ਦੇ ਹਿਜਰਤ'

1827 ਈ; ਵਾਲੀ ਹੱਥ ਲਿਖਤ ਇਨ੍ਹਾਂ ਦੋਹਾਂ ਤ੍ਰੀਕਾ ਨੂੰ ਇਸ ਤਰਾਂ ਦਿੰਦੀ ਹੈ—

'ਸਣ ਯਾਰਾ ਸੈ ਅਸੀਆ ਤਦੋਂ ਆਹਾ'
ਅਤੇ ਅਠਾਰਾਂ ਸੈ ਬਤੀਆਂ ਸ਼ਮਤਾ ਦਾ'

ਹੁਣ ਅਸੀਂ ਕਹਾਣੀ ਦੀ ਚਾਲ ਵਲ ਧਿਆਨ ਦੇਂਦੇ ਹਾਂ। ਵਰਿਸ ਇਸ ਨੂੰ ਤਖਤ ਹਜ਼ਾਰੇ ਦੇ ਦ੍ਰਿਸ਼ ਨਾਲ ਆਰੰਭ ਕਰਦਾ ਹੈ।

'ਇਕ ਤਖ਼ਤ ਹਜ਼ਾਰਿਓ ਗਲ ਕੀਜੈ ਜਿਥੇ ਰਾਂਝਿਆ ਰੰਗ ਮਚਾਇਆ ਏ।
ਛੈਲ ਗਭਰੂ ਮਸਤ ਅਰਬੇਲੜੇ ਨੇਂ ਸੁੰਦਰ ਇਕ ਥੀ ਇਕ ਗਵਾਇਆ ਏ।'

ਤਖ਼ਤ ਹਜ਼ਾਰੇ ਦਾ ਚੌਧਰੀ ਮੌਜੂ ਸੀ। ਉਸ ਦੇ ਅੱਠ ਪੁਤਰ ਤੇ ਦੋ ਧੀਆਂ ਸਨ। ਉਸ ਦੀ ਸਰਕਾਰੇ ਦਰਬਾਰੇ ਬਹੁਤ ਇੱਜ਼ਤ ਸੀ। ਧੀਦੋ ਇਸ ਦਾ ਛੋਟਾ ਤੇ ਸਭ ਤੋਂ ਪਿਆਰਾ ਪੁਤਰ

ਸੀ। ਮੌਜੂ ਦੇ ਕਾਲ ਵਸ ਹੋਣ ਉਪਰੰਤ ਭਰਾਵਾਂ ਨੇ ਪੈਂਚਾਂ ਤੇ ਕਾਜ਼ੀ ਨੂੰ ਬੁਲਾਕੇ ਉਸਦੀ ਭੋਂ ਨੂੰ ਵੰਡ ਲਿਆ ਤੇ ਕਛਾਂ ਪਾ ਲਈਆਂ। ਰਾਂਝੇ ਨੂੰ ਸਭ ਤੋਂ ਭੈੜੀ ਤੇ ਬੰਜਰ ਧਰਤ ਹਿੱਸੇ ਆਈ। ਉਸ ਪਾਸੋਂ ਵਾਹੀ ਨਹੀਂ ਸੀ ਹੋ ਸਕਦੀ। ਭਾਬੀਆਂ ਤੇ ਭਾਈ ਠੱਠੇ ਮਖੌਲ ਕਰਦੇ ਤੇ ਮੇਹਣੇ ਮਾਰਦੇ। ਇਕ ਭਾਬੀ ਨੇ ਰਾਂਝੇ ਦੇ ਇਹ ਕਹਿਣ ਪੁਰ ਕਿ ਉਹ ਦੇਸ ਛੱਡ ਜਾਵੇਗਾ,ਝਿੜਕੀ ਕੀਤੀ, ਤੂ ਜਾ ਚਲਾ ਜਾ, ਵੇਖਾਂਗੀ, ਜਿਸ ਦਿਨ ਤੂੰ ਸਿਆਲਾਂ ਦੀ ਨੱਢੀ ਹੀਰ ਨੂੰ ਵਿਆਹ ਲਿਆਵੇਂਗਾ। ਰਾਂਝਾ ਉਦਾਸ ਹੋਕੇ ਕਛੇ ਜੁਤੀਆਂ ਮਾਰ ਕੇ ਤੇ ਹੱਥ ਵੰਝਲੀ ਫੜ ਪਿੰਡੋਂ ਨਿਕਲ ਟੁਰਿਆ। ਰਾਤ ਰਾਹ ਵਿਚ ਪੈ ਗਈ। ਉਹ ਇਕ ਪਿੰਡ ਦੀ ਮਸੀਤ ਵਿਚ ਰਾਤ ਕਟਣ ਲਈ ਜਾ ਵੜਿਆ। ਮਸੀਤ ਦੇ ਮੌਲਵੀ ਨਾਲ ਝਗੜਾ ਹੋ ਪਿਆ। ਰਾਂਝਾ ਮੌਲਵੀਆਂ ਦੀ ਮੰਦੀ ਸਥਿਤੀ ਦਸਕੇ ਉਥੋਂ ਸਵੇਰੇ ਹੀ ਟਿੱਪ ਗਿਆ ਅਤੇ ਝਨਾਂ ਦਰਿਆ ਦੇ ਕੰਢੇ ਜਾ ਪੁਜਾ। ਉਥੇ ਲੁੱਡਣ ਮਲਾਹ ਸੀ, ਜਿਹੜਾ ਪਾਂਧੀਆਂ ਨੂੰ ਭਾੜਾ ਲੈ ਕੇ ਬੇੜੇ ਵਿਚ ਪਾਰ ਕਰਦਾ ਕਰਾਉਂਦਾ ਸੀ। ਰਾਂਝੇ ਕੋਲ ਪੈਸਾ ਧੇਲਾ ਤਾਂ ਕੋਈ ਨਹੀਂ ਸੀ,ਉਸਨੂੰ ਬੇੜੀ ਕੌਣ ਚੜ੍ਹਨ ਦਿੰਦਾ? ਵਿਚਾਰਾਂ ਚੁਪ ਕਰ ਕੇ ਇਕ ਨੁਕਰੇ ਬਹਿ ਗਿਆ ਤੇ ਲਗਾ ਵੰਝਲੀ ਵਾਹੁਣ। ਹੁਣ ਮਰਦ ਤ੍ਰੀਮਤਾਂ ਉਸ ਵਲ ਖਿੱਚੀਆਂ ਆਈਆਂ। ਲੁਡਣ ਝੰਬੇਲ ਦੀਆਂ ਦੋਵੇਂ ਰੰਨਾਂ ਨੇ ਰਾਂਝੇ ਨੂੰ ਫੜ ਕੇ ਬੇੜੀ ਵਿਚ ਦੜ੍ਹਾ ਲਿਆ। ਉਹ ਬੇੜੀ ਵਿਚ ਬੈਠਾ ਗਾਉਣ ਲਗਾ। ਚਵਾਂ ਪਾਸੇ ਉਸ ਦੀ ਧੁੰਮ ਪੈ ਗਈ। ਪਿੰਡ ਦੇ ਪਾਲੀਆਂ ਤੇ ਮਾਹੀਆਂ ਨੇ ਹੀਰ ਦੇ ਪਿੰਡ ਰਾਂਝੇ ਦੀ ਗਲ ਟੋਰੀ। ਰਾਂਝਾ ਲੁੱਡਣ ਦਾ ਤਰਲਾ ਮਿਨਤ ਕਰ ਕੇ, ਹੀਰ ਦੀ ਬੇੜੀ ਵਿਚ ਡੱਠੇ ਪਲੰਘ ਪੁਰ ਜਾ ਸੁਤਾ। ਹੀਰ ਸੱਠ ਸਹੇਲੀਆਂ ਨਾਲ ਲਟਕੰਦੜੀ ਆਈ ਤੇ ਆਉਂਦਿਆਂ ਲੁੱਡਣ ਪੁਰ ਟੁੱਟ ਪਈ ਤੇ ਫੇਰ ਰਾਂਝੇ ਨੂੰ ਛੂਛਕਾਂ ਮਾਰ ਮਾਰ ਜਾ ਜਗਾਇਆ। ਰਾਂਝਾ ਪ੍ਰੀਤ-ਮਾਰ ਖਾਂਦਾ ਉਬੜ-ਵਾਹੇ ਉਠਿਆ ਤੇ ਸਾਮ੍ਹਣੇ ਹੁਸਨਾਂ ਦੀ ਸ਼ਹਿਜ਼ਾਦੀ ਨੂੰ ਕਹਿਰ ਭਰੀ ਦਸ਼ਾ ਵਿਚ ਵੇਖ ਇਉਂ ਬੋਲ ਉਠਿਆ:—

"ਰਾਂਝੇ ਉੱਠ ਕੇ ਆਖਿਆ, ਵਾਹ ਸੱਜਨ!
ਹੀਰ ਹੱਸ ਕੇ ਤੇ ਮਿਹਰਬਾਨ ਹੋਈ।"

ਅਖਾਂ ਦਾ ਚਾਰ ਹੋਣਾ ਸੀ, ਕਿ ਹੀਰ ਰਾਂਝੇ ਪੁਰ ਡੁਲ ਪਈ ਤੇ ਸਦਾ ਲਈ ਮਾਣੋ ਉਸੇ ਦੀ ਹੋ ਗਈ ਅਤੇ ਕਿਹਾ ਕਿ ਮੈਂ, ਇਹ ਬੇੜੀ, ਸਹੇਲੀਆਂ, ਤੇ ਪਿੰਡ ਗ੍ਰਾਮ ਸਭ ਕੁਝ ਤੇਰਾ ਹੀ ਹੈ। ਰਾਂਝਾ ਉਸ ਪਾਸ ਚਾਕਰ ਰਹਿਣ ਲਈ ਤਿਆਰ ਸੀ। ਹੀਰ ਨੇ ਉਸ ਨੂੰ ਚੂਚਕ ਪਾਸ ਜਾਕੇ ਇਸੇ ਮਤਲਬ ਲਈ ਗਲ ਛੇੜਨ ਨੂੰ ਕਿਹਾ ਤੇ ਆਪ ਇਸ਼ਕ-ਧਾਨ ਨਾਲ ਵਿਨ੍ਹੀ ਪਰਤ ਗਈ। ਦੋਵਾਂ ਦੇ ਕੌਲ ਕਰਾਰ ਪੱਕੇ ਹੋ ਗਏ। ਹੀਰ ਨੇ ਖਵਾਜਾ ਖਿਜ਼ਰ ਦੀ ਕਸਮ ਖਾਧੀ ਕਿ ਉਹ ਉਸ ਨਾਲ ਲਗੀ ਪ੍ਰੀਤੀ ਨੂੰ ਕਦੇ ਵੀ ਨਹੀਂ ਤੋੜੇਗੀ।

ਰਾਂਝੇ ਦੀ ਚੂਚਕ ਨਾਲ ਭੇਟ ਹੋਣ ਉਪ੍ਰੰਤ ਚੂਚਕ ਉਸ ਨੂੰ ਆਪਣੇ ਘਰ ਮਹੀਆਂ ਦਾ ਮਾਹੀ ਰਖ ਲੈਂਦਾ ਹੈ। ਮਹੀਆਂ ਰਾਂਝੇ ਦੀ ਸੁਪੁਰਦਗੀ ਵਿਚ ਆਉਣ ਦੇ ਨਾਲ ਹੀ ਆਪਣਾ ਅਥਰਾਪਨ ਛੱਡ ਦੇਂਦੀਆਂ ਹਨ ਤੇ ਚੋਖਾ ਘਣਾਂ ਦੁੱਧ ਦੇਣ ਲਗ ਜਾਂਦੀਆਂ ਹਨ।

ਹੁਣ ਰਾਂਝਾ ਰੋਜ਼ ਬੇਲੇ ਵਿਚ ਜਾਣ ਲਗਾ। ਪਹਿਲੇ ਦਿਨ ਧੁਪ ਤੋਂ ਆਜਜ਼ ਹੋਏ ਰਾਂਝੇ ਨੂੰ ਪੰਜ ਪੀਰ ਮਿਲਦੇ ਹਨ ਤੇ ਆਪਣੀਆਂ ਬਖ਼ਸ਼ਿਸ਼ਾਂ ਨਾਲ ਉਸ ਨੂੰ ਨਵਾਜ਼ਦੇ ਹਨ ਤੇ ਕਹਿੰਦੇ ਹਨ ਕਿ ਔਖੇ ਸਮੇਂ ਉਨ੍ਹਾਂ ਨੂੰ ਯਾਦ ਕੀਤਾ ਕਰੇ। ਹੀਰ ਵੀ ਉਹ ਰਾਂਝੇ ਨੂੰ ਬਖ਼ਸ਼ਿਸ਼ ਵਜੋਂ ਪਰਦਾਨ ਕਰਦੇ ਹਨ। ਇਨ੍ਹਾਂ ਦੇ ਜਾਣ ਉਪਰੰਤ ਜਦ ਹੀਰ ਭੱਤਾ ਲੈ ਕੇ ਆ ਰਹੀ ਹੁੰਦੀ ਹੈ ਤਾਂ ਕੈਦੋਂ ਵੀ ਉਸ ਦੀ ਬਿੜਕ ਲੈਂਦਾ ਹੈ ਤੇ ਰਾਂਝੇ ਪਾਸੋਂ ਇਕ ਫਕੀਰ ਦੇ ਭੇਸ ਵਿਚ ਥੋੜੀ ਕੁ ਚੂਰੀ ਲੈ ਜਾਂਦਾ ਹੈ ਤੇ ਪਰ੍ਹੇ ਵਿਚ ਜਾ ਕੇ 'ਹੀਰ' ਦੀ ਭੰਡੀ ਕਰਦਾ ਹੈ। ਚੂਚਕ ਨੂੰ ਯਕੀਨ ਨਹੀਂ ਆਉਂਦਾ ਹੈ ਪਰ ਹੀਰ ਪਰਾਂ ਤੇ ਪਾਣੀ ਨਹੀਂ ਪੈਣ ਦਿੰਦੀ। ਮਲਕੀ ਤੇ ਚੂਚਕ ਨੇ ਸਲਾਹ ਕੀਤੀ ਤੇ ਉਸ ਰਾਤ ਰਾਂਝੇ ਨੂੰ ਨੌਕਰੀਓਂ ਜਵਾਬ ਦੇ ਦਿਤਾ। ਰਾਂਝੇ ਨੇ ਪਿੰਡ ਵਿਚ ਕਿਧਰੇ ਦੂਜੇ ਥਾਂ ਜਾ ਡੇਰਾ ਲ ਇਆ। ਦੂਜੇ ਦਿਨ ਮਹੀਆਂ ਰਾਂਝੇ ਬਿਨਾਂ ਟੁਰਦੀਆਂ ਨਹੀਂ। ਮਲਕੀ ਫੇਰ ਰਾਂਝੇ ਪਾਸ ਜਾਂਦੀ ਹੈ ਤੇ ਚੂਚਕ ਦੀ ਸਲਾਹ ਨਾਲ ਉਹਨੂੰ ਵਾਪਸ ਲੈ ਆਉਂਦੀ ਹੈ। ਚੂਚਕ ਵੀ ਰਾਂਝੇ ਪਾਸੋਂ ਵਗਾਰ ਲੈਣ ਦੀ ਕਰਦਾ ਹੈ। ਕਹਿੰਦਾ ਹੈ :—

'ਸਾਡੀ ਧੀਓ ਦਾ ਕੁਝ ਨ ਲਾਹ ਲੈਂਦਾ
ਸੱਭੇ ਟਹਿਲ ਟਕੋਰ ਕਰਾਈਏ ਜੀ''

ਇਥੇ ਵਾਰਿਸ ਜੱਟਾਂ ਦਾ ਚਲਣ ਬੜੇ ਵਿਅੰਗਮਈ ਅੰਦਾਜ਼ ਨਾਲ ਉਲੀਕਦਾ ਹੈ। ਚੂਚਕ ਦੇ ਮੂੰਹੋਂ ਇਉਂ ਕਹਿਲਾਉਂਦਾ ਹੈ:—

'ਵਾਰਿਸ ਸ਼ਾਹ ਅਸੀਂ ਜੱਟ ਸਦਾ ਖੋਟੇ
ਇਹ ਭੀ ਜੱਟਕਾ ਫੰਦ ਲਗਾਇ ਲਈਏ।'

ਹੀਰ ਵੀ ਰਾਂਝੇ ਨੂੰ ਘਰ ਮੁੜਨ ਦੀ ਪਰੇਰਨਾ ਕਰਦੀ ਹੈ ਤੇ ਉਸਨੂੰ ਕਹਿੰਦੀ ਹੈ ਚਲ, ਕਿਧਰੇ ਨਿਕਲ ਚਲੀਏ, ਪਰ ਰਾਂਝਾ ਸੱਚੀ ਪ੍ਰੀਤੀ ਦਾ ਕਾਇਲ ਸੀ। ਉਹ ਇਸ ਗਲ ਨੂੰ ਨਹੀ ਮੰਨਦਾ। ਬੇਲੇ ਵਿਚ ਪੰਜ ਪੀਰ ਫੇਰ ਮਿਲਦੇ ਹਨ ਤੇ ਦੋਹਾ ਨੂੰ ਸੱਚੀ ਪ੍ਰੀਤ ਨੂੰ ਦਾਗ ਲਾਉਣ ਤੋਂ ਵਰਜਦੇ ਹਨ।

ਹੁਣ ਹੀਰ ਨੂੰ ਸਤਰ ਬਿਠਾ ਦਿਤਾ ਗਿਆ। ਉਸ ਦੇ ਵਿਆਹ ਦੀਆਂ ਤਿਆਰੀਆਂ ਹੋਣ ਲਗੀਆਂ। ਪਿਡ ਦੀ ਪੰਚਾਇਤ ਜੋੜਕੇ ਚੂਚਕ ਦਸਦਾ ਹੈ, ਕਿ ਅਸਾਂ ਸਿਆਲਾਂ ਕਦੀ ਰਾਂਝਿਆਂ ਨਾਲ ਰਿਸ਼ਤੇ ਨਹੀਂ ਕੀਤੇ ਇਸ ਲਈ ਉਹ ਰਾਂਝੇ ਚਾਕ ਨੂੰ ਆਪਣੀ ਧੀ ਦਾ ਡੋਲਾ ਨਹੀਂ ਦੇ ਸਕਦਾ। ਨਾਈ ਨੂੰ ਰੰਗਪੁਰ ਖੇੜਿਆਂ ਦੇ ਭੇਜਿਆ ਜਾਂਦਾ ਹੈ ਤੇ ਵਿਆਹ ਦੀ ਮਿਤੀ ਦੇ ਦਿਤੀ ਜਾਂਦੀ ਹੈ।

ਇਧਰ ਹੀਰ ਤੇ ਰਾਂਝਾ ਰੋਜ਼ ਰਾਤ ਨੂੰ ਮਿਠੀ ਨੈਣ ਦੇ ਘਰ ਮਿਲਦੇ ਹਨ ਤੇ ਪਿਆਰ ਦੀਆਂ ਪੀਂਘਾਂ ਉਚੇਰੀਆਂ ਚੜ੍ਹਨ ਲਗਦੀਆਂ ਹਨ। ਦਿਨੇ ਕਦੀ ਕਦੀ ਨਦੀ ਪੁਰ ਨ੍ਹਾਉਣ ਗਿਆਂ, ਹੀਰ ਰਾਂਝੇ ਨਾਲ ਨੇ ਝਨਾਂ ਵਿਚ ਤਾਰੀਆਂ ਲਾਂਦੀ ਤੇ ਪ੍ਰੀਤ- ਖੇਡਾ ਖੇਡਦੀ ਹੈ। ਕੈਦੋਂ ਨੇ ਫੇਰ ਚੁਗਲੀ ਖਾਧੀ। ਹੀਰ ਨੇ ਮਾਂ ਦੀ ਗਲ ਕੰਨਾ ਰੇੜ੍ਹੇ ਮਾਰ ਦਿਤੀ ਤੇ ਆਪਣੀਆਂ

ਸਹੇਲੀਆਂ ਨੂੰ ਨਾਲ ਲਿਜ ਕੇ ਕੈਦੋ ਦੀ ਚੰਗੀ ਖੁੰਭ ਠੱਪੀ। ਉਹਦੀ ਝੁਗੀ ਸਾੜ ਸੁਟੀ ਤੇ ਉਦੀਆ ਚੀਜਾਂ ਵਸਤਾਂ ਸਭ ਨਾਸ ਕਰ ਦਿਤੀਆ। ਕੈਦੋ ਨੇ ਚੂਚਕ ਪਾਸ ਦਾ ਫਰਿਆਦ ਕੀਤੀ। ਪਰ੍ਹੇ ਵਿਚ ਕੁੜੀਆਂ ਨੂੰ ਸਦਿਆ ਗਿਆ। ਉਨ੍ਹਾਂ ਉਲਟਾ ਕੈਦੋ ਪੁਰ ਊਝ ਲਾਈ। ਹੁਣ ਕੈਦੋ ਕਿਸੇ ਅਜਿਹੇ ਮੌਕੇ ਦੀ ਭਾਲ ਵਿਚ ਸੀ, ਜਦ ਕਿ ਉਹ ਹੀਰ ਰਾਂਝੇ ਦੋਹਾ ਨੂੰ ਬੇਲੇ ਵਿਚ ਇਕਠਿਆਂ ਫੜ ਸਕੇ। ਇਕ ਦਿਨ ਦੁਪਿਹਰ ਨੂੰ ਹੀਰ ਰਾਂਝੇ ਪਾਸ ਜਾਕੇ ਮਨ੍ਹੇ ਉਪਰ ਸੌਂ ਗਈ। ਕੈਦੋ ਨੇ ਝਟ ਚੂਚਕ ਨੂੰ ਖ਼ਬਰ ਦਿਤੀ। ਉਹ ਘੋੜੀ ਪੁਰ ਆਇਆ ਤੇ ਸਾਰਾ ਮਾਜਰਾ ਆਪਣੀ ਅਖੀ ਵੇਖ ਕੇ ਸੜ ਕੇ ਕੋਲਾ ਹ ਗਿਆ। ਹੀਰ ਕੰਨ ਵਲ੍ਹੇਟ ਕੇ ਖਿਸਕ ਗਈ ਪਰ ਚੂਚਕ ਨੇ ਮਨ ਵਿਚ ਪਕੀ ਧਾਰ ਲਈ, ਕਿ ਹੀਰ ਦਾ ਵਿਆਹ ਝਟ ਪਟ ਕਰ ਦੇਣਾ ਚਾਹੀਦਾ ਹੈ।

ਇਸੇ ਸਮੇਂ ਤਖਤ ਹਜ਼ਾਰੇ ਰਾਝੇ ਦੇ ਭਰਾਵਾਂ ਨੂੰ ਰਾਂਝੇ ਦੀ ਭੈੜੀ ਦਸ਼ਾ ਦਾ ਪਤਾ ਲਗਾ ਤੇ ਉਨ੍ਹਾਂ ਸਿਆਲਾਂ ਨੂੰ ਲਿਖਿਆ ਕਿ ਇਸ ਨੂੰ ਮੋੜ ਘਲੋ। ਹੀਰ ਨੇ ਰਾਂਝੇ ਤੋਂ ਪੁੱਛਕੇ ਕੋਰਾ ਜਵਾਬ ਭਿਜਵਾ ਦਿਤਾ।

ਹੀਰ ਮਾਈਏਂ ਪਾ ਦਿਤੀ ਗਈ। ਉਹ ਰਾਂਝੇ ਨੂੰ ਮਿਲਣਾ ਲੋਚਦੀ ਸੀ। ਉਸ ਨੇ ਆਪਣੀਆਂ ਸਹੇਲੀਆਂ ਨੂੰ ਕਿਹਾ, ਕਿਸੇ ਤਰ੍ਹਾਂ ਉਸਨੂੰ ਆਪਣੇ ਵਿਚ ਰਲਾ ਕੇ ਲੈ ਆਉ ਤਾਂ ਜੋ ਦੋ ਦੋ ਗਲਾਂ ਆਮ੍ਹਣੇ ਸਾਮ੍ਹਣੇ ਹੋ ਜਾਣ। ਰਾਂਝੇ ਨੂੰ ਤਾਂ ਉਹ ਕਹਿ ਰਹੀ ਸੀ:—

'ਨੀ ਮੈਂ ਆਖ ਥਕੀ ਭੈੜੇ ਕਮਲੜੇ ਨੂੰ
ਲੈ ਕੇ ਉੱਠ ਚਲ, ਵਕਤ ਲੰਘਾਇਆ ਸੂ।'
ਮੇਰਾ ਆਖਿਆ ਓਸ ਨ ਕੰਨ ਕੀਤਾ,
ਹੁਣ ਕਾਸਨੂੰ ਡੁਸਕਣਾ ਲਾਇਆ ਸੂ।'

ਰਾਤੀਂ ਹੀਰ ਨੇ ਰਾਂਝੇ ਨੂੰ ਆਪਣੀ ਬੇਬਸੀ ਤੇ ਮਜਬੂਰੀ ਦਸੀ ਤੇ ਕਿਹਾ, ਕਿ ਭਾਵੇਂ ਮੈਂ ਖੇੜਿਆ ਦੇ ਜਾ ਰਹੀ ਹਾਂ, ਪਰ ਮੈਂ ਉਥੇ ਵਸਣਾ ਨਹੀਂ।

ਓਧਰ ਖੇੜਿਆ ਨੇ ਸਾਹਾ ਸੁਧਵਾਇਆ ਤੇ ਨਾਵੀ ਸਾਉਣ ਦੀ (ਵੀਰਵਾਰ) ਨੂੰ ਵਡੀ ਜੰਞ ਲੈ ਕੇ ਆ ਢੁਕੇ। ਨਾਚ ਮੁਜਰੇ ਤੇ ਰਾਗ ਰੰਗ ਹੋਏ। ਦੋਹਾਂ ਧਿਰਾਂ ਨੇ ਬੜੀ ਸਜ ਧੱਜ ਨਾਲ ਵਿਆਹ ਕੀਤਾ। ਸਾਲੀਆਂ ਜੀਜੇ ਦੀ ਖੇਡ ਹੋਈ। ਹੀਰ ਨੂੰ ਨਕਾਹ ਲਈ ਬਿਠਾਇਆ ਗਿਆ ਪਰ ਉਹ ਮੰਨੇ ਨਾਂ। ਕਾਜ਼ੀ ਭਰਾ ਤੇ ਪਿਓ ਨਾਲ ਚੋਖੀ ਲੰਮੀ ਵਾਰਤਾਲਾਪ ਹੋਈ ਤੇ ਅਖੀਰ ਹੀਰ ਨੂੰ ਬਦੋਬਦੀ ਡੋਲੇ ਵਿਚ ਪਾ ਦਿਤਾ ਗਿਆ ਪਰ ਹੁਣ ਔਕੜ ਇਹ ਆ ਬਣੀ ਕਿ ਦਾਜ ਵਿਚ ਦਿਤੀਆਂ ਮਹੀਆ ਵੀ ਜੰਞ ਦੇ ਨਾਲ ਨ ਟੁਰਨ। ਚੂਚਕ ਨੇ ਫੇਰ ਰਾਂਝੇ ਦੀ ਮਿਨਤ ਖੁਸ਼ਾਮਦ ਕੀਤੀ ਤੇ ਉਸ ਨੂੰ ਟਮਕ ਚੁਕਾ ਕੇ ਨਾਲ ਭੇਜ ਦਿਤਾ। ਦੂਜੇ ਦਿਨ ਜਦ ਜੰਞ ਰੰਗਪੁਰ ਪੁਜ ਗਈ ਤਾਂ ਰਾਂਝੇ ਨੂੰ ਉਨ੍ਹਾਂ ਵਾਪਸ ਮਾਰ ਭਜਾਇਆ। ਹੀਰ ਨੇ ਰਾਂਝੇ ਨੂੰ ਜਾਣ ਲਗਿਆ ਸਾਫ ਦਸ ਦਿਤਾ ਕਿ ਉਸ ਉਥ ਵਸਣਾ ਨਹੀ ਤੇ ਇਹ ਕਿ ਉਹ ਝੱਟ ਫ਼ਕੀਰ ਬਣਕੇ, ਸਿਰ ਮੂੰਹ ਮੁਨਾ ਕੇ ਉਸ ਨੂੰ ਲੈਣ ਆ ਜਾਵੇ ਤੇ ਜੇ ਉਹ ਨਾ ਆਇਆ ਤਾਂ ਹੀਰ ਮਰ ਜਾਵੇਗੀ।

ਉਧਰ ਵਾਪਸ ਝੰਗ ਪੁਜਣ ਪੁਰ ਰਾਂਝੇ ਨੂੰ ਭਰਾਵਾਂ ਨੇ ਖਤ ਰਾਹੀਂ ਸਦ ਘਲਿਆ ਪਰ ਉਸ ਲਿਖ ਭੇਜਿਆ ਕਿ ਉਹ ਆਉਣ ਲਈ ਤਿਆਰ ਨਹੀਂ। ਰੰਗ ਪੁਰੋਂ ਝੰਗ ਦੀ ਇਕ ਕੁੜੀ ਹੀਰ ਦਾ ਸੁਨੇਹਾ ਲੈ ਕੇ ਆਈ ਕਿ ਰਾਂਝੇ ਨੂੰ ਆਖੀਂ, 'ਜੋਗੀ ਬਣ ਕੇ ਛੇਤੀ ਆ ਜਾਵੇ' ਰਾਂਝੇ ਨੇ ਮੁਲਾਂ ਪਾਸੋਂ ਹੀਰ ਨੂੰ ਚਿਠੀ ਲਿਖਵਾ ਦਿਤੀ ਜਿਸ ਦਾ ਉਤਰ ਹੀਰ ਨੇ ਪਹਿਲੇ ਵਾਲਾ ਹੀ ਦਿਤਾ ਤੇ ਕਿਹਾ ਕਿ ਜੇ ਕਰ ਤੂੰ ਮੇਰਾ ਯਾਰ ਏਂ, ਤਾਂ ਝਟ ਪਹੁੰਚ। ਹੀਰ ਨੇ ਇਹ ਵੀ ਚਿਠੀ ਰਾਹੀਂ ਵਿਸ਼ਵਾਸ ਦਵਾਇਆ, ਕਿ ਉਹ ਹਾਲੀ ਵੀ ਪਵਿਤ੍ਰ ਤੇ ਅਛੋਹ ਹੈ।

ਹੁਣ ਰਾਂਝਾ ਟਿਲੇ ਬਾਲ ਨਾਥ ਦੇ ਨੂੰ ਹੋ ਲਿਆ। ਉਥੇ ਜੋਗੀ ਗੁਰੂ ਨਾਲ ਕਾਫ਼ੀ ਲੰਮੀ ਚੌੜੀ ਗਲ ਬਾਤ ਪਿਛੋਂ ਉਸ ਨੂੰ ਚੇਲਾ ਬਣਾ ਲਿਆ ਗਿਆ ਤੇ ਗੁਰੂ ਦੀ ਥਾਪਨਾ ਉਸ ਨੂੰ ਮਿਲ ਗਈ। ਮਾਣੋਂ ਦਰਗਾਹੋਂ ਹੁਕਮ ਹੋਵੇ ਕਿ ਹੀਰ ਇਸ ਨੂੰ ਬਖ਼ਸ਼ ਦਿਤੀ ਜਾਵੇ :—

'ਹੁਕਮ ਹੋਇਆ ਦਰਗਾਹ ਥੀਂ ਹੀਰ ਬਖਸ਼ੇ
ਬੇੜਾ ਲਾ ਇ ਦਿਤਾ ਅਸਾਂ ਢੰਗ ਦਾ ਜੀ'

ਨਾਥ ਨੇ ਕਿਹਾ, ਜਾ ਬੱਚਾ! ਤੇਰਾ ਕੰਮ ਹੋ ਗਿਆ ਹੈ, ਜਾਉ! ਰਾਂਝਾ ਰੰਗਪੁਰ ਵਲ ਨੂੰ ਟੁਰ ਪਿਆ। ਪਿੰਡ ਦੀ ਜੂਹ ਵਿਚ ਇਕ ਅਯਾਲੀ ਨੇ ਉਸ ਨੂੰ ਪਛਾਣ ਲਿਆ ਪਰ ਰਾਂਝੇ ਦੀ ਬੇਨਤੀ ਪੁਰ ਉਸ ਭੇਦ ਨਾ ਖੋਲ੍ਹਣ ਦਾ ਬਚਨ ਦਿਤਾ।

ਉਥੋਂ ਰਾਂਝਾ ਪਿੰਡ ਵਿਚ ਵੜਿਆ ਤੇ ਖੂਹ ਪੁਰ ਜਾ ਪੁਜਾ। ਕੁੜੀਆਂ ਵੇਖਿਆ ਤੇ ਇਕ ਨੇ ਕਿਹਾ, ਕਿ ਏਹੀ ਹੀਰ ਦਾ ਯਾਰ ਜਾਪਦਾ ਹੈ, ਜਿਹੜਾ ਜੋਗੀ ਬਣ ਕੇ ਆਇਆ ਹੈ। ਕੁੜੀਆਂ ਉਹਦੀ ਸੂਰਤ ਪੁਰ ਮੋਹਤ ਹੋ ਕੇ ਘਰੀਂ ਜਾ ਕੇ ਦਸਦੀਆਂ ਹਨ ਕਿ ਇਕ ਸੋਹਣਾ ਜੋਗੀ ਪਿੰਡ ਵਿਚ ਆਇਆ ਹੈ। ਹੀਰ ਦੀ ਨਿਨਾਣ ਨੇ ਵੀ ਜਾ ਕੇ ਹੀਰ ਬਾਰੇ ਦਸਿਆ। ਕੁੜੀਆਂ ਨੇ ਰਾਂਝੇ ਨੂੰ ਅੱਜੂ ਦੇ ਵਿਹੜੇ ਪੈਰ ਪਾਣ ਲਈ ਕਿਹਾ ਤੇ ਉਸ ਨੂੰ ਛੇੜਨ ਲਗੀਆਂ।

ਦੂਜੇ ਦਿਨ ਰਾਂਝਾ ਗਦਾਗਰੀ ਲਈ ਪਿੰਡ ਵਿਚ ਜਾ ਵੜਿਆ। ਕੁੜੀਆਂ ਉਸ ਨੂੰ ਤ੍ਰਿੰਞਣ ਵਿਚ ਲੈ ਗਈਆ, ਜਿਥੇ ਸਹਿਤੀ ਵੀ ਬੈਠੀ ਸੀ। ਉਥੇ ਸਹਿਤੀ ਜੋਗੀ ਦੀ ਤੂੰ ਤੂੰ ਮੈਂ ਮੈਂ ਹੋ ਗਈ। ਸਹਿਤੀ ਕਿਹਾ, ਕਦੀ ਸਾਡੇ ਵੇਹੜੇ ਆਇਓਂ ਤਾਂ ਮਜ਼ਾ ਚਖਾਵਾਂਗੀ। ਮਗਰੋਂ ਰਾਂਝਾ ਇਕ ਦਿਨ ਖੇੜਿਆ ਦੇ ਵੇਹੜੇ ਜਾ ਵੜਿਆ। ਉਥੇ ਇਕ ਜੱਟ ਜੱਟੀ ਨਾਲ ਝਗੜਾ ਹੋ ਗਿਆ। ਰਾਂਝਾਂ ਉਥੋਂ ਖਿਸਕ ਗਿਆ। ਅਗਲੇ ਦਿਨ ਹੀਰ ਦੇ ਸੌਹਰੇ ਘਰ ਜਾ ਪੁਜਾ। ਇਥੇ ਕਹਾਣੀ ਦੀ ਚਾਲ ਮਧਮ ਪੈ ਗਈ ਹੈ। ਬਹੁਤ ਸਮਾਂ ਜੋਗੀ ਤੇ ਸਹਿਤੀ ਦਾ ਝਗੜਾ ਹੁੰਦਾ ਰਹਿੰਦਾ ਹੈ। ਸਹਿਤੀ ਕਿਸੇ ਤਰ੍ਹਾਂ ਕਾਬੂ ਵਿਚ ਨਹੀਂ ਆਉਂਦੀ ਤਾਂ ਰਾਂਝਾ ਕਹਿੰਦਾ ਹੈ —

'ਜਿਹੜੇ ਯਾਰ ਨੂੰ ਯਾਰਨੀ ਮਿਲੇ ਨਾਹੀਂ ਫੂਲ ਮੰਤਰ ਕੇ ਚਾ ਸੁੰਘਾਵਣੇ ਹਾਂ
ਇਨ੍ਹਾਂ ਖੇੜਿਆਂ ਦੇ ਘਰੋਂ ਇਕ ਬੂਟਾ ਹੁਕਮ ਰੱਬ ਦੇ ਨਾਲ ਪੁਟਾਵਣੇ ਹਾਂ।'

ਇਸ ਪੁਰ ਸਹਿਤੀ ਨਰਮ ਹੁੰਦੀ ਹੈ ਤੇ ਵਹੁਟੀ ਦੇ ਇਲਾਜ ਲਈ ਕਹਿੰਦੀ ਹੈ।

ਉਹ ਵਹੁਟੀ ਨੂੰ ਘੁੰਡ ਲਾਹਕੇ ਵਿਖਾਉਣ ਲਈ ਕਹਿੰਦਾ ਹੈ। ਹੀਰ ਸਮਝ ਜਾਂਦੀ ਹੈ, ਕਿ ਇਹ ਤਾਂ ਜੋਗੀ ਦੇ ਭੇਸ ਵਿਚ ਉਹਦਾ ਯਾਰ ਰਾਂਝਾ ਹੈ। ਘੁੰਡ ਲਾਹ ਕੇ ਦੀਦਾਰੇ ਕਰਦੀ ਹੈ। ਅਖਾਂ ਹੀ ਅਖਾਂ ਨਾਲ ਗਲਾਂ ਹੋ ਜਾਦੀਆਂ ਹਨ। ਹੀਰ ਉਸ ਨੂੰ ਸਹਿਤੀ ਪਾਸੋਂ ਭੇਤ ਲੁਕਾਵਣ ਲਈ ਤਾਕੀਦ ਕਰਦੀ ਹੈ।

ਪਿਛੋਂ ਰਾਂਝਾ ਸਹਿਤੀ ਨੂੰ ਡਾਚੀਆਂ ਵਾਲਿਆਂ ਦਾ ਮਿਹਣਾ ਮਾਰਦਾ ਹੈ। ਜਿਸ ਪਰ ਸਹਿਤੀ ਭੂੰਡਾਂਦੀ ਖਖਰ ਵਾਂਗ ਫਿਰ ਛਿੜ ਪੈਂਦੀ ਹੈ। ਅਖੀਰ ਓਹ ਰਬੇਲ ਬਾਂਦੀ ਨੂੰ ਖੈਰ ਪਾਓਣ ਲਈ ਕਹਿੰਦੀ ਹੈ। ਉਹ ਚੀਣੇ ਦਾ ਬੁਕ ਜੋਗੀ ਨੂੰ ਪਉਣ ਲਗਦੀ ਹੈ, ਪਰ ਉਹ ਡੋਲ੍ਹ ਦਿੰਦਾ ਹੈ। ਦੂਜੀ ਵਾਰ ਉਹ ਅਪਣਾ ਠੂਠਾ ਵੀ ਭੁੰਜੇਂ ਸੁਟ ਦਿੰਦਾ ਹੈ। ਠੂਠਾ ਭਜ ਜਾਂਦਾ ਹੈ ਤੇ ਕਹਾਣੀ ਹੋਰ ਲੰਮੀ ਹੋ ਜਾਂਦੀ ਹੈ। ਸਹਿਤੀ ਆਪਣੀਆਂ ਸਹੇਲੀਆਂ ਨਾਲ ਜੋਗੀ ਦੇ ਮਗਰ ਪੈ ਜਾਂਦੀ ਹੈ ਤੇ ਦੋਵੇਂ ਗੁਥਮ ਗੁੱਥਾ ਹੋ ਜਾਂਦੇ ਹਨ। ਰਾਂਝਾ ਮਾਰ ਖਾਕੇ ਆਪਣੇ ਸੱਥਰ ਤੇ ਪੁਜਦਾ ਹੈ ਤੇ ਧੂੰਆਂ ਮੇਲ ਕੇ ਕਾਲੇ ਬਾਗ ਜਾ ਸਮਾਧੀ ਲਾਉਂਦਾ ਹੈ। ਜੁੰਮੇ ਵਾਲੇ ਦਿਨ ਕੁੜੀਆਂ ਬਾਗ ਵਿਚ ਆਉਂਦੀਆਂ ਹਨ ਤੇ ਉਹਦਾ ਸਭ ਕੁਝ ਉਜਾੜ ਦੇਂਦੀਆਂ ਹਨ। ਰਾਂਝੇ ਵੀ ਮੁਤਹਿਰਾ ਚੁਕ ਲਿਆ। ਇਕ ਕੁੜੀ ਉਹਦੇ ਅੜਿੱਕੇ ਆ ਜਾਂਦੀ ਹੈ। ਮਾਰਨ ਲਗਾ ਤਾਂ ਉਸ ਕਿਹਾ, ਮੈਂ ਆਪਣੀ ਭਾਈ ਨੂੰ ਹੀਰ ਪਾਸ ਭੇਜਾਂਗੀ। ਰਾਂਝੇ ਨੇ ਹੀਰ ਲਈ ਸੁਨੇਹਾ ਦਿਤਾ। ਹੁਣ ਹੀਰ ਨੇ ਅਨੁਭਵ ਕੀਤਾ ਕਿ ਸਹਿਤੀ ਦੀ ਮਦਦ ਬਿਨਾ ਉਹ ਆਪਣੇ ਮੰਤਵ ਵਿਚ ਸਫਲ ਨਹੀਂ ਹੋ ਸਕਦੀ। ਉਹ ਸਹਿਤੀ ਨੂੰ ਮਨਾਉਣ ਲਗੀ ਤੇ ਅੰਤ ਉਸ ਨੂੰ ਨਰਮ ਕਰ ਹੀ ਲਿਆ। ਦੋਹਾਂ ਸਲਾਹ ਮੇਲੀ ਤੇ ਸਹਿਤੀ ਨਜ਼ਰਾਨੇ ਵਜੋਂ ਮਠਿਆਈ ਦਾ ਥਾਲ ਲੈ ਕੇ ਰਾਂਝੇ ਪਾਸ ਕਾਲੇ ਬਾਗ ਵਿਚ ਗਈ। ਉਥੇ ਰਾਂਝੇ ਨੇ ਕਰਾਮਾਤ ਦਿਖਾਈ। ਸਹਿਤੀ ਸਦਾ ਲਈ ਰਾਮ ਹੋ ਗਈ ਤੇ ਕਹਿਣ ਲਗੀ :—

'ਸਾਡੀ ਜਾਨ ਤੇ ਮਾਲ ਸਭ ਹੀਰ ਤੇਰੀ
ਨਾਲ ਸਣੇ ਸਹੇਲੀਆਂ ਚੇਰੀਆਂ ਮੈਂ।'

ਰਾਂਝਾ ਸਹਿਤੀ ਪਾਸ ਹੀਰ ਦੇ ਦਰਸ਼ਨਾਂ ਲਈ ਤਰਲੇ ਕਰਦਾ ਹੈ ਤੇ ਉਸਨੂੰ ਸ਼ੀਘਰ ਲਿਆਉਣ ਲਈ ਪਰੇਰਦਾ ਹੈ:—

'ਬਖ਼ਸ਼ੇ ਸਭ ਗੁਨਾਹ ਤਕਸੀਰ ਤੇਰੇ
ਲਿਆ ਹੀਰ ਨੀ ਨੱਢੀਏ ਵਾਸਤਾ ਈ।'

ਰਾਂਝਾ ਹੀਰ ਦੀ ਉਡੀਕ ਕਰਦਾ ਹੈ। ਹੀਰ ਆਉਂਦੀ ਹੈ ਤੇ ਦੋਵੇਂ ਘੁੱਟਕੇ ਮਿਲਦੇ ਹਨ ;—

'ਅਵਲ ਪੈਰ ਪਕੜੇ ਇਅਤਕਾਦ ਕਰ ਕੇ
ਫੇਰ ਨਾਲ ਕਲੇਜੇ ਦੇ ਲਗ ਗਈ।'

ਹੀਰ ਵਾਪਸ ਆਈ। ਸਹਿਤੀ ਨਾਲ ਫੇਰ ਸਲਾਹ ਹੋਈ ਕਿ ਕਿਵੇਂ ਤੈਨੂੰ ਮੁਰਾਦ

ਮਿਲ ਜਾਵੇ ਤੇ ਮੈਨੂੰ ਮੇਰਾ ਰਾਂਝਾ, ਤਾਂ ਜੋ ਸਾਡਾ ਦੋਹਾਂ ਦਾ ਜੋਬਨ ਅੰਞਾਈ ਨਾ ਜਾਵੇ। ਸਹਿਤੀ ਰੰਨਾਂ ਦੇ ਮਕਰ ਦੁਹਰਾਉਂਦੀ ਹੈ ਤੇ ਅਖੀਰ ਇਕ ਵਿਉਂਤ ਬਣਾਉਂਦੀ ਹੈ। ਉਹ ਆਪਣੀਆਂ ਸਹੇਲੀਆਂ ਨੂੰ ਹੀਰ ਸਮੇਤ ਨਾਲ ਲੈ ਕੇ ਅਗਲੇ ਦਿਨ ਖੇਤਾਂ ਨੂੰ ਕਪਾਹ ਚੁਗਣ ਦੇ ਬਹਾਨੇ ਜਾਂਦੀ ਹੈ। ਉਥੇ ਪਹਿਲੀ ਗਿਣੀ ਮਿਥੀ ਗਲ ਅਨੁਸਾਰ ਹੀਰ ਨੂੰ ਸੂਲ ਚੋਭ ਕੇ ਸੱਪ ਲੜੇ ਦਾ ਬਹਾਨਾ ਕਰਦੀ ਹੈ। ਰੌਲਾ ਪੈਂਦਾ ਹੈ ਤੇ ਲੋਕ ਇਕੱਠੇ ਹੋ ਜਾਂਦੇ ਹਨ। ਹੀਰ ਨੂੰ ਮੰਜੇ ਤੇ ਪਾਕੇ ਘਰ ਲਿਆਂਦਾ ਜਾਂਦਾ ਹੈ। ਮਾਂਦਰੀ, ਵੈਦ, ਪਸਾਰੀ ਸਭ ਆਉਂਦੇ ਹਨ ਪਰ ਕੁਝ ਲਾਭ ਨਹੀਂ ਹੁੰਦਾ। ਸਹਿਤੀ ਪਿਓ ਨੂੰ ਜੋਗੀ ਪਾਸ ਜਾਣ ਲਈ ਕਹਿੰਦੀ ਹੈ। ਅਜੂ ਸੈਦੇ ਨੂੰ ਭੇਜਦਾ ਹੈ ਪਰ ਉਹ ਮਾਰ ਖਾ ਕੇ ਵਾਪਸ ਆ ਜਾਂਦਾ ਹੈ। ਰਾਂਝੇ ਨੂੰ ਇਨਾਂ ਜ਼ਰੂਰ ਪਤਾ ਲਗ ਜਾਂਦਾ ਹੈ ਕਿ ਹੀਰ ਨੇ ਹਾਲੀ ਤਕ ਸੈਦੇ ਨਾਲ ਕਿਸੇ ਕਿਸਮ ਦਾ ਵਿਆਹੁਤਾ ਜੀਵਨ ਬਤੀਤ ਨਹੀਂ ਕੀਤਾ। ਹੁਣ ਅੱਜੂ ਆਪ ਜਾਂਦਾ ਹੈ ਤੇ ਜੋਗੀ ਨੂੰ ਨਾਲ ਲੈ ਕੇ ਘਰ ਮੁੜਦਾ ਹੈ। ਪ੍ਰਬੰਧ ਸਹਿਤੀ ਹੱਥ ਹੋਣ ਕਾਰਨ ਹੀਰ ਨੂੰ ਡੂੰਮਾਂ ਵਾਲੇ ਕੋਠੜੇ ਵਿਚ ਰਖਿਆ ਜਾਂਦਾ ਹੈ ਤੇ ਰਾਂਝੇ ਨੂੰ ਉਥੇ ਆਉਣ ਲਈ ਕਿਹਾ ਜਾਂਦਾ ਹੈ। ਰਾਂਝਾ ਕਹਿੰਦਾ ਹੈ ਕਿ ਹੀਰ ਪਾਸ ਸਿਵਾਇ ਕੰਵਾਰੀ ਕੁੜੀ ਦੇ ਹੋਰ ਕੋਈ ਨਾ ਰਹੇ। ਖੇੜੇ ਘਰੀਂ ਜਾ ਸੌਂਦੇ ਹਨ ਤੇ ਹੀਰ ਰਾਂਝਾ ਆਪਣੀ ਨੀਂਦੇ। ਅੱਧੀ ਰਾਤ ਰਾਂਝੇ ਨੇ ਪੀਰਾਂ ਨੂੰ ਧਿਆਇਆ। ਉਹ ਉਸ ਨੂੰ ਹੀਰ ਨੂੰ ਲੈ ਜਾਣ ਲਈ ਕਹਿੰਦੇ ਹਨ ;—

"ਜਾਹ ਕਾਸ ਨੂੰ ਬੈਠਾ ਹੈ ਉੱਠ ਜੱਟਾ,
ਸਵੀਂ ਨਾਹੀਂ ਤੇਰਾ ਰੁਖਸਦ ਹੋਇਆ ਈ।'

ਤੁਰਨ ਸਮੇਂ ਸਹਿਤੀ ਨੇ ਆ ਸਲਾਮ ਕੀਤਾ, ਕਿ ਮਹਾਰਾਜ ਮੇਰੀ ਵੀ ਮੁਰਾਦ ਪੂਰੀ ਕਰੋ। ਮੇਰਾ ਬਲੋਚ ਮੈਨੂੰ ਮਿਲਾਓ। ਪੰਜ ਪੀਰਾਂ ਨੇ ਉਸ ਦੀ ਅਰਜ਼ੋਈ ਮੰਨ ਲਈ। ਸ਼ਾਹ ਮੁਰਾਦ ਦੀ ਡਾਚੀ ਆਣ ਲਥੀ ਤੇ ਦੋਵੇਂ ਜੋੜੇ ਨਿਕਲ ਤੁਰੇ। ਸਵੇਰੇ ਪਤਾ ਲਗਾ। ਖੇੜਿਆਂ ਦੀਆਂ ਵਾਹਰਾਂ ਮਗਰ ਭਜੀਆਂ। ਬਲੋਚ ਤਾ ਨਿਕਲ ਗਏ, ਪਰ ਦੂਜੀ ਵਾਹਰ ਨੇ ਰਾਂਝੇ ਨੂੰ ਜਾ ਫੜਿਆ, ਜਦ ਉਹ ਹੀਰ ਦੀ ਗੋਦੀ ਵਿਚ ਸੁਤਾ ਪਿਆ ਸੀ। ਹੀਰ ਦੇ ਕਹਿਣ ਪੁਰ ਰਾਂਝੇ ਨੇ ਬਾਂਹ ਖੜੀ ਕਰ ਕੇ ਕੂਕ ਕੀਤੀ। ਹੀਰ ਨੂੰ ਖੇੜੇ ਵਾਪਸ ਲੈ ਗਏ ਅਤੇ ਰਾਂਝੇ ਨੇ ਅਦਲੀ ਰਾਜੇ ਦੇ ਦਰਬਾਰ ਵਿਚ ਜਾ ਫਰਿਆਦ ਕੀਤੀ। ਰਾਜੇ ਨੇ ਸਾਰੀ ਵਿਥਿਆ ਸੁਣ ਕੇ ਮਾਮਲਾ ਕਾਜ਼ੀ ਦੇ ਹੱਥ ਦੇ ਦਿਤਾ, ਜਿਸ ਨੇ ਰਾਂਝੇ ਦੇ ਵਿਰੁਧ ਫੈਸਲਾ ਚਾ ਦਿਤਾ। ਰਾਂਝਾ ਹੁਣ ਕੀ ਕਰੇ ? ਉਸ ਵੇਲੇ ਉਸ ਨੇ ਪੰਜਾਂ ਪੀਰਾਂ ਨੂੰ ਯਾਦ ਕੀਤਾ ਤੇ ਸ਼ਹਿਰ ਨੂੰ ਦੁਰਾਸ਼ੀਸ਼ ਦਿਤੀ, ਜਿਸ ਪੁਰ ਸਾਰੇ ਸ਼ਹਿਰ ਨੂੰ ਅੱਗ ਲਗ ਗਈ। ਲੋਕਾਂ ਕਿਹਾ, ਫ਼ਕੀਰ ਨੂੰ ਦੁਖਾਇਆ ਹੈ, ਉਸ ਦੀ ਬਦਦੁਆ ਲਗੀ ਹੈ। ਰਾਜੇ ਨੇ ਖੇੜਿਆਂ ਨੂੰ ਬੰਨ੍ਹ ਮੰਗਵਾਇਆ। ਹੀਰ ਨੂੰ ਖੇੜਿਆਂ ਪਾਸੋਂ ਖੋਹ ਕੇ ਰਾਂਝੇ ਨੂੰ ਦਿਤਾ ਗਿਆ। ਉਹ ਖੁਸ਼ੀ ਖੁਸ਼ੀ ਉਸ ਨੂੰ ਨਾਲ ਲੈ ਕੇ ਮੁੜ ਤਖ਼ਤ ਹਜ਼ਾਰੇ ਵਲ ਨੂੰ ਟੁਰਨ ਲਗਾ। ਪਰੰਤੂ ਹੋਣੀ ਵਾਂਗ ਹੀਰ ਬੋਲ ਉਠੀ ਕਿ ਇਸ ਤਰ੍ਹਾਂ ਮੇਰਾ ਜਾਣਾ ਠੀਕ ਨਹੀਂ, ਲੋਕੀ ਕਹਿਣਗੇ, ਕਿ ਇਹ ਉਧਲ ਕੇ ਆਈ ਹੈ। ਪਹਾੜੋਂ

ਉਤਰ ਇਹ ਸਿਆਲਾਂ ਦੀ ਜੂਹ ਵਿਚ ਦੀ ਲੰਘ ਰਹੇ ਸਨ, ਕਿ ਹੀਰ ਨੂੰ ਫੇਰ ਪਿੰਡ ਤੇ ਪੇਕਿਆਂ ਦਾ ਮੋਹ ਜਾਗਿਆ ਤੇ ਕਹਿੰਦੀ ਹੈ :—

'ਇਹ ਥਾਉਂ ਜਿਥੇ ਕੈਦੋ ਫਾਟਿਆ ਸੀ
ਲਾਹ ਸੇਲ੍ਹੀਆਂ ਸੁਟਿਆ ਧਰੂਹ ਮੀਆਂ ।'

ਉਥੋਂ ਲੰਘਦਿਆਂ ਨੂੰ ਪਿੰਡ ਦੇ ਮਾਹੀ ਮੁੰਡਿਆਂ ਨੇ ਪਛਾਣ ਲਿਆ ਤੇ ਜਾ ਸਿਆਲਾਂ ਨੂੰ ਦਸਿਆ । ਉਨ੍ਹਾਂ ਇਸ ਵਿਚ ਆਪਣੀ ਤੇ ਆਪਣੇ ਕੁੜਮਾਂ ਦੀ ਹੇਠੀ ਹੁੰਦੀ ਵੇਖੀ ਤੇ ਹੀਰ ਨੂੰ ਘਰ ਸਦਾਵਣ ਲਈ ਸੋਚਿਆ । ਉਨ੍ਹਾਂ ਰਾਂਝੇ ਨੂੰ ਆ ਕੇ ਕਿਹਾ, ਕਿ ਬੀਬਾ, ਜਾ ਤੂੰ ਪਿੰਡ ਜਾ ਕੇ ਆਪਣੀ ਜੰਵ ਜੋੜ ਕੇ ਲੈ ਆ । ਅਸੀਂ ਤੈਨੂੰ ਹੀਰ ਖੁਸ਼ੀ ਖੁਸ਼ੀ ਪਰਨਾਹ ਦਿਆਂਗੇ । ਰਾਂਝਾ ਇਸ ਝਾਂਸੇ ਵਿਚ ਆ ਗਿਆ ਤੇ ਤਖ਼ਤ ਹਜ਼ਾਰੇ ਵਲ ਨੂੰ ਟੁਰ ਪਿਆ । ਇਸੇ ਸਮੇਂ ਖੇੜਿਆਂ ਦਾ ਨਾਈ ਵੀ ਆਣ ਪੁੱਜਾ ਤੇ ਉਸ ਨੇ ਹੀਰ ਦੇ ਉਧਾਲਣ ਦੀ ਸਾਰੀ ਵਿਥਿਆ ਚਾ ਸੁਣਾਈ । ਸਿਆਲ ਆਖਣ, ਸਾਨੂੰ ਕੀ ? ਸਾਡੇ ਲਈ ਤਾਂ ਹੀਰ ਮਰ ਗਈ । ਨਾਈ ਵਾਪਸ ਨਿਰਾਸ ਮੁੜ ਗਿਆ ।

ਰਾਂਝੇ ਨੇ ਪਿੰਡ ਜਾ ਕੇ ਗੰਢ ਫੇਰੀ । ਭਰਾ ਭਾਈ ਇਕੱਠੇ ਕੀਤੇ । ਜੰਞ ਜੋੜੀ ਤੇ ਖੂਬ ਵਾਜਿਆਂ ਗਾਜਿਆਂ ਨਾਲ ਸਿਆਲੀਂ ਜਾ ਕੇ ਢੁਕਣ ਲਈ ਤਿਆਰ ਹੋ ਗਿਆ । ਪਰ ਇਧਰ ਸਿਆਲਾਂ ਨੂੰ ਪਿੱਸੂ ਪੈ ਗਏ । ਉਨ੍ਹਾਂ ਕਿਹਾ, ਸਾਨੂੰ ਤਾਂ ਲੋਕੀ ਮਿਹਣਿਆਂ ਨਾਲ ਹੀ ਮਾਰ ਦੇਣਗੇ । ਚਲੋ ਹੀਰ ਵਾਲਾ ਰਸਤਾ ਹੀ ਵੱਢੋ : ਇਸ ਨੂੰ ਮਾਰ ਮਕਾਓ ।

"ਮੌਹਰਾ ਦੇਇ ਕੇ ਮਾਰੀਏ ਨੱਢੜੀ ਨੂੰ,
ਇਹ ਪਿਉ ਕੇ ਏਸ ਖਿਆਲ ਦੇ ਨੀ ।"

ਹੀਰ ਨੂੰ ਜ਼ਹਿਰ ਦੇ ਦਿਤਾ ਗਿਆ । ਉਹ ਸਦਾ ਦੀ ਨੀਂਦ ਸੌਂ ਗਈ । ਹੁਣ ਸਿਆਲਾਂ ਨੇ ਆਪਣਾ ਨਾਈ ਰਾਂਝੇ ਵਲ ਭੇਜਿਆ, ਕਿ ਅਨਹੋਣੀ ਹੀ ਵਰਤੀ ਹੈ । ਰਾਂਝੇ ਨੇ ਸੁਣਦੇ ਸਾਰ ਫ਼ਰਹਾਦ ਵਾਂਗ ਆਹ ਮਾਰੀ ਤੇ ਨਾਲ ਹੀ ਉਸ ਦੀ ਜਾਨ ਹਵਾ ਹੋ ਗਈ । ਦੋਵੇਂ ਇਸ ਝੂਠੇ ਸੰਸਾਰ ਨੂੰ ਛਡ ਕੇ ਸੱਚੀ ਦਰਗਾਹ ਵਿਚ ਜਾ ਲੱਥੇ । ਇਥੇ ਆ ਕੇ ਕਹਾਣੀ ਵੀ ਦਮ ਤੋੜ ਦਿੰਦੀ ਹੈ :—

"ਰਾਂਝੇ ਵਾਂਗ ਫ਼ਰਹਾਦ ਦੇ ਆਹ ਕੱਢੀ,
ਜਾਨ ਗਈ ਸੂ ਹੋ ਹਵਾਇ ਮੀਆਂ ।
ਦੋਵੇਂ ਦਾਰ-ਫ਼ਨਾਹ ਥੀਂ ਗਏ ਸਾਬਤ,
ਜਾਇ ਰਿਹੇ ਨੀਂ ਦਾਰ ਬਕਾ ਮੀਆਂ ।"

## (ਹ) ਵਾਰਿਸ ਦੀ ਬੋਲੀ ਤੇ ਸ਼ਬਦਾਵਲੀ

ਵਾਰਿਸ ਜੰਡਿਆਲਾ ਸ਼ੇਰ ਖਾਂ ਦਾ ਸੀ। ਇਹ ਪਿੰਡ ਸ਼ੇਖੂਪੁਰੇ ਤੋਂ ਥੋੜੇ ਮੀਲਾਂ ਪੁਰ ਹੀ ਬਾਰ ਦੇ ਉਸ ਇਲਾਕੇ ਵਿਚ ਵਾਕਿਆ ਹੈ, ਜਿਹੜਾ ਚਨਾਬ ਤੇ ਰਾਵੀ ਵਿਚਕਾਰਲੇ ਰਚਨਾਂ-ਦੁਆਬ ਦਾ ਹਿੱਸਾ ਹੈ। (1) ਗ੍ਰੀਅਰਸਨ ਅਨੁਸਾਰ ਸਮੁੱਚੇ ਪੰਜਾਬ ਵਿਚ ਦੋ ਬਿਲਕੁਲ ਅਡਰੀਆਂ ਬੋਲੀਆਂ ਹਨ। ਇਕ ਜਿਸ ਨੂੰ ਪੰਜਾਬੀ ਆਖਦੇ ਹਨ ਤੇ ਜਿਹੜੀ ਕੇਂਦਰੀ ਪੰਜਾਬ ਵਿਚ ਬੋਲੀ ਜਾਂਦੀ ਹੈ ਤੇ ਜਿਸ ਨੂੰ ਟਕਸਾਲੀ ਜਾਂ ਪਰਮਾਣੀਕ ਪੰਜਾਬੀ ਵੀ ਕਿਹਾ ਜਾਂਦਾ ਹੈ ਤੇ ਦੂਜੀ ਜਿਹੜੀ ਬਾਹਰਲੇ ਦਾਇਰੇ ਦੀ ਭਾਸ਼ਾ ਹੈ ਤੇ ਜਿਹੜੀ ਵਧੇਰੇ ਕਰਕੇ ਲਹਿੰਦਾ ਜਾਂ ਪੱਛਮੀ ਪੰਜਾਬੀ ਦੇ ਨਾਮ ਤੋਂ ਪ੍ਰਸਿਧ ਹੈ। (2) ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦੇ ਸੰਪਾਦਕ ਦੇ ਕਥਨ ਅਨੁਸਾਰ ਪੰਜਾਬੀ ਉਸ ਮੱਧ-ਪੰਜਾਬ ਵਿਚ ਬੋਲਦੇ, 1,70,00,000 ਵਿਅਕਤੀਆਂ ਦੀ ਬੋਲੀ ਹੈ ਜਿਹੜਾ ਪੂਰਬੀ ਲੰਬਕਾਰ ਦੇ 77 ਤੇ 74 ਡਿਗਰੀ ਦੇ ਵਿਚ ਆਉਂਦਾ ਹੈ ਅਤੇ ਇਹ ਬੋਲੀ ਅਸਲ ਵਿਚ ਅਜੋਕੇ ਲਹਿੰਦਾ ਦਾ ਹੀ ਪੁਰਾਤਨ ਰੂਪ ਹੈ। ਭਾਵੇਂ ਇਹ ਹੁਣ ਅੰਤਰ-ਮਾਧੱਯਮੀ ਗੁੱਟ ਦੀ ਹੀ ਗਿਣੀ ਜਾਂਦੀ ਹੈ ਜਿਸ ਵਿਚ ਮਧ ਦੇਸ਼ ਦੀ ਬੋਲੀ ਦੀਆਂ ਬਹੁਤ ਸਾਰੀਆਂ ਵਿਸ਼ੇਸ਼ਤਾਈਆਂ ਮਿਲਦੀਆਂ ਹਨ ਤੇ ਜਿਸ਼ ਵਿਚ ਕਿਧਰੇ ਕਿਧਰੇ ਬਾਹਰਲੇ ਆਧਾਰ ਦੇ ਅੰਸ ਤੇ ਚਿੰਨ੍ਹ ਵੀ ਦਿਸਦੇ ਹਨ, ਜਿਹੜੇ, ਜਿਉਂ ਜਿਉਂ ਅਸੀਂ ਪੱਛਮ ਵਲ ਨੂੰ ਜਾਂਦੇ ਹਾਂ, ਹੋਰ ਵਧੇਰੇ ਪ੍ਰਤਖ ਹੁੰਦੇ ਤੇ ਉੱਘੜਦੇ ਜਾਂਦੇ ਹਨ, ਹੱਤਾ ਕਿ 74 ਪੂਰਬੀ ਕਾਰ ਪੁਰ ਪੁਜਣ ਤੇ ਇਹ ਪੰਜਾਬੀ ਲਹਿੰਦਾ ਵਿਚ ਮਦਗਮ ਹੋ ਜਾਂਦੀ ਹੈ। ਇਸ ਉਪਰੋਕਤ ਸਿਧਾਂਤ ਦੀ ਪੁਸ਼ਟੀ (3) ਗ੍ਰੀਅਰਸਨ ਵੀ ਕਰਦਾ ਹੈ ਜਿਹੜਾ ਇਸ ਗਲ ਦਾ ਨਿਰਣਾ ਕਰਦਾ ਹੋਇਆ ਲਿਖਦਾ ਹੈ ਕਿ 'ਰਚਨਾਂ ਦੁਆਬ ਵਿਚਲੇ ਉਤਰ ਪੂਰਬੀ ਗੁਜਰਾਤ ਵਿਚ ਅਤੇ ਮਿੰਟਗੁਮਮੀ ਦੇ ਪੂਰਬ ਵਲ, ਪੰਜਾਬੀ ਬੋਲੀ ਲਹਿੰਦਾ ਬਣਦੀ ਜਾਂਦੀ ਹੈ ਤੇ ਜਿਉਂ ਜਿਉਂ ਪੱਛਮ ਵਲ ਨੂੰ ਵਧਦੇ ਜਾਈਏ, ਇਸ ਵਿਚ 'ਲਹਿੰਦਾ' ਦੀਆਂ ਵਿਸ਼ੇਸ਼ਤਾਈਆਂ ਵੀ ਵਧਦੀਆਂ ਜਾਂਦੀਆ ਹਨ।

---

1 ਗ੍ਰੀਅਰਸਨ : ਲਿੰਗੂਇਸਟਿਕ ਸਰਵੇ ਆਫ ਇੰਡੀਆ : ਜਿਲਦ 8 ਭਾਗ 1 ਤੇ ਜਿਲਦ 9 ਭਾਗ 2

2 ਐਨਸਾਈਕਲੋਪੀਡੀਆ ਬ੍ਰਿਟੈਨਿਕਾ, ਜਿਲਦ 17, ਪੰਨਾ 186 1947

3 ਗ੍ਰੀਅਰਸਨ : ਲਿੰਗੂਇਸਟਿਕ ਸਰਵੇ ਆਫ ਇੰਡੀਆ, ਜਿਲਦ 9, ਭਾਗ 2 ਪੰਨਾ 610

(1) ਗ੍ਰੀਅਰਸਨ ਇਸੇ ਸਬੰਧ ਵਿਚ ਪਹਿਲਾਂ ਦਸ ਚੁਕਾ ਹੁੰਦਾ ਹੈ, ਕਿ 'ਇਹ ਰਚਨਾ ਦੁਆਬ ਵਿਚ ਹੀ ਅਸੀਂ ਵੇਖਦੇ ਹਾਂ ਕਿ, ਪੰਜਾਬੀ ਲਹਿੰਦਾ ਵਿਚ ਵਟਦੀ ਤੇ ਮਦਗਮ ਹੁੰਦੀ ਜਾਂਦੀ ਹੈ।

ਇਹ ਗਲ ਸਿਧ ਹੋ ਚੁਕੀ ਹੈ, ਅਤੇ ਬਿਨਾਂ ਕਿਸੇ ਸ਼ੰਕੇ; ਸੰਕੋਚ ਜਾਂ ਡਰ ਦੇ ਕਿਹਾ ਜਾ ਸਕਦਾ ਹੈ ਕਿ (2) ਇਸ ਲਹਿੰਦਾ ਨਾਲ ਬਹੁਤ ਕੁਝ ਮਿਲਦੀ ਜੁਲਦੀ ਬੋਲੀ ਕਿਸੇ ਸਮੇਂ ਉਸ ਸਾਰੇ ਪੰਜਾਬ ਦੀ ਵੀ ਬੋਲੀ ਸੀ ਜਿਸ ਵਿਚ ਅਜ ਕੇਵਲ ਕੇਂਦਰੀ ਪੰਜਾਬੀ ਦਾ ਹੀ ਪਰਯੋਗ ਹੁੰਦਾ ਮਿਲਦਾ ਹੈ।' ਏਥੇ ਹੀ ਬਸ ਨਹੀਂ; ਬਾਰੀ ਦੁਆਬ ਵਿਚ ਵੀ, ਜਿਥੇ ਟਕਸਾਲੀ ਪੰਜਾਬੀ ਬੋਲੀ ਜਾਂਦੀ ਹੈ, ਸਾਨੂੰ ਉਸ ਵਿਚ ਹੁਣ ਤਕ ਵੀ ਅਨੇਕਾਂ 'ਲਹਿੰਦੇ' ਦੀਆਂ ਵਿਸ਼ੇਸ਼ਤਾਈਆਂ ਮਿਲਦੀਆਂ ਹਨ, ਜਿਹੜੀਆਂ 'ਪੁਆਧੀ' ਜਾਂ ਪੂਰਬੀ ਪੰਜਾਬੀ ਵਿਚ ਅਲੋਪ ਹੋ ਚੁਕੀਆਂ ਹਨ।

ਇਸ ਲਈ ਰਚਨਾ ਦੁਆਬ ਵਿਚ ਉਪਰੋਕਤ ਵਿਸ਼ੇਸ਼ਤਾਈਆਂ ਹੋਰ ਵੀ ਉਜਾਗਰ ਤੇ ਪ੍ਰਭਾਵਸ਼ਾਲੀ ਹੋ ਜਾਂਦੀਆਂ ਹਨ, ਅਤੇ ਇਹੀ ਥਾਂ ਹੈ, ਜਿਥੇ ਸਾਨੂੰ ਪੰਜਾਬੀ ਤੇ ਲਹਿੰਦਾ ਵਿਚਕਾਰਲੀ ਕੱਢੀ ਗਈ ਰਸਮੀ ਸੀਮਾਂ-ਲੀਕ ਮਿਲਦੀ ਹੈ। ਇਸ ਤੋਂ ਹੋਰ ਅਗਾਂਹ ਚੱਜ ਦੁਆਬ ਵਿਚ ਇਨ੍ਹਾਂ ਅੰਸ਼ਾਂ ਦੀ ਸਾਖੀ ਹੋਰ ਵਧੇਰੇ ਭਰੀ ਜਾ ਰਹੀ ਮਿਲਦੀ ਹੈ ਅਤੇ ਉਥੇ ਪੁਜ ਕੇ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ, ਕਿ ਇਥੇ ਲਹਿੰਦਾ ਪੱਕੀ ਤਰ੍ਹਾਂ ਸਥਿੱਰ ਹੋ ਜਾਂਦਾ ਹੈ।

"ਵਾਰਿਸ ਨੇ ਰਚਨਾ-ਦੁਆਬ ਵਿਚ ਜਨਮ ਲਿਆ। ਕਸੂਰ ਤੇ ਪਾਕਪਟਨ ਵਿਖੇ ਉੱਚ ਵਿਦਿਆਂ ਪ੍ਰਾਪਤ ਕੀਤੀ। ਇੱਸੇ ਹੀ ਇਲਾਕੇ ਨੂੰ ਉਸ ਚੰਗੀ ਤਰ੍ਹਾਂ ਗਾਹਿਆ ਤੇ ਇਸ ਵਿਚ ਫਿਰਦਿਆਂ ਉਹ ਪਾਕਪਟਨੋਂ ਮਲਕਾਂ ਹਾਂਸ ਰਾਹੀਂ ਵਾਪਸ ਆਇਆ। ਉਸ ਦੀ ਆਪਣੀ ਬੋਲੀ ਵੀ ਇਸੇ ਚੱਜ ਦੁਆਬ ਵਾਲੀ ਸੀ ਤੇ ਉਸ ਦਾ ਸੰਪਟਕ ਵੀ ਉਨ੍ਹਾਂ ਲੋਕਾਂ ਨਾਲ ਹੋਇਆ, ਜਿਹੜੇ ਯਾ ਤਾਂ ਲਹਿੰਦਾ ਹੀ ਬੋਲਦੇ ਸਨ ਜਾਂ ਲਹਿੰਦਾ ਅੰਸ-ਪਰਧਾਨ ਪੰਜਾਬੀ। ਇਸ ਲਈ ਵਾਰਿਸ ਦੀ ਵਰਤੀ ਜਾਂ ਪਰਯੋਗ ਕੀਤੀ ਬੋਲੀ ਵਿਚ ਲਹਿੰਦਾ-ਪਰਧਾਨ ਦਾ ਇਕ ਵਡਾ ਅੰਸ਼ ਹੋਣਾ ਜ਼ਰੂਰੀ ਹੈ ਅਤੇ ਉਸ ਦੀ ਬੋਲੀ, ਸ਼ਬਦਾਵਲੀ ਤੇ ਸ਼ੈਲੀ ਅਜਿਹੀ ਪੰਜਾਬੀ ਨਾਲ ਸਬੰਧਤ ਹੋਵੇਗੀ, ਜਿਸ ਪੁਰ ਲਹਿੰਦਾ ਗ਼ਾਲਿਬ ਹੋਵੇ। ਇਸ ਇਲਾਕੇ ਦੀ ਇਹ ਬੋਲੀ, ਜਿਵੇਂ ਕਿ ਅਸੀਂ ਹੁਣੇ ਅਗੇ ਚਲ ਕੇ ਦਸਾਂਗੇ, ਕੋਈ ਲਹਿੰਦਾ-ਰੰਗੀ ਪੰਜਾਬੀ ਨਹੀਂ, ਸਗੋਂ ਪੰਜਾਬੀ ਰੰਗ ਵਿਚ ਡੁਬਾ ਲਹਿੰਦਾ ਹੈ। ਬਸ ਵਾਰਿਸ ਦੀ ਬੋਲੀ ਨੂੰ ਪਰਖਣ ਤੇ ਨਿਰਖਣ ਲਈ ਏਹੀ ਗੁਰ ਲਾਗੂ ਕੀਤਾ ਜਾ ਸਕਦਾ ਹੈ। ਇਸੇ ਸਿਧਾਂਤ ਪੁਰ ਪੂਰੀ ਤੁਲਦੀ ਬੋਲੀ ਹੀ ਵਾਰਿਸ ਦੀ ਬੋਲੀ ਹੈ।

---

1 ਗ੍ਰੀਅਰਸਨ : ਲਿੰਗੁਇਸਟਿਕ ਸਰਵੇ ਆਫ ਇੰਡੀਆ

2 ਗ੍ਰੀਅਰਸਨ ; ਲਿੰਗੁਇਸਟਿਕ ਸਰਵੇ ਆਫ ਇੰਡੀਆ, ਜਿਲਦ 9 ਭਾਗ 2, ਪੰਨੇ 614--15

**ਵਾਰਿਸ ਦੀ ਜਨਮ ਭੂਮੀ—**

ਜੰਡਿਆਲਾ ਸ਼ੇਰ ਖਾਂ ਪਹਿਲਾਂ ਗੁਜਰਾਂਵਾਲਾ ਜ਼ਿਲੇ ਦਾ ਪਿੰਡ ਸੀ ਜਿਹੜਾ ਪਿਛੋਂ ਸ਼ੇਖੂਪੁਰਾ ਜ਼ਿਲ੍ਹਾ ਬਣਨ ਪੁਰ ਉਸ ਵਿਚ ਗਿਣਿਆ ਜਾਣ ਲਗਾ। 1ਗ੍ਰੀਅਰਸਨ ਪੱਛਮੀ ਗੁਜਰਾਂਵਾਲਾ (ਜਿਸ ਵਿਚ ਇਹ ਪਿੰਡ ਸ਼ਾਮਲ ਹੈ) ਵਿਚ ਬੋਲੀ ਜਾਣ ਵਾਲੀ ਬੋਲੀ ਬਾਬਤ ਦਸਦਾ ਹੈ, ਕਿ 'ਮਿੰਟਗੁਮਰੀ ਦੇ ਜ਼ਿਲੇ ਵਿਚ ਤਾਂ ਸਾਨੂੰ ਪੂਰਬੀ ਅੱਧ ਵਿਚ ਪੰਜਾਬੀ ਤੇ ਪੱਛਮੀ ਅੱਧ ਵਿਚ ਲਹਿੰਦਾ ਮਿਲਦਾ ਹੈ। ਪਿਛਲੇਰੀ ਵਰਣਨ ਕੀਤੀ ਉਹ ਬੋਲੀ ਹੈ ਜਿਹੜੀ ਲਾਇਲਪੁਰ ਵਿਚ ਵਰਤੀ ਜਾਂਦੀ ਹੈ ਤੇ ਹੌਲੀ ਹੌਲੀ ਟਕਸਾਲੀ ਪੰਜਾਬੀ ਵਿਚ ਮਿਲਦੀ ਜਾਂਦੀ ਹੈ। ਗੁਜਰਾਂਵਾਲਾ ਜ਼ਿਲੇ ਵਿਚ ਵੀ ਏਹੀ ਹਾਲਤ ਹੈ। ਇਸ ਜ਼ਿਲੇ ਦੇ ਪੱਛਮੀ ਤੀਜੇ ਭਾਗ ਵਿਚ ਲਾਇਲਪੁਰ ਵਿਚ ਬੋਲੇ ਜਾਂਦੇ ਲਹਿੰਦੇ ਨਾਲ ਮਿਲਦੀ ਜੁਲਦੀ ਬੋਲੀ ਬੋਲੀ ਜਾਂਦੀ ਹੈ ਜਦ ਕਿ ਪੂਰਬੀ ਦੋ-ਤਿਹਾਈ ਭਾਗ ਵਿਚ ਪੰਜਾਬੀ ਪ੍ਰਧਾਨ ਹੈ। ਗੁਜਰਾਂਵਾਲਾ ਦੇ ਸਥਾਨਕ ਲਹਿੰਦੇ ਨੂੰ ਬਾਰ ਦੀ ਵੋਲੀ ਕਿਹਾ ਜਾਂਦਾ ਹੈ, ਅਰਥਾਤ ਬਾਰ ਜਾਂ ਉਪਰਲੀ ਕੰਵਾਰੀ ਧਰਤ ਦੇ ਵਸਨੀਕਾਂ ਦੀ ਬੋਲੀ। ਏਹੀ 'ਬਾਰ ਦੀ ਬੋਲੀ' ਜਿਸ ਨਾਲ ਸਾਡਾ ਇਥੇ ਵਾਸਤਾ ਪੈਣਾ ਹੈ ਤੇ ਜਿਸ ਨਾਲ ਅਸੀਂ ਸਿੱਧੇ ਸਬੰਧਤ ਹਾਂ, ਕਿਉਂਜੋ ਏਹੀ ਵਾਰਿਸ ਦੀ ਮਾਦਰੀ ਬੋਲੀ ਸੀ।

ਤਾਂ ਤੇ ਵਾਰਿਸ ਦੀ ਬੋਲੀ ਨੂੰ ਨਿਸਚਿਤ ਕਰਨ ਲਈ ਪਹਿਲਾ ਤੇ ਮੁਖ ਮਾਪ ਇਸ ਵਿਚਲਾ ਲਹਿੰਦਾ ਅੰਸ਼ ਕਿਹਾ ਜਾ ਸਕਦਾ ਹੈ। ਜਿਨਾਂ ਵਾਰਿਸੀ ਸ਼ਬਦ ਲਹਿੰਦਾ ਦੇ ਨੇੜੇ ਤੇ ਸਮਾਨ ਹੋਵੇਗਾ, ਉਨਾਂ ਹੀ ਉਸ ਦੇ ਪਰਮਾਣੀਕ ਹੋਣ ਦੀ ਵਧੇਰੇ ਸੰਭਾਵਨਾਂ ਹੋਵੇਗੀ। ਇਸ ਲਈ ਇਹ ਲਹਿੰਦਾ ਅੰਸ਼ ਹੀ ਹੈ, ਜਿਹੜਾ ਵਾਰਿਸ ਦੀ ਬੋਲੀ ਤੇ ਸ਼ਬਦਾਵਲੀ ਨੂੰ ਨਿਖੇੜਨ ਤੇ ਨਿਆਰਾ ਕਰਨ ਵਿਚ ਸਹਾਇਕ ਹੋ ਸਕਦਾ ਹੈ, ਨਾਂ ਕਿ ਉਸਦਾ ਪੰਜਾਬੀ ਅੰਸ਼, ਜਿਸ ਨੇ ਵਾਰਿਸ ਦੀ ਬੋਲੀ ਨੂੰ ਰੂਪ ਦਿਤਾ ਹੈ ਤੇ ਜਿਸਦੀ ਸਣ ਨੇ ਇਸ ਨੂੰ ਤਾਣਾ-ਪੇਟਾ ਮੁਹੱਈਆ ਕੀਤਾ ਹੈ।

ਬੁਲ੍ਹੇ ਸ਼ਾਹ ਵਾਂਗ ਵਾਰਿਸ ਦੀ ਸ਼ਬਦਾਵਲੀ ਦਾ ਉਚਾਰਣ ਵੀ ਖ਼ਾਲਿਸ ਲਹਿੰਦੀ ਵਾਲਾ ਹੈ, ਜਾਂ ਜਿਸ ਨੂੰ (2)ਮੁਲਤਾਨ ਗਜ਼ੇਟੀਅਰ ਅਨੁਸਾਰ ਮਲਤਾਨੀ ਦਾ ਨਾਮ ਦਿਤਾ ਗਿਆ ਹੈ।

ਇਹ ਮਾਲੂਮ ਕਰਨ ਲਈ ਕਿ ਕਿਹੜਾ ਸ਼ਬਦ,ਮੁਹਾਵਰਾ ਜਾਂ ਵਾਕੰਸ਼ ਅਥਵਾ ਤੁਕ ਜਾਂ ਤੁਕਾਂਤ ਵਾਰਿਸ ਦੀ ਹੋ ਸਕਦੀ ਹੈ ਜਾਂ ਮੰਨੀ ਜਾ ਸਕਦੀ ਹੈ ਸਾਨੂੰ ਡਾ: ਮੋਹਨ ਸਿੰਘ ਦੇ ਕਥਨ ਅਨੁਸਾਰ ਉਨ੍ਹਾਂ ਸ਼ਬਦਾਂ ਜਾਂ ਵਾਕੰਸ਼ਾਂ ਦੇ ਉਚਾਰਣ ਨੂੰ ਮੁਖ ਰਖਣਾ ਹੋਵੇਗਾ। ਜਿਥੇ ਉਚਾਰਣ ਖ਼ਾਲਿਸ ਲਹਿੰਦੇ ਨਾਲ ਰਲਦਾ ਮਿਲਦਾ ਹੋਵੇ, ਯਕੀਨ ਕਰ ਲਵੇ ਕਿ ਇਹ ਠੀਕ ਵਾਰਿਸ ਦਾ ਹੀ ਵਰਤਿਆ ਹੋਇਆ ਸ਼ਬਦ ਹੋਵੇਗਾ ਨਹੀਂ ਤਾਂ ਨਹੀਂ। 3ਡਾ: ਮੋਹਨ ਸਿੰਘ ਇਸੇ

---

1 ਗ੍ਰੀਅਰਸਨ: ਲਿੰਗੂਇਸਟਿਕ ਸਰਵੇ ਆਫ਼ ਇੰਡੀਆ ਜਿਲਦ 8; ਭਾਗ: ਪੰਨਾ233

2 ਮੁਲਤਾਨ ਗਜ਼ੇਟੀਅਰ 1902 ਪੰਨਾ 118

3 ਡਾ: ਮੋਹਨ ਸਿੰਘ; ਕਾਫੀਆਂ ਬੁਲ੍ਹਾ ਸ਼ਾਹ, ਭੂਮਿਕਾ ਪੰਨੇ 77-78

ਗਲ ਨੂੰ ਇਉ ਅੰਕਿਤ ਕਰਦਾ ਹੈ ;—

"ਏਹ ਅਸੀਂ ਏਸ ਬਿਨਾ ਤੇ ਕੀਤੀ ਹੈ ਕਿ ਜੇ ਲਫਜ਼ਾਂ ਦੀ ਆਵਾਜ਼ ਲਹਿੰਦੀ ਹੈ ਤਾਂ ਠੀਕ ਹੈ, ਜੇ ਕੋਈ ਰੂਪ ਜ਼ਿਆਦਾ ਹਿੰਦੋਈ ਹੈ ਤਾਂ ਘਟ ਕਬੂਲ ਕਰਨ ਯੋਗ ਹੈ।"

ਵਾਰਿਸ ਦੀ ਬੋਲੀ ਤੇ ਸ਼ਬਦਾਵਲੀ ਵਿਚ ਲਹਿੰਦੇ ਦਾ ਅੰਸ਼ ਹਰ ਸ਼ਬਦ-ਰੂਪ ਤੇ ਵਿਆਕਰਣਕ-ਭੇਦ ਵਿਚ ਪਰਤਖ ਨਜ਼ਰ ਆਉਂਦਾ। ਇਹ ਅੰਸ਼ ਕ੍ਰਿਆਵਾਂ ਵਿਚ ਵੀ ਸਮਾਸਾ ਵਿਚ ਵੀ ਸਮਾਸਾਂ ਅਤੇ ਵਿਸ਼ੇਸ਼ਣ-ਬਣਤਰਾਂ ਤੇ ਕ੍ਰਿਆ ਵਿਸ਼ੇਸ਼ਣਾਂ ਵਿਚ ਵੀ ਮਿਲਦਾ ਹੈ। ਕ੍ਰਿਆਵਾਂ ਦੇ ਰੂਪ ਵਿਸ਼ੇਸ਼ ਕਰ ਕੇ ਲਹਿੰਦੇ ਦੇ ਹੀ ਘੜੇ ਤੇ ਵਰਤੇ ਹਨ। ਹੇਠਾਂ ਅਸੀਂ 'ਹੀਰ' ਵਿਚੋਂ ਹੀ ਕੁਝ ਕੁ ਅਜਿਹੇ ਸਮਾਨ ਤੇ ਵਿਆਕਰਣਕ ਭੇਤਾਂ ਵਾਲੇ ਸ਼ਬਦ ਉਦਾਹਰਨ ਵਜੋਂ ਦਿਆਂਗੇ, ਤਾਂ ਜੋ ਪਾਠਕ-ਹੰਸ ਸੌਖੇ ਹੀ ਇਸ ਸਾਗਰ ਵਿਚ ਵਾਰਿਸ ਸ਼ਬਦਾ ਦੇ ਮੋਤੀ ਦੁੱਧ ਪਾਣੀ ਸਮਾਨ ਅੱਡ ਕਰਨ ਯੋਗ ਹੋ ਸਕਣ:

## ਕ੍ਰਿਆ ਰੂਪ

ਅਸੀਂ ਠਿਲਾਂ (46): ਅਸੀਂ ਮਿਨਤਾਂ ਕਰਾਂ (61) ਧਾਣੇ (ਧਾਣਾ) 59 ਖ਼ੇਡਸਾਂ (65) ਕ੍ਰਿਆ ਦੇਅੰਤਲੇ ਅਖਰ ਤੋਂ ਪਹਿਲਾਂ 'ਵ' ਲਿਾਉਣਾ—

ਮੁਕਾਵਣੇ, ਤਾਵਣੇ, ਪਾਵਣੇ (92)

ਗਾਵਣੇ ਚਲਿਆ (115), ਖਲਾ ਗਾਂਵਦਾ (116) ਖੜਾਵਣੇ (194)

## ਸੰਯੁਕਤ ਕ੍ਰਿਆਵਾਂ

ਚਾ ਬਣਾਇਆ (40)

ਪਏ ਪੁਕਾਰਦੇ (40)

ਚਾ ਕੀਤਾ (55)

ਆਣ ਢਹਿ ਪਿਆ (58)

ਚਾ ਖਲ੍ਹਾਰਿਆ (69)

ਚਾ ਟੋਰਿਆ (21)

## ਭਵਿਖ ਕਾਲ

(1) ਸੀ, (ਸੀਆ ਸਣ ਅੰਤ ਵਾਲਾ) ਜਿਵੇਂ

ਦੇਸੀਆ ਦੇਸੀ, ਕਰਸੀ, ਆਖਸੀ (84) ਵੈਸੀਆ (129) ਫੇਰਸਣ,ਦੈਸਣ,ਵਸਾਇਸਣ, (367)

(ii) ਅੰਤ ਵਿਚ 'ਨੀਗੇ' ਜਿਵੇਂ:

ਚਾ ਮਾਰਨੀਗੇ, ਗੁਜ਼ਾਰਨੀਗੇ, ਪਾੜਨੀਗੇ, (੧੧੪) ਚਾੜ੍ਹਨੀਗੇ, ਢਾਹਵਨੀਗੇ (207) ਪਛਤਾਵਨੀਗੇ (212)

(iii) ਗੁ'='ਗਾ'

ਜਿਵੇਂ ਲੇ ਜਾਗ (ਲੈ ਜਾਂਵੇਗਾ)45

ਦੇਗੁ ਲੁੜਾਇ (ਦੇਵੇਗਾ ਲੁੜਾਇ) 107

(iv) 'ਉ' ਨਾਲ,

ਸਾੜ ਸਟ (115)

**ਵਰਤਮਾਨ ਕਾਲ**

(i) 'ਚੇ' ਅੰਤ

ਜਿਵੇਂ 'ਦਿਚੇ' (346); 'ਕੀਚੇ (232,363) ਗਲ 'ਕੀਚੈ' (107)

(ii) 'ਸੁ' ਤੇ 'ਸੂ'

ਪਵੇਸੁ (ਪਵੇ ਸੂ)

ਪਲੱਟਿਆ ਸੂ (85)

**ਭੂਤਕਾਲ**

(i) 'ਤਾ' ਅੰਤ ('ਚਾ' ਵਾਸਤੇ)

ਆਇ ਪਹੁਤਾ (199)

ਖੁਤਾ (101)

(ii) 'ਠਾ' ਅੰਤ ('ਸਾ ਜਾਂ 'ਸਿਆ' ਵਾਸਤੇ)

ਵੁਠਾ (=ਵਸਿਆ)

ਕੁੱਠਾ (=ਕੁਠਿਆ)

ਮੁੱਠਾ (=ਮੁਠਿਆ)

(iii)'ਨਾ' ਅੰਤ ('ਜਾ ਵਾਸਤੇ)

ਭੰਨਾ (ਭਜਿਆ) 83

**ਕ੍ਰਿਆ ਵਿਸ਼ੇਸ਼ਣ;ਅਵੱਯ**

'ਥੋਂ', ਖੀਂ, ਚੇਤਾ, (ਮਤਾਂ): ਕਿਤ, (ਕਿਵੇਂ) ਪਾਰੂੰ (ਕਾਰਨ,ਲਈ): ਏਵੈਂ (ਇਸ ਤਰਾਂ): ਦੋ ਚੰਦ (ਦੂਣਾ), ਕਾਸਥੋ (ਕਿਸ ਕਾਰਣ), ਕਾਹੇ (ਕਿਉਂ),ਕਾਹ (ਕੀ), ਤਬ (ਝਟਪਟ),ਦਿਹੇਂ ਰਾਤ (ਦਿਨ ਰਾਤ) ਕੀਕਣ (ਕਿਵੇਂ): ਕੀਕਰਾਂ (ਕਿਸ ਤਰ੍ਹਾਂ) ਕੀਕਰੂੰ (ਕਿਵੇਂ) ਕਾਸ ਤੇ (ਕਿਉਂ, ਕਾਸ ਨੂੰ), ਸਿਕੇ (ਜਾਂ ਤਾਂ), ਜੂੰ ਜੂੰ (ਵਾਂਗ, ਜਿਨ੍ਹਾਂ) ਜਦੂੰ ਕਦੂੰ (ਜਦ ਕਦ-ਜਦ ਵੀ) ਵਤ (ਫੇਰ), ਵਾਂਗ, ਵਾਂਗਰਾ (ਵਾਂਗਰੂੰ) ਕਾਹੇ ਨੂੰ (ਕਿਸ ਕਾਰਨ), ਜੀ ਕੂੰ, ਮੁੜ ਫੇਰ (ਫੇਰ) ਲਾਜਮ (ਜ਼ਰੂਰੀ) ਹਾਲ ਦੀ (ਹਾਲੀ,ਐਸ ਵੇਲੇ) ਆਦਿ ਦੀ ਵਰਤੋਂ ਥਾਂ ਪਰ ਥਾਂ ਕੀਤੀ ਗਈ ਹੈ। ਇਨ੍ਹਾਂ ਵਿਚਲਾ ਸਥਾਨਕ ਤੇ ਉਪ ਭਾਸ਼ਾਈ ਰੰਗ ਵਾਰਿਸ ਦੀ ਬੋਲੀ ਹੈ ਦੂਜਿਆਂ ਕਿੱਸਾਕਾਰਾਂ ਦੀ ਸ਼ਬਦਾਵਲੀ ਤੋਂ ਅਡਰਿਆਂ ਕਰਦਾ ਹੈ।

**ਵਿਸ਼ੇਸ਼ਣ**

ਵਾਰਿਸ ਨੇ ਕਈ ਇਕ ਵਿਸੇਸ਼ਣ ਵੀ ਲਹਿੰਦਾ ਆਦਿ ਮੂਲ ਦੇ ਤੇ ਮੁਲਤਾਨੀ ਰੰਗ ਰੂਪ ਵਾਲੇ ਵਰਤੇ ਹਨ। ਇਹ ਵੀ ਉਸ ਨੂੰ ਵਖਰੀ ਵਿਸ਼ੇਸ਼ਤਾਈ ਬਖਸ਼ਦੇ ਹਨ ਜਿਵੇਂ—

ਜੇ ਕੁ (ਜਿਹੜਾ ਵੀ), (ਐਡਾ) ਜੇਡ (ਜੇਡਾ) ਜੈਂਦਾ (ਜਿਸਦਾ), ਬਹੂੰ (ਬਹੁਤ), ਸਾਰੇ (ਸਾਰੇ) ਹਿਕ, ਹਿੱਕਾ (ਇਕੋ), ਸੱਭਾ (ਸਭ, ਸਾਰੇ) ਕਾਈ (ਕੋਈ), ਕਾਸਦਾ (ਕਿਸਦਾ) ਕਾਹੇ ਦਾ (ਕਾਹਦਾ) ਆਦਿ।

## 'ੜ' ਦੀ ਵਰਤੋਂ

ਵਖ ਵਖ ਸ਼ਬਦ ਰੂਪਾਂਤਰਾਂ ਤੂੰ ਵਿਆਕਰਣ ਭੇਤਾਂ ਦੀ ਵਰਤੋਂ ਤੋਂ ਛੁਟ ਵਾਰਿਸ ਨੇ ਕੁਝ ਇਕ ਅਖਰਾਂ ਦੀ ਵਰਤੋਂ ਭੂਗੋਲਕ ਤੇ ਇਲਾਕਾਈ ਪ੍ਰਭਾਵਾਂ ਕਾਰਨ ਵਿਸ਼ੇਸ਼ ਕਰ ਕੇ ਅਧਿਕ ਕੀਤੀ ਹੈ, ਜਿਸ ਗਲ ਨੇ ਉਸ ਦੀ ਭਾਸ਼ਾ ਨੂੰ ਨਿਖੜਵਾਂ ਰੂਪ ਦੇ ਦਿਤਾ ਹੈ। ਜਿਨ੍ਹਾਂ ਵਿਚੋਂ 'ੜ' ਖਾਸ ਕਰ ਕੇ ਵਰਣਨ ਯੋਗ ਹੈ। 'ੜ' ਦੀ ਵਰਤੋਂ ਨਾਂਵ, ਵਿਸ਼ੇਸ਼ਣ ਤੇ ਕ੍ਰਿਆ ਅਥਵਾ ਹਰ ਵਿਆਕਰਣਕ ਰੂਪ ਵਿਚ ਕੀਤੀ ਹੋਈ ਮਿਲਦੀ ਹੈ। 'ੜ' ਦਾ ਪਰਯੋਗ ਪੰਜਾਬੀ ਵਿਚ ਵੀ ਤੇ ਗੁਰਬਾਨੀ ਵਿਚ ਅਤੇ ਵਿਸ਼ੇਸ਼ ਕਰਕੇ 'ਡਖਣੇ ਮਹਲਾ ੫' ਵਿਚ ਹੋਇਆ ਵੀ ਆਮ ਮਿਲਦਾ ਹੈ ਜਿਵੇਂ :

ਕਾਲੜੀ (ਸੂਹੀ ਮ. ੧), ਮੇਲਾਵੜਾ (ਰਾਗ ਸੂਹੀ ਛੰਤ ਮ. ੧) ਧੰਧੜਾ (ਸਲੋਕ ਮ. ੪) ਵਿਟੜਿਆਹ (ਗੌੜੀ ਮ. ੪) ਡਿਠੜਾ, ਚਿੰਦੜਿਆ, ਕਸੁੰਭੜਾ, ਪਾਇੜਾ (ਗੌੜੀ ਮ. ੪) ਪੇਈਅੜੇ (ਮਾਰੂ ਮ. ੩) ਯਾਰੜੇ (ਖਿਆਲ ਪਾ. ੧੦) ਦੇਖੜੇ (ਮ. ੩)

ਕਈ ਇਕ ਹੋਰ ਸੰਤਾਂ ਤੇ ਕਵੀਆਂ ਨੇ ਵੀ 'ੜ' ਦੀ ਅਜਿਹੀ ਵਰਤੋਂ ਕੀਤੀ ਹੈ :

ਸਾਹੁਰੜੇ (ਚੂਹੜ ਕਵੀ),
ਕੂੰਜੜੀਆਂ, ਕਸੁ ਭੜੇ (ਫਰੀਦ),
ਕਛੋਟੜਾ (ਭਾ. ਗੁਰਦਾਸ)
ਅੱਖੜੀ (ਕਾਹਨਾ)

ਇਸੇ ਤਰ੍ਹਾਂ ਵਾਰਿਸ ਨੇ ਇਸ 'ੜ' ਦੀ ਵਰਤੋਂ ਥਾਂ ਪੁਰ ਥਾਂ ਕੀਤੀ ਹੈ :—

'ਜੀਵੜਾ, ਜਿਊੜਾ, ਅੱਧਵਾਟੜੇ, ਤਕਾਦੜੇ, ਹੁੰਦੜੇ, ਐਡੜੇ, ਚੂਹੇਟੜੀ, ਜਟੇਟੜਾ, ਰਾਂਝੇਟੜਾ, ਰੁਪੜਾ, ਆਦਿ।

## ਲਿੰਗ ਤੇ ਵਚਨ

ਨਾਂਵਾਂ, ਵਿਸ਼ੇਸ਼ਣਾਂ ਤੇ ਪੜਨਾਵਾਂ ਦੀ ਵਰਤੋਂ ਵੇਲੇ ਉਨ੍ਹਾਂ ਦੇ ਲਿੰਗ ਵੀ ਲਹਿੰਦੀ ਵਿਆਕਰਣਕ ਭੇਤਾਂ ਤੇ ਸਿਧਾਂਤਾਂ ਅਨੁਸਾਰ ਹੀ ਦਿੰਦੇ ਹਨ ਜਿਵੇਂ 'ਹੋਸ਼' ਤੇ 'ਅਕਲ' ਦੋਵੇਂ ਪੁਲਿੰਗ (ਇਕ ਵਚਨ) ਦੇ ਰੂਪ ਵਿਚ ਹਾਲੀਂ ਵੀ ਇਸੇ ਤਰ੍ਹਾਂ ਬੋਲੀਦੇ ਹਨ।

ਬਹੁ ਵਚਨ ਵੀ ਲਹਿੰਦੀ ਵਾਲੇ ਹੀ ਬਣਾਏ ਤੇ ਵਰਤੇ ਹਨ ਅਰਥਾਤ ਨਾਂਵ ਦੇ ਅੰਤ ਪੁਰ 'ਈਂ' ਲਾਉਣ ਨਾਲ ਜਿਵੇਂ 'ਅਖ' ਤੋਂ ਅਖੀਂ

ਮੱਝ ਤੋਂ ਮੱਝੀਂ ;
ਬਲਾ ਤੋਂ ਬਲਾਈਂ ਆਦਿ

ਬਹੁ ਵਚਨ ਬਣਾਉਣ ਲਗਿਆਂ ਇਕ ਵਚਨ ਪੁਲਿੰਗ ਨਾਂਵ ਦੇ ਪਿਛੇ 'ਆਂ'

ਦੀ ਥਾਂ ਆਸੀਆਂ ਲਾਇਆ ਗਿਆ ਹੈ ਜਿਵੇਂ :—

'ਬੂਤ' ਤੇ 'ਬੂਤਾ' ਦੀ ਥਾਂ 'ਬੂਤਾਸ਼ੀਆਂ'

'ਚੁਗੁੱਤਾ' ਤੋਂ 'ਚੁਗੱਤਿਆਂ' ਦੀ ਥਾਂ 'ਚੁਗੱਤਾਸੀਆਂ'

'ਤਰਖਾਨ' ਤੋਂ 'ਤਰਖਾਨਾਂ' ਦੀ ਥਾਂ 'ਤਰਖਾਸੀਆਂ'

'ਜੁਲਾਹਾ' ਤੇ 'ਜੁਲਾਹਿਆਂ' ਦੀ ਥਾਂ 'ਜੁਲਾਸੀਆਂ' ਆਦਿ ।

ਇਸਤਰੀ ਲਿੰਗ ਇਕ ਵਚਨ ਨਾਂਵ ਨੂੰ ਬਹੁ ਵਚਨ ਬਣਾਉਣ ਲਈ 'ਈਆਂ' ਲਾਉਣ ਦੀ ਥਾਂ 'ਆਂ' ਹੀ (ਪੁਲਿੰਲ ਵਾਂਗ) ਵਧਾਇਆ ਗਿਆ ਹੈ ਜਿਵੇ :—

'ਮਾਲਜ਼ਾਦੀ' ਤੋਂ 'ਮਾਲਜ਼ਾਦੀਆਂ' ਦੀ ਥਾਂ 'ਮਾਲਜ਼ਾਦਾਂ'

'ਹੂਰਜ਼ਾਦੀ' ਤੋਂ :ਹੂਰਜ਼ਾਦੀਆਂ' ਦੀ ਥਾਂ 'ਹੂਰਜ਼ਾਦਾਂ'

'ਗੋਲਾ' ਦੰਗਣ' ਤੋਂ 'ਗੋਲਾਂ ਦੰਗਣੀਆਂ' ਦੀ ਥਾਂ 'ਗੋਲਾ ਦੰਗਣਾਂ'

'ਬੂਰਕੀ' ਤੋਂ 'ਬੂਰਕੀਆਂ' ਦੀ ਥਾਂ 'ਬੂਰਕਾ' ਆਦਿ ।

## 'ਇ' ਅੰਤ

'ਆ' ਅੰਤ ਵਾਲੇ ਨਾਵਾਂ ਨੂੰ 'ਆਇ' ਕਰ ਕੇ ਵਰਤਿਆ ਤੇ ਉਚਾਰਿਆ ਹੈ ਜਿਵੇਂ

'ਖ਼ੁਦਾ' ਨੂੰ 'ਖ਼ੁਦਾਇ'

'ਨਿਆ' ਨੂੰ 'ਨਿਆਇ'

'ਲੁਕਾ' ਨੂੰ 'ਲੁਕਾਇ' ਆਦਿ

## 'ਓ' ਅੰਤ

'ਆ' ਜਾਂ 'ਆਂ' ਅੰਤ ਵਾਲੇ ਨਾਂਵਾਂ ਮਗਰ 'ਉ' ਜਾਂ 'ਓ' ਵਧਾ ਦਿਤਾ ਜਾਂਦਾ ਹੈ ਜਿਵੇ:

ਨਾਂ ਨੂੰ 'ਨਾਉਂ'

ਮਾਂ ਨੂੰ 'ਮਾਉਂ'

ਥਾਂ ਨੂੰ 'ਥਾਂਉ'

ਛਾਂ ਨੂੰ 'ਛਾਉਂ'

ਚਾ ਨੂੰ 'ਚਾਉ

ਹਯਾ ਨੂੰ ਹਯਾਉ

## ਬਿੰਦੀ ਟਿੱਪੀ ਰਹਿਤ ਸ਼ਬਦ

'ਅਣੁਨਾਸਕਾਂ ਦੀ ਬਹੁਤ ਘੱਟ ਵਰਤੋਂ ਕੀਤੀ ਗਈ ਹੈ । ਉਨ੍ਹਾਂ ਦਾ ਕੰਮ ਦੀਰਘ ਅਖਰਾਂ ਤੋਂ ਲੈ ਲਿਆ ਗਿਆ ਹੈ ਜਿਵੇਂ :

ਸੰਘ ਦੀ ਥਾਂ ਸੱਘ;

ਮੰਝ ਦੀ ਥਾਂ ਮੱਝ

ਚੌਂਤਰਾਂ ਦੀ ਥਾ ਚੋਤਰਾਂ

### ਅੱਧਕ ਦੀ ਥਾਂ ਕੰਨਾ (ा)

ਅੱਧਕ ਵਾਲੇ ਨਾਵਾਂ ਵਿਚਲੀ ਅੱਧਕ ਨੂੰ ਲਮਕਾ ਕੇ 'ਕੰਨੇ' ਵਿਚ ਬਦਲ ਲਿਆ ਹੈ ਜਿਵੇਂ :

ਅੱਗ ਨੂੰ ਆਗ

ਪੱਗ ਨੂੰ ਪਾਗ

ਲੱਖ ਨੂੰ ਲਾਖ

### ਜ' ਦੀ ਥਾਂ 'ਯ'

ਵਾਰਿਸ 'ਜ' ਦੀ ਥਾਂ 'ਯ' ਜਾਂ 'ਈ' ਜਾਂ 'ਅ' ਦੀ ਵਧੇਰੀ ਵਰਤੋਂ ਕਰਦਾ ਹੈ, ਇਹ ਨਾਵ ਵਿਸ਼ੇਸ਼ਣ ਤੇ ਕ੍ਰਿਆ ਵਿਸ਼ੇਸ਼ਣ ਸਭ ਵਿਚ ਮਿਲਦੀ ਹੈ ਜਿਵੇਂ :

ਅਜੱੜ ਦੀ ਥਾਂ ਅਯੜ

ਦੂਜੀ ਦੀ ਥਾਂ ਦੂਈ

ਜਰਾ ਦੀ ਥਾਂ ਯਰਾ

### 'ਕ' ਦੀ ਥਾਂ 'ਗ'

'ਕ' ਦੀ ਥਾਂ ਗ ਵਧੇਰੇ ਲਹਿੰਦੀ ਦੇ ਨੇੜੇ ਹੈ। ਇਸੇ ਲਈ ਵਾਰਿਸ ਨੇ ਗ ਦੀ ਵਰਤੋ ਹੀ ਕੀਤੀ ਹੈ ਜਿਵੇਂ

ਪਰਕਾਸ ਦੀ ਥਾਂ ਪਰਗਾਸ

ਪਕੜ ਦੀ ਥਾਂ ਪਗੜ

ਨਕਾਰਾ ਦੀ ਥਾਂ ਨਗਾਰਾ

### ਦੀਰਘਾਂ ਦੀ ਵਰਤੋਂ

ਦੋ ਦੋ ਦੀਰਘ ਅਖਰਾਂ ਦੀ ਵਰਤੋਂ ਇਕੱਠੀ ਕੀਤੀ ਹੈ; ਜਿਵੇਂ

'ਭਾਭੀ', ਢਾਂਢੜੀ, ਆਦਿ

### ਫ਼ਾਰਸੀ ਅਰਬੀ ਸ਼ਬਦਾਂ ਦੀ ਵਰਤੋਂ

ਵਾਰਿਸ ਫ਼ਾਰਸੀ ਅਰਬੀ ਦਾ ਚੰਗਾ ਵਿਦਵਾਨ ਤੇ ਵਿਦਿਆਰਥੀ ਸੀ। ਉਸ ਨੂੰ ਇਸਲਾਮੀ ਫਿਕ੍ਹਾ, ਸ਼ਰ੍ਹਾ, ਕੁਰਾਨ ਤੇ ਇਸਲਾਮੀ ਰਵਾਇਤਾਂ ਆਦਿ ਸਭ ਦਾ ਪੂਰਨ ਗਿਆਨ ਸੀ। ਉਸ ਨੇ ਕੁਰਾਨ ਦੀਆਂ ਆਇਤਾਂ ਨੂੰ ਸਹੀ ਉਚਾਰਣ ਤੇ ਸ਼ੁੱਧ ਰੂਪ ਵਿਚ ਪੇਸ਼ ਕੀਤਾ ਹੈ।

ਪਰੰਤੂ ਜਿਨ੍ਹਾਂ ਅਰਬੀ ਫ਼ਾਰਸੀ ਸ਼ਬਦਾਂ ਨੂੰ ਉਸ ਨੇ ਅਪਣਾ ਲਿਆ ਹੈ ਤੇ ਉਨ੍ਹਾਂ ਦੀ ਆਮ ਵਰਤੋਂ ਕੀਤੀ ਹੈ, ਉਨ੍ਹਾਂ ਨੂੰ ਉਸ ਨੇ 'ਪੰਜਾਬੀ' ਦਾ ਰੂਪ ਹੀ ਦੇ ਦਿਤਾ ਹੈ। ਅਸਲ ਉਚਾਰਣੀ ਰੂਪ ਨਹੀਂ ਦਿਤਾ, ਕਿਉਂ ਜੋ ਪੰਜਾਬੀ ਲਬੋ-ਲਹਿਜੇ ਦੇ ਉਹ ਅਨੁਕੂਲ ਨਹੀਂ ਬੈਠਦਾ। ਇਸ ਤਰ੍ਹਾਂ ਉਹ ਅਰਬੀ ਫ਼ਾਰਸੀ ਦੇ ਸ਼ਬਦਾਂ ਦੇ ਮੁਹਾਂਦਰੇ ਭਾਵੇਂ ਅਸਲ ਨਹੀਂ ਰਹੇ, ਪਰੰਤੂ ਉਨ੍ਹਾਂ ਨੂੰ ਪੰਜਾਬੀ ਪਹਿਰਾਵੇ ਨੂੰ ਪੰਜਾਬੀ ਨੁਹਾਰ ਬਖਸ਼ ਦਿਤੀ ਹੈ। ਅਜਿਹਾ ਕਰ ਕੇ ਵਾਰਿਸ ਨੇ ਪੰਜਾਬੀ ਸ਼ਬਦ-ਭੰਡਾਰ ਨੂੰ ਸਗੋਂ ਵਧੇਰੇ ਅਮੀਰ ਬਣਾ ਦਿਤਾ ਹੈ।

ਕਿਉਂ ਜੋ ਅਜ ਉਹ ਸ਼ਬਦ ਅਰਬੀ ਜਾਂ ਫ਼ਾਰਸੀ ਅਸਲੇ ਦੇ ਨਹੀਂ ਰਹੇ, ਪੰਜਾਬੀ ਸਾਹਿਤ ਪਾਠਕ ਜਾਂ ਭਾਸ਼ਾ ਵਿਗਿਆਨੀ ਲਈ ਉਹ ਪੰਜਾਬੀ ਹੀ ਹੋ ਗਏ ਹਨ ਤੇ ਉਨਾਂ ਦਾ ਸ਼ੁਮਾਰ ਪੰਜਾਬੀ ਸ਼ਬਦ-ਭੰਡਾਰ ਵਿਚ ਹੀ ਕੀਤਾ ਜਾਣਾ ਯੋਗ ਸਮਝਿਆ ਜਾਂਦਾ ਹੈ। ਅਜਿਹੇ ਕੁਝ ਕੁ ਸ਼ਬਦ ਹੇਠਾਂ ਦਿਤੇ ਹਨ :—

ਮਖਬਲੀ (ਮਖਮਲੀ ਵਾਸਤੇ)
ਅਸਵਾਰ (ਸਵਾਰ ਵਾਸਤੇ)
ਮਦਤ (ਮਦਦ ਵਾਸਤੇ)
ਫਰੇਸ਼ਤੇ (ਫਰਿਸ਼ਤੇ ਲਈ)
ਖੁਸ਼ਾਮਤ (ਖੁਸ਼ਾਮਦ ਲਈ)
ਸ਼ਗਿਰਦ (ਸ਼ਾਗਿਰਦ ਲਈ)
ਦਵਾਲ਼, ਦਵਾਲ (ਦੀਵਾਰ ਲਈ)
ਵਖਤ (ਵਕਤ ਲਈ)
ਮਿਲਖ (ਮਲਕ ਲਈ)
ਤਤਬੀਰ (ਤਦਬੀਰ ਲਈ)
ਯੂਸਬ (ਯੂਸਫ ਲਈ)
ਮਿਜਮਾਨ (ਮੀਜ਼ਬਾਨ ਲਈ)

## ਦੇਸੀ ਸ਼ਬਦ

ਅਰਬੀ ਫ਼ਾਰਸੀ ਤੋਂ ਛੁਟ ਭਾਰਤੀ ਅਸਲੇ ਦੇ ਸ਼ਬਦਾਂ ਨੂੰ ਵੀ ਪੰਜਾਬੀ ਭੇਛਣ ਹੀ ਪਵਾਏ ਹਨ; ਇਸੇ ਲਈ ਉਨਾਂ ਵਿਚ ਸਥਾਨਕ ਰੰਗ ਤੇ ਉਚਾਰਣ-ਮੌਲਕਤਾ ਆ ਸਕੀ ਹੈ ਜਿਵੇਂ :—

ਤਰਵਾਰ [ਤਲਵਾਰ ਦੀ ਥਾਂ]
ਨੂੰਨ (ਲੂਣ ਦੀ ਥਾਂ)
ਨਲਯੇਰ (ਨਾਰੀਅਲ ਦੀ ਥਾਂ)
ਜਰਮ [ਜਨਮ ਦੀ ਥਾਂ]

ਵਾਰਿਸ ਦੀ ਬੋਲੀ ਵਧੇਰੇ ਬੋਲ ਚਾਲ ਵਾਲੀ ਤੇ ਨਾਟਕੀ ਰੰਗ ਦੀ ਹੈ; ਵਿਸ਼ੇਸ਼ ਕਰ ਕੇ ਉਨ੍ਹਾਂ ਥਾਂਵਾਂ ਪੁਰ ਜਿਥੇ ਉਹ ਦੋ ਪਾਤਰਾਂ ਦਾ ਸੰਬਾਦ ਜਾਂ ਵਿਵਾਦ ਦਿੰਦਾ ਹੈ। ਇਸ ਤਰ੍ਹਾਂ ਉਹ ਬਹੁਤ ਸ਼ਕਤੀਸ਼ਾਲੀ, ਪ੍ਰਭਾਵਸ਼ਾਲੀ, ਕੁਦਰਤੀ ਤੇ ਸੁਭਾਵਕ ਬਣ ਗਈ ਹੈ, ਜਿਹੜੀ ਸ਼ਬਦ-ਸੁਗੰਧੀ ਤੇ ਤਾਜ਼ਗੀ ਨਾਲ ਭਰੀ ਪਈ ਹੈ। 61ਵਾਂ ਤੇ 65ਵਾਂ ਬੰਦ ਇਸ ਬੋਲ ਦੇ ਸੁੰਦਰ ਨਮੂਨੇ ਕਹੇ ਜਾ ਸਕਦੇ ਹਨ। ਇਸ ਤਰ੍ਹਾਂ ਜੋਗੀ ਤੇ ਸਹਿਤੀ ਦੀ ਝੜਪ, ਜੋਗੀ ਤੇ ਅਯਾਲ਼ੀ ਦੀ ਗਲਬਾਤ, ਜੋਗੀ ਤੇ ਹੀਰ ਦਾ ਵਾਰਤਾਲਾਪ ਤੇ ਸਖੀਆਂ ਸਹੇਲੀਆਂ ਦੀ ਬੋਲ ਚਾਲ ਕਵਿਤਾ ਵਿਚ ਬਾਤ ਚੀਤ ਦੇ ਸੁੰਦਰ ਤੇ ਸਾਹਿਤਕ ਨਮੂਨੇ ਹਨ।

**ਸਾਧ ਭਾਸ਼ਾ**

ਕਈ ਥਾਂ ਸਾਧ ਭਾਸ਼ਾ ਜਾਂ ਸਧੂਕੜੀ ਦੇ ਅਦਭੁਤ ਟੋਟੇ ਮਿਲਦੇ ਹਨ ਜਿਵੇਂ ;

'ਹਮ ਭੁਖ ਨੇ ਬਹੁਤ ਹੈਰਾਨ ਕੀਤੇ :

'ਹਮੀ ਕੁਦਰਤਾਂ ਨੂੰ ਦੀਦ ਮਾਰਤੇ ਜੀ' :

ਤਿਵੇਂ ਸਰਬ ਕੇ ਬੀਚ...:

'ਚਲੇ ਉਸਕਾ ਪੂਜਣੇ ਚੌਤਰਾ ਏ',

'ਸਤ ਜਰਮ ਕੇ ਹਮੀਂ..... ;

'ਹਮੀ ਲੰਕ ਬਸੀ..... :

'ਚੇਲੇ ਅਗਸਥ ਮੁਨ ਦੇ...—ਆਦਿ

**ਸਮਾਸ**

ਵਾਰਿਸ ਨੇ ਕਈ ਇਕ ਸਮਾਸ, ਕਈ ਵਿਆਕਰਣਕ ਬਣਤਰਾਂ ਤੇ ਕਈ ਦੋਗਲੇ ਜਾਂ ਦੋ ਬਾਜਰੀ ਸ਼ਬਦ ਉਚੇਚੇ ਘੜੇ ਹਨ ਤੇ ਇਸ ਤਰਾਂ ਉਨ੍ਹਾਂ ਨੂੰ ਵਰਤਿਆਂ ਹੈ ਤੇ ਇਸ ਤਰਾ ਉਨ੍ਹਾਂ ਦੇ ਪਰਯੋਗ ਨੇ ਉਨ੍ਹਾਂ ਨਵੇਂ ਸ਼ਬਦਾਂ ਤੇ ਬਣਤਰਾਂ ਨੂੰ ਪ੍ਰਮਾਣੀ ਕਤਾ ਬਖਸ਼ੀ ਹੈ।

ਇਉਂ ਜਾਪਦਾ ਹੈ ਕਿ ਇਕ ਘੁਮਿਆਰ ਵਾਂਗ ਵਾਰਿਸ ਸ਼ਬਦਾਂ ਦੀ ਮਿਟੀ ਨੂੰ ਗੋ ਲੈਂਦਾ ਹੈ ਤੇ ਮੁੜ ਆਪਣੇ ਕਾਵਿ-ਚੱਕ ਪੁਰ ਚੜ੍ਹਾ ਕੇ ਉਸ ਨੂੰ ਨਵੇਂ ਸ਼ਬਦਾਂ ਭਾਂਡਿਆਂ ਦਾ ਰੂਪ ਦੇਈ ਜਾਂਦਾ ਹੈ। ਉਸ ਵਿਚੋਂ ਉਸ ਦੀ ਉਸਤਾਦਗਿਰੀ ਤੇ ਕਾਰੀਗਿਰੀ ਪ੍ਰਤੱਖ ਝਲਕਦੀ ਜਾਪਦੀ ਹੈ। ਅਜਿਹੇ ਸ਼ਬਦਾਂ ਵਿਚੋਂ ਤਰਖੇਟੀਆਂ, ਬਹਮਨੇਟੀਆਂ, ਵਨੇਟੀਆਂ, ਕਮਰੇਟੀਆਂ, ਆਦਿ ਗਿਣੇ ਜਾ ਸਕਦੇ ਹਨ, ਜਿਹੜੇ ਕ੍ਰਮਵਾਰ ਤਰਖਾਨੀਆਂ, ਬਾਹਮਣੀਆਂ, 'ਵਾਨ ਵਟਨੀਆ ਤੇ 'ਕਮਾਇਣਾਂ' ਦੀ ਥਾਂ ਲਿਆਂਦੇ ਗਏ ਹਨ।

ਇਸੇ ਤਰ੍ਹਾਂ ਚਾਹੁਣਗੇ ਅਤੇ 'ਵਾਹੁਣਗੇ' ਦੀ ਥਾਂ ਉਸ ਨੇ ਕ੍ਰਿਆਵਾਂ ਵਿਚੋਂ 'ਚਾਹੀਅਣਗੇ' ਤੇ 'ਵਾਹੀਅਨਗੇ' ਬਣਾਏ ਤੇ ਵਰਤੇ ਹਨ।

**ਸਮਾਸਾਂ ਦੇ ਨਮੂਨੇ ਵੇਖੋ :—**

'ਛਪਰ ਨੱਕੀ' ; ਜੰਗਬਾਜ਼; ਮਥਾ ਮੁਨੀ, ਰੱਪੜ-ਅੱਟਾ; 'ਝੁੱਗਾ - ਪਟ', 'ਖੇਰ-ਹਥਾਂ': ਅੱਬਾ ਜੀਵਨੀ' : 'ਭੈਣ-ਪਾੜਾ', 'ਯਾਰ-ਮਿਲਵਾਣੀ' : 'ਚੰਮ ਸਵਾਰਨੀ', ਆਦਿ।

**ਮੁਹਾਵਰੇ ਤੇ ਵਾਕੰਸ਼**

ਉਹ ਮੁਹਾਵਰੇ ਤੇ ਵਾਕੰਸ਼ ਜਿਹੜੇ ਪੱਛਮੀ ਪੰਜਾਬ ਵਿਚ ਪ੍ਰਚੱਲਤ ਸਨ, ਵਾਰਿਸ ਦੀ 'ਹੀਰ' ਵਿਚ ਇਕ ਵਡੀ ਗਿਣਤੀ ਵਿਚ ਵਰਤੇ ਹੋਏ ਮਿਲਦੇ ਹਨ। ਜਿਵੇਂ 'ਗਲ ਤੋਰਨਾ' 'ਝਈਆਂ ਲੈਣਾ; 'ਜਾਗ ਲਧਣਾ' 'ਕੰਡ ਵਿਲਾਣਾ' 'ਨੀਰ ਪਲੱਟਨਾ' 'ਬੋੜਨਾ' 'ਧੂੰਮ ਘੱਤਣਾ' 'ਗੈਬ ਦੇ ਤੂਤੀਏ ਬੋਲਣਾ' 'ਲਾਜ ਪੈਣਾ' ਮੁੱਠੀ ਮੀਟਣਾ,

'ਸਿਰਾਂ ਥੋਂ ਲੰਘਣ' 'ਨਿਹਚਾ ਕਰਨਾ' 'ਭਲੇ ਮਿਲਦਿਆਂ' 'ਰਿਹਾੜ ਪੈਣਾ, ਮੇਲੇ ਆਵਣਾ' ਆਦਿ !

**ਮਕਤਾ**

ਇਕ ਸਧਾਰਨ ਪੁਰਸ਼ ਲਈ 'ਹੀਰ' ਦੇ ਕਿਸੇ ਬੈਂਤ ਦੇ ਪਰਖਣ ਤੇ ਇਹ ਨਿਰਣਾ ਕਰਨ ਲਈ, ਕਿ ਆਯਾ ਇਹ ਵਾਰਸ ਦਾ ਹੈ ਜਾਂ ਨਹੀਂ, ਉਸ ਸਾਰੇ ਬੰਦ ਦੀ ਅੰਤਮ ਤੁਕ ਅਰਥਾਤ 'ਮਕਤਾ' ਵਲ ਧਿਆਨ ਦੇਣਾ ਜ਼ਰੂਰੀ ਹੈ ! ਵਾਰਿਸ ਦੇ ਬੰਦਾਂ ਦੀਆਂ ਅੰਤਲੀਆਂ ਤੁਕਾਂ ਆਮ ਤੌਰ ਤੇ ਕਿਸੇ ਮੂਲ ਜਾਂ ਵਿਸ਼ੇਸ਼ ਸਚਿਆਈ ਦੀ ਅਵਸ਼ ਵਿਆਖਿਆ ਕਰ ਰਹੀਆਂ ਹੁੰਦੀਆਂ ਹਨ । ਇਸ ਨਾਲ ਵਾਰਿਸ ਦੀ ਕਵਿਤਾ ਤੇ ਉਸ ਦੀ ਸ਼ੈਲੀ ਵਿਚ ਸ਼ਕਤੀ ਤੇ ਵੇਗ ਆ ਗਿਆ ਹੈ, ਜਿਹੜਾ ਉਸ ਦੇ ਵਿਸ਼ਾਲ ਤਜਰਬੇ ਤੇ ਗਿਆਨ ਦਾ ਵੀ ਲਖਾਇਕ ਹੁੰਦਾ ਹੈ । ਵਾਰਿਸ ਮਨੁਖੀ ਹਿਰਦੇ ਨੂੰ ਡੂੰਘੀ ਨਜ਼ਰ ਨਾਲ ਪੜ੍ਹ ਕੇ ਜਾਣ ਸਕਿਆ ਹੈ । ਮੁਕਬਿਲ ਇਸ ਪਾਸੇ ਪਹਿਲ ਕਰ ਚੁਕਾ ਸੀ । ਵਾਰਿਸ ਨੇ ਕੇਵਲ ਉਸੇ ਲੀਹ ਨੂੰ ਅਗ੍ਹਾਂ ਤੋਰਿਆ । ਉਸ ਦੇ ਬੰਦਾਂ ਦੀਆਂ ਕੁਝ ਕੁ ਅਟੱਲ ਸਚਿਆਈਆਂ ਵਾਲੀਆਂ ਤੁਕਾਂ ਅਸੀਂ ਇਥੇ ਦਿੰਦੇ ਹਾਂ, ਜਿਨਾਂ ਤੋਂ ਵਾਰਿਸ ਦੀ ਸ਼ੈਲੀ ਪ੍ਰਤਖ ਅਡਰੀ ਜਾਪਦੀ ਹੈ:—

'ਵਾਰਿਸ ਸ਼ਾਹ ਨ ਰੱਬ ਬਿਨ ਤਾਂਘ ਕੋਈ'

ਜਾਂ

'ਵਾਰਿਸ ਸ਼ਾਹ ਇਸ ਇਸ਼ਕ ਦੀ ਨੌਕਰੀ ਨੇ
ਦਮਾਂ ਬਾਝ ਗ਼ਲਾਮ ਕਰ ਛਡਿਆ ਈ'

ਜਾਂ

'ਵਾਰਿਸ ਸ਼ਾਹ ਯਤੀਮ ਦੀ ਗੌਰ ਕਰੀਏ'

ਜਾਂ ਫਿਰ

'ਵਾਰਿਸ ਸ਼ਾਹ ਨ ਬੇਟੀਆਂ ਜਿਨਾਂ ਜਣੀਆਂ,
ਕਦਰਾਂ ਉਹ ਹੀ ਜਾਣਦੇ ਜਵਾਈਆਂ ਜੇ'

ਅਤੇ

'ਵਾਰਿਸ ਸ਼ਾਹ ਸਰਾਇ ਦੀ ਰਾਤ ਵਾਂਗੂੰ
ਦੁਨੀਆਂ ਖ਼੍ਵਾਬ ਖ਼ਿਆਲ ਹੀ ਜਾਣਿਆਂ ਜੇ'

ਇਤਿ ਆਦਿ

**ਵਿਸ਼ਾਲ ਸ਼ਬਦਾਵਲੀ**

ਵਾਰਿਸ ਜਿਥੇ ਕਵਿਤਾ ਦਾ ਉਸਤਾਦ ਹੈ, ਉਥੇ ਪੰਜਾਬੀ ਭਾਸ਼ਾ ਪੁਰ ਵੀ ਉਸ ਨੂੰ ਪੂਰਾ ਪੂਰਾ ਅਬੂਰ ਸੀ ਤੇ ਉਸਦੀ ਸ਼ਬਦਾਵਲੀ ਦਾ ਭੰਡਾਰ ਅਮੁੱਕ ਤੇ ਅਥਾਹ ਹੈ ! ਉਹ ਜਦ ਵੀ ਵਿਸਥਾਰ ਵਿਚ ਜਾਂਦਾ ਹੈ ਤੇ ਜਦ ਉਹ ਅਨੇਕਾਂ ਸ਼ਬਦਾਂ ਦਾ ਪਰਯੋਗ ਕਰਦਾ ਹੈ ਤਾਂ ਉਹ ਇਕ ਮਹਾਨ ਭਾਸ਼ਾ ਗਿਆਨੀ ਦੇ ਰੂਪ ਵਿਚ ਆਪਣਾ ਸਿੱਕਾ ਅਵੱਸ਼ ਜਮਾ ਲੈਂਦਾ ਹੈ । ਉਹ ਕਪੜਿਆਂ, ਗਹਣਿਆਂ, ਭਾਂਡਿਆਂ, ਸਪਾਂ, ਕਿਤਾਬਾਂ, ਜ਼ਾਤਾਂ, ਕੌਮਾਂ, ਕਬੀਲਿਆਂ,

ਰਾਗਾਂ ਤੇ ਰਾਗਣੀਆਂ ਦਾਂ ਵਰਣਨ ਕਰਨ ਲਗਦਾ ਹੈ ਤਾਂ ਅਨੇਕਾਂ ਨਵੇਂ ਸਮਾਸ ਵਿਆਕਰਣਕ ਰੂਪ ਉਸ ਲੀ ਸ਼ਬਦ ਟਕਸਾਲ'ਚੋਂ ਨਵੇਂ ਸਿਕਿਆਂ ਵਾਂਗ ਢੱਲਕੇ ਬਾਹਰ ਆਉਂਦੇ ਜਾਂਦੇ ਹਨ। ਭੋਛਣ, ਗਹਿਣਆ ਦਾ ਵੇਰਵਾ ਦੇਣ ਲਗਿਆ ਉਹ ਅਜਿਹੇ ਲਹਿਣੇ ਵੀ ਗਿਣ ਜਾਂਦਾ ਹੈ, ਜਿਹੜੇ ਅਜ ਭਾਵੇਂ ਸਾਡੀ ਵਰਤੋਂ ਵਿਚ ਘਟ ਗਏ ਹਨ ਪਰ ਉਸ ਸਮੇਂ ਹਰ ਘਰ ਵਿਚ ਉਨ੍ਹਾਂ ਦਾ ਪਟਯੋਗ ਹੁੰਦਾ ਸੀ, ਜਿਵੇਂ :

'ਲਾਲ ਪੰਖੀਆਂ, ਬੂੰਦਾ; ਪਾਤੰਗਲਾਂ, ਸਾਲੂ, ਬੋਕ ਬੰਦ, ਇਲਾਂ, ਝਿਮੀ, ਮਾਂਗ ਚੌਂਕ, ਪੰਜਦਾਨੀਆਂ, ਚੋਪ ਛਲਾ, ਆਰਸੀ, ਆਦਿ ।

ਵਖ ਵਖ ਭਾਂਡੇ ਵੇਖੋ :—

ਕਾਬ, ਪਰਾਤ, ਬੇਲੂਏ, ਤਬਲਬਾਜ, ਬੁਗਨ੍ਹਾ, ਦੇਗ ਆਦਿ

ਸਪਾਂ ਦੀਆਂ ਕਿਸਮਾਂ ਗਿਣਦਿਆਂ ਇਉਂ ਦਸਦਾ ਹੈ:—

ਬਾਲਿਸ਼ਤੀਆ, ਸੰਘਚੂੜੀਆ, ਆਦਿ

ਜ਼ਾਤਾਂ ਸਬੰਧੀ.

ਤਰਖੇਟੀਆਂ, ਜਟੇਟੀਆਂ;ਬ੍ਰਾਹਮਣੇਟੀਆਂ, ਮਛਰੇਟੀਆਂ,ਉੜਦਬੇਗਨਾਂ, ਦਾਲਗਰਨੀ-ਆਂ ਆਦਿ।

## ਦ੍ਰਿਸ਼ ਚਿਤ੍ਰ

ਵਾਰਿਸ ਇਕ ਕਲਾਕਾਰ ਜਾਂ ਚਿਤ੍ਰਕਾਰ ਵਾਂਗ ਕਈ ਥਾਂ ਬੜੇ ਸੁੰਦਰ ਦ੍ਰਿਸ਼ ਚਿਤ੍ਰਦਾ ਹੈ। ਉਸ ਦੇ ਚਿਤ੍ਰਾਂ ਵਿਚ ਸਥਾਨਕ ਰੰਗ ਵਿਚ ਲਾਲੀ ਆਪਣੀ ਵਖਰੀ ਭਾ ਮਾਰਦੀ ਦਿਸਦੀ ਹੈ। ਉਹ ਪ੍ਰਾਕ੍ਰਿਤਕ ਪ੍ਰੀਤ ਮਈ ਤੇ ਘਰੋਗੀ ਦ੍ਰਿਸ਼ਾਂ ਨੂੰ ਤਿਖੀ ਤਕਣੀ ਨਾਲ ਤਕਦਾ ਤੇ ਗਹਿਰੇ ਰੰਗਾਂ ਨਾਲ ਚਿਤ੍ਰਦਾ ਹੈ। ਹੀਰ ਤੇ ਰਾਂਝੇ ਦੀ ਪਹਿਲੀ ਮਿਲਣੀ ਦੇ ਦ੍ਰਿਸ਼ ਨੂੰ ਕਿਵੇਂ ਇਕੋ ਬੈਂਤ ਵਿਚ ਉਲੀਕਦਾ ਹੈ :—

'ਰਾਂਝੇ ਉੱਠ ਕੇ ਆਖਿਆ ਵਾਹ ਸਜਨ'
ਹੀਰ ਹਸ ਕੇ ਤੇ ਮੇਹਰਬਾਨ ਹੋਈ'

ਜਦ ਰਾਂਝਾਂ ਜੋਗੀ ਬਣ ਕੇ ਰੰਗਪੁਰ ਪੁਜਦਾ ਹੈ ਤੇ ਪਿੰਡ ਵਿਚ ਵੜਦਾ ਹੈ ਤੇ ਹੀਰ ਦੇ ਵੇਹੜੇ ਵਲ ਨੂੰ ਜਾਂਦਾ ਹੈ ਤਾਂ ਉਥੇ ਇਕ ਜੱਟ ਦੇ ਘਰ ਵਿਚ ਭਿਖਿਆ ਮੰਗਣ ਪੁਰ ਝਗੜਾ ਹੋ ਜਾਂਦਾ ਹੈ। ਜੱਟੀ ਲਵੇਰੀ ਦੀ ਧਾਰ ਕੱਢ ਰਹੀ ਸੀ। ਉਸ ਦੀ ਲਵੇਰੀ ਦੁਧੋਂ ਟਪ ਗਈ। ਇਸ ਪੁਰ ਦੋਹਾਂ ਦੀ ਝੜਪ ਹੋ ਜਾਂਦੀ ਹੈ। ਵਾਰਿਸ ਉਸ ਜੱਟ ਦੇ ਘਰ ਦੇ ਅੰਦਰਲੇ ਦ੍ਰਿਸ਼ ਨੂੰ ਇਕ ਨਾਵਲਕਾਰ ਵਾਂਗ ਵੇਖਦਾ ਤੇ ਵਰਨਣ ਕਰਦਾ ਹੈ :—

''ਕੇਂਦੀਆਂ ਕੋਰੀਆਂ ਚਾਟੀਆਂ ਨੇਹੀਆਂ ਨੇ
ਕੇਂਦੀਆਂ ਕਿਲੀਆਂ ਨਾਲ ਮਧਾਨੀਆਂ ਨੀ।'
ਛਤ ਨਾਲ ਟੰਗੇ ਹੋਏ ਨਜ਼ਰ ਆਵਣ
ਖੱਪੇ ਨਾੜੀਆਂ ਅਤੇ ਪਰਾਨੀਆਂ ਨੀ।'

ਅਜਿਹੇ ਦ੍ਰਿਸ਼ ਨੂੰ ਜੀਵਤ ਕਰਨ ਲਈ ਉਸ ਵਾਤਾਵਰਨ ਵਿਚ ਜਿਊਂਦੀ ਜਾਗਦੀ ਨਾਗਰ ਵੇਲ ਨੂੰ ਇਸ ਤਰ੍ਹਾਂ ਬਿਨ ਇਆ ਹੈ ਮਾਣੋਂ ਪਥਰ ਦੀ ਮੂਰਤੀ ਵਿਚ ਜਾਨ ਪਾ ਦਿਤੀ ਹੋਵੇ :—

'ਕੋਈ ਪਲੰਗ ਉਤੇ ਨਾਗਰ ਵੇਲ ਪਈ
ਜੇਹੀਆਂ ਰੰਗ ਮਹਿਲ ਵਿਚ ਰਾਣੀਆਂ ਨੀ'

ਇਸੇ ਤਰ੍ਹਾਂ ਜਦ ਸਹਿਤੀ,ਹੀਰ ਤੇ ਹੋਰ ਪਿੰਡ ਦੀਆਂ ਕੁੜੀਆਂ ਨੂੰ ਲੈ ਕੇ ਕਪਾਹ ਚੁਗਣ ਬਾਹਰ ਖੇਤਾਂ ਵਿਚ ਜਾਂਦੀ ਹੈ, ਤਾਂ ਇਉਂ ਜਾਪਦਾ ਹੈ ਜਿਵੇਂ ਹੁਸਨ ਦੀ ਫੌਜ ਨੇ ਕਿਧਰੇ ਚੜ੍ਹਾਈ ਚਾ ਕੀਤੀ ਹੋਵੇ :—

'ਫੌਜ ਹੁਸਨ ਦੀ ਖੇਤ ਵਿਚ ਖਿੰਡ ਪਈ
ਤੁਰਤ ਚਾਇ ਲੰਘੋਟੜੇ ਵਟਿਓਂ ਨੇ।

ਸੱਮੀ ਘੱਤਦੀਆਂ ਮਾਰਦੀਆਂ ਫਿਰਨ ਗਿੱਧਾ
ਫੱਬੀ ਘੱਤ ਬੰਨਾਂ ਵੱਟ ਪਟਿਓਂ ਨੇ।'

ਜਾਂ ਫਿਰ ਹੀਰ ਨੂੰ ਦੰਦਣ ਪੈਣ ਤੇ ਉਸ ਤੇ ਬੇਹੋਸ਼ ਹੋਣ ਨੂੰ ਕਿਵੇਂ ਅੰਕਿਤ ਕੀਤਾ ਨੇ :

'ਦੰਦ ਮੀਟ ਘਸੀਟ ਕੇ ਹੱਡ ਗੋਡੇ,
ਚਿੱਬੇ ਹੋਠ ਗਲ੍ਹਾਂ ਕਰ ਨੀਲੀਆਂ ਨੇ'

ਤੇ ਜਦ ਹੀਰ ਸਹਿਤੀ ਦੀ ਮਰਜ਼ੀ ਤੇ ਸਾਜ਼ਸ਼ ਨਾਲ ਕਾਲੇ ਬਾਗ਼ ਵਿਚ ਰਾਂਝੇ ਨੂੰ ਮਿਲਣ ਜਾਂਦੀ ਹੈ ਤਾਂ ਇਉਂ ਜਾਪਦਾ ਹੈ, ਜਿਵੇ ਕੋਈ ਮਸਤ ਹਾਥੀ ਛੁਟਾ; ਛਨਣ ਛਨਣ ਕਰਦਾ ਆ ਰਿਹਾ ਹੈ, ਜਿਸ ਦੇ ਪੈਰਾਂ ਹੇਠ ਆਮ ਖ਼ਲਕਤ ਕਤਲ ਹੁੰਦੀ ਚਲੀ ਜਾ ਰਹੀ ਹੈ :—

"ਹੀਰ ਨਹਾਇਕੇ ਪੱਟ ਦਾ ਪਹਿਣ ਤੇਵਰ,
ਵਾਲੀਂ ਇਤਰ ਫੁਲੇਲ ਮਲਾਂਵਦੀ ਹੈ,

ਵਲ ਪਾਇਕੇ ਮੀਢੀਆਂ ਕਾਲੀਆਂ ਨੂੰ,
ਗੋਰੇ ਮੁਖ ਤੇ ਚਾਇ ਪਲਮਾਂਵਦੀ ਹੈ"

ਤੇ ਜਿਵੇਂ

'ਹਾਥੀ ਮਸਤ ਛੁੱਟਾ ਛਨਣ ਛਨਣ ਛਣਕੇ
ਕਤਲ ਆਮ ਖ਼ਲਕਤ ਹੁੰਦੀ ਜਾਂਵਦੀ ਹੈ'

ਅਤੇ ਜਦ ਰਾਂਝਾ ਝੰਗ ਸਿਆਲੀਂ ਪੁਜਣ ਤੋਂ ਪਹਿਲਾਂ ਰਸਤੇ ਵਿਚ ਇਕ ਪਿੰਡ ਦੀ ਮਸੀਤ ਵਿਚ ਰਾਤ ਗੁਜ਼ਾਰ ਕੇ ਸਵੇਰ ਟੁਰਨ ਲਗਦਾ ਹੈ ਤਾਂ ਪੰਜਾਬ ਦੀ ਪੇਂਡੂ ਸਵੇਰ

ਦਾ ਦ੍ਰਿਸ਼ ਕਿਵੇਂ ਸੁੰਦਰ ਸ਼ਬਦਾਂ ਵਿਚ ਚਿਤਰਦਾ ਹੈ। ਉਡਦੇ ਚਹਿਕਦੇ ਪੰਛੀ ਤੇ ਬੋਲਦੀ ਕਲਮਜੀਭਾ ਇਉਂ ਹੁੰਗਾਰਾ ਭਰਦੀ ਹੈ :--

'ਗੁਜ਼ਰੀ ਰੈਣ ਰੋਸ਼ਨ ਸੁਬ੍ਹਾ ਹੋਈ ਸਾਦਿਕ,
ਤਦੋਂ ਲਾਲੀਆਂ ਆਣ ਚਿਚਲਾਣੀਆਂ ਨੀ,

ਚਿੜੀ ਚੂਹਕਦੀ ਨਾਲ ਜਾਂ ਟੁਰੇ ਪਾਂਧੀ,
ਪਈਆ ਦੁਧ ਦੇ ਵਿਚ ਮਧਾਣੀਆਂ ਨੀ'

ਇਸੇ ਤਰ੍ਹਾਂ ਮੱਝੀਆ ਨਾ ਟੁਰਨ ਦੇ ਦ੍ਰਿਸ਼ ਹੀਰ ਦੀ ਜੰਞ ਦਾ ਦ੍ਰਿਸ਼ ਉਸਦੀ ਡੋਲੀ ਦਾ ਚਿਤ੍ਰ ਤੇ ਬਾਲਨਾਥ ਦੇ ਟਿਲੇ ਦਾ ਜੀਵਨ ਵਾਰਿਸ ਨੇ ਵਿਸਮਾਦ ਭਰੀਆਂ ਸ਼ਬਦ-ਛੂਹਾਂ ਨਾਲ ਉਲੀਕਿਆ ਹੈ। ਇਨ੍ਹਾ ਤੁਕਾਂ, ਬੈਂਤਾਂ ਤੇ ਬੰਦਾਂ ਦੀ ਬੋਲੀ ਤੇ ਸ਼ੈਲੀ ਵੀ ਵਾਰਿਸ ਦੀ ਨਿਜੀ ਹੈ ਜਿਸ ਤੋਂ ਉਸ ਦਾ ਵਿਅਕਤੀਤਵ ਸਾਫ਼ ਪ੍ਰਗਟ ਹੁੰਦਾ ਹੈ ਤੇ ਜਿਸ ਤੋਂ ਉਸ ਦੀ ਬੋਲੀ ਦਾ ਅਨੁਮਾਨ ਸਹਿਜੇ ਹੀ ਲਾਇਆ ਜਾ ਸਕਦਾ ਹੈ।

## ਵਾਰਿਸ ਦੇ ਬੈਂਤ

ਅਰਬੀ ਫ਼ਾਰਸੀ ਵਿਚ ਬੈਂਤ ਦੋ ਤੁਕਾਂ ਦਾ ਹੀ ਮਿਲਦਾ ਹੈ। ਉਸ ਦਾ ਅਸਲ ਵੀ ਏਹੀ ਹੈ, ਪਰੰਤੂ ਪੰਜਾਬੀ ਵਿਚ ਬੈਂਤ ਚਾਰ ਤੁਕਾਂ ਵਾਲਾ ਬਣ ਗਿਆ। ਇਸ ਨੂੰ ਦੋਹਰਾ ਬੈਂਤ ਵੀ ਕਿਹਾ ਜਾ ਸਕਦਾ ਹੈ। ਵਜ਼ਨ ਜਾਂ ਮੀਟਰ ਦਾ ਮੂਲ 'ਬਹਿਰ-ਇ-ਤਕਾਰਬ' ਵਿਚ ਮਿਲਦਾ ਨੂੰ, ਜਿਹੜਾ ਦੂਜੇ ਫ਼ਾਰਸੀ ਬਹਿਰਾਂ ਨਾਲੋਂ ਪੰਜਾਬੀ ਵਿਚ ਸਭ ਤੋਂ ਪਹਿਲਾਂ ਆਇਆ। ਪੰਜਾਬੀ ਕਵੀਆਂ ਨੇ ਇਸ ਵਿਚ ਥੋੜੀ-ਬਹੁਤ ਅਦਲਾ ਬਦਲੀ ਕੀਤੀ ਤੇ ਇਨਾਂ ਪਹਿਲੇ ਤਿੰਨ ਰੁਕਨਾਂ ਵਿੱਚ ਮਾਤਰਾ ਘਟਾ ਦਿਤੀ। ਨਵਾਂ ਬਹਿਰ ਇਉਂ ਰੂਪਮਾਨ ਕੀਤਾ ਗਿਆ।

'ਫ਼ਊਲ-ਫ਼ਊਲ ਫ਼ਊਲ-ਫ਼ਿਅਲਨ

ਇਸ ਨੂੰ 'ਬਹਿਰ ਤਕਾਰਬ ਮੁਸਮਨ ਮਕਸੂਰ ਅਸਲਮ' ਕਿਹਾ ਜਾ ਸਕਦਾ ਹੈ। ਇਸ ਨਾਲ ਵੀ ਜਦ ਮਤਲਬ ਪੂਰਾ ਨਾ ਹੋਇਆ ਜਾਂ ਸੰਤੁਸ਼ਟੀ ਨ ਹੋਈ, ਤਾਂ ਪੰਜਾਬੀ ਕਵੀਆਂ ਤੇ ਵਿਸ਼ੇਸ਼ ਕਰ ਕੇ ਕਿੱਸਾਕਾਰਾਂ ਨੇ ਬੈਂਤ ਦੇ ਆਦਿ ਵਿਚ ਦੋ ਮਾਤਰਾਂ (ਸਬਬ-ਇ-ਖ਼ਫ਼ੀਫ਼) ਹੋਰ ਵਧਾ ਦਿਤੀਆਂ ਤੇ ਇਸ ਤਰ੍ਹਾਂ ਉਨ੍ਹਾਂ ਆਪਣਾ ਵਖਰਾ ਬਹਿਰ ਕਾਇਮ ਕਰ ਲਿਆ। ਇਨਾਂ ਦੋ ਮਾਤਰਾਂ ਦੇ ਰਲਣ ਉਪਰੰਤ ਬਹਿਰ ਇਉਂ ਬਣ ਗਿਆ—

ਫ਼ਿਅ ਫ਼ਊਲ ਫ਼ਊਲ ਫ਼ਊਲ ਫ਼ਿਅਲਨ

ਪਹਿਲੇ ਰੁਕਨ ਫ਼ਊਲ ਨਾਲ ਅਗੇਤਰ ਵਾਂਗ ਲਾਈਆਂ ਗਈਆਂ ਮਾਤਰਾਂ 'ਫ਼ਿਅ-ਫ਼ਊਲ' ਨੂੰ ਫਿਰ 'ਫ਼ਾਇਲਾਤ ਨਾਲ ਬਦਲ ਦਿਤਾ ਗਿਆ ਤੇ ਇਸ ਤਰ੍ਹਾਂ ਪੰਜਾਬੀ ਬੈਂਤ ਦੀ ਨੁਹਾਰ ਨਿਖਰ ਕੇ ਇਉਂ ਰੂਪਮਾਨ ਹੋਈ —

'ਫ਼ਾਇਲਤ, ਫ਼ੁਊਲ, ਫ਼ਊਲ, ਫ਼ਿਅਲਨ'

ਇਹ ਬਹਿਰ ਤੇ ਏਹੀ ਵਜ਼ਨ ਹੈ, ਜਿਸ ਦਾ ਵਾਰਿਸ ਨੇ ਬੜੀ ਸਫਲਤਾ ਤੇ ਸੁਚੱਜਤਾ ਨਾਲ ਆਪਣੀ ਹੀਰ ਵਿਚ ਪਰਯੋਗ ਕੀਤਾ। ਉਸ ਦੇ ਪਹਿਲੇ ਬੈਂਤ ਦੀ ਤਕਤੀਹ ਇਉਂ ਕੀਤੀ ਜਾ ਸਕਦੀ—

ਫ਼ਾ ਇਲਾ ਤ ਫ਼ੁਊ ਲ ਫ਼ਊ ਲ ਫ਼ਿ ਲੁਨ ਜਾਂ ਲਾਨ

— — — — — — — — — —

੨ ੩ ੧ ੩ ੧ ੩ ੧ ੨ ੨ ੨

ਅੱਵ ਲਹਮ ਦ ਖ਼ੁਦਾ ਇ ਦ [ਾ] ਵਿਰ ਦ ਕੀ—ਚੈ

— — — — — — — — —

੨ ੩ ੧ ੩ ੧ ੩ ੧ ੩ ੨

ਇਸ਼ ਕਕੀ ਤ ਸੁਜਗ ਗ ਦਾਮੂ ਲ ਮੀ ਆਂ

— — — — — — — — —

੨ ੩ ੧ ੪ ੧ ੩ ੧ ੨ ੨

ਸਿਵਾਇ ਕਿਧਰੇ ਆਈ ਇਕ ਅੱਧੀ ਊਣਤਾਈ ਦੇ ਵਾਰਿਸ ਦੇ ਬੈਂਤ ਉਪਰੋਕਤ ਬਹਿਰ ਤੇ ਵਜ਼ਨ ਪੁਰ ਪੂਰੇ ਢੁਕਦੇ ਹਨ ਤੇ ਇਹ ਵੀ ਇਕ ਆਮ ਤੋਲ ਵਾਰਿਸ ਦੇ ਅਸਲ ਬੈਂਤ ਨੂੰ ਜਾਂਚਣ ਤੇ ਅਡਰਿਆਂ ਕਰਨ ਲਈ ਠੀਕ ਬੈਠਦਾ ਹੈ। ਹਰ ਤੁਕ ਵਿਚ ਚਾਲ੍ਹੀ ਮਾਤਰਾ ਤੇ ਹਰ ਵੀਹ ਮਾਤਰਾਂ ਪਿਛੋਂ ਸਬਬ ਖਲੀਫ (ਅਰਥਾਤ ਇਕ ਪੰਗਤੀ ਦੀ ਦੋ ਦੋ ਭਾਗਾਂ ਵਿਚ ਤਕਸੀਮ) ਆਉਂਦਾ ਹੈ ਅਤੇ ਉਸ ਵਿਚ ਲੰਮੇ ਲੰਮੇ ਸ਼ਬਦਾਂਸ਼ ਆਉਂਦੇ ਹਨ, ਜਿਹੜੇ ਸਮੋਏ ਜਾ ਸਕਦੇ ਹਨ। ਉਹ ਅਜਿਹਾ ਖੱਪਾ ਵਧੇਰੇ 'ੜ' ਦੀ ਵਰਤੋਂ ਨਾਲ ਹੀ ਪੂਰ ਲੈਂਦਾ ਹੈ, ਜਿਹੜਾ ਮਾਤਰਾਂ ਵਿਚਕਾਰ ਜਾਂ ਦੋਹਰੇ ਵਿਅੰਜਣਾਂ, ਮਹਾ ਪ੍ਰਾਨਾਂ ਜਾਂ ਅੰਤਲੇ ਹਰ ਫ਼ੇਰ ਦੀ ਵਿਚ ਆਉਂਦਾ ਜਾਂ ਪੈਂਦਾ ਹੈ, ਜਾ ਫਿਰ ਉਹ ਲਘੂ ਸੁਰਾਂ ਨੂੰ ਦੀਰਘ ਬਣਾ ਕੇ ਇਹ ਕੰਮ ਸਾਰ ਲੈਂਦਾ ਹੈ।

ਅਰੂਜ਼ ਜਾਂ ਛੰਦਾ ਬੰਦੀ ਵਿਚ ਸ਼ਾਇਦ ਹੀ ਵਾਰਿਸ ਜੇਹੇ ਛੰਦਾ ਬੰਦ ਵਿਗਿਆਨੀ ਨੇ ਭੁਲ ਖਾਧੀ ਹੋਵੇ ਜਾਂ ਕੋਈ ਗ਼ਲਤ ਪਰਯੋਗ ਕੀਤਾ ਹੋਵੇ। ਜਿਹੜੇ ਸਕਤੇ ਜਾਂ ਹੋਰ ਘਾਟੇ ਵਾਰਿਸ ਦੇ ਬੈਂਤਾਂ ਵਿਚ ਨਾਕਿਸ ਜਾਂ ਊਣੇ ਦਸੇ ਜਾਂਦੇ ਹਨ ਉਹ ਜਾਂ ਤਾ ਛਾਪੇ ਦੀ ਗ਼ਲਤੀ ਕਾਰਨ ਹੁੰਦੇ ਹਨ ਜਾਂ ਗ਼ਲਤ ਉਤਾਰੇ ਕਾਰਨ ਜਾਂ ਸੰਪਾਦਕਾਂ ਵਲੋਂ ਰਲਾਏ ਗਏ ਵਾਧਿਆਂ ਤੇ ਰਲਿਆ ਵਜੋਂ।

ਇਸ ਲਈ ਸਾਨੂੰ ਵਾਰਿਸ ਦੀ ਬੋਲੀ ਦੀਆਂ ਮੁਖ ਵਿਸੇਸ਼ਤਾਈਆਂ ਨੂੰ ਸਾਮ੍ਹਣੇ ਰਖਦਿਆਂ ਹੋਇਆ ਤੇ ਨਿਮਨ ਲਿਖਤ ਮਾਨਦੰਡਾਂ ਦੇ ਪੱਧਰ ਪੁਰ ਹੀ ਪਰਖਣਾ ਤੇ ਘੋਖਣਾ

ਉਚਿਤ ਹੈ । ਇਨ੍ਹਾਂ ਗਲਾਂ ਨੂੰ ਜੇਕਰ ਅਸੀਂ ਮੁਖ ਰਖਾਂਗੇ ਤਾਂ ਵਾਰਿਸ ਦੇ ਹਰ ਬੈਂਤ ਨੂੰ ਹੰਸਾਂ ਵਾਂਗ ਨਕਲੀ ਜਾਂ ਭਰਤੀ ਵਜੋਂ ਭਰੇ ਗਏ ਬੈਂਤਾਂ ਤੋਂ ਸਹਿਜੇ ਹੀ ਨਿਖੇੜ ਤੇ ਜਾਂਚ ਸਕਾਂਗੇ । ਲਛਣ ਇਹ ਹਨ ;—

1 ਵਾਰਿਸ ਦੀ ਬੋਲੀ ਵਿਚ ਲਹਿੰਦਾ ਅੰਸ਼ ਸਮੇਤ ਸਾਰੀਆਂ ਵਿਆਕਰਣਕ ਬਣਤਰਾਂ ਤੇ ਸ਼ਬਦ--ਰੂਪਾਂ ਦੇ ਪਰਧਾਨ ਹੈ ।

2 ਵਾਰਿਸ ਦੀ ਬੋਲੀ ਵਿਸ਼ੇਸ਼ ਕਰਕੇ ਅਜਿਹੀ ਪੰਜਾਬੀ ਹੈ, ਜਿਹੜੀ ਰਚਨਾ ਦੁਆਬ ਦੀ ਕਹੀ ਜਾ ਸਕਦੀ ਹੈ ਤੇ ਜਿਹੜੀ ਗ੍ਰੀਅਰਸਨ ਅਨੁਸਾਰ ਲਹਿੰਦਾ ਵਿਚ ਮਧਗਮ ਹੋ ਰਹੀ ਹੈ ।

3 ਭਾਵੇਂ ਜ਼ਰੂਰੀ ਸੰਕੇਤ ਤੇ ਕਿੱਸੇ ਕਹਾਣੀਆਂ (ਇਤਿਹਾਸਕ ਮਿਥਿਆਸਕ ਜਾਂ ਪੁਰਾਨਿਕ) ਠੀਕ ਸ਼ਬਦਾਂ ਵਿਚ ਹੀ ਦਿਤੇ ਮਿਲਦੇ ਹਨ ਪਰੰਤੂ ਵਿਦੇਸ਼ੀ ਸ਼ਬਦਾਂ ਨੂੰ ਵਾਰਿਸ ਨੇ ਹੀਰ' ਵਿਚ ਲਿਆਉਣ ਲਗਿਆਂ ਉਨ੍ਹਾਂ ਦਾ ਪੰਜਾਬੀ ਰੂਪ ਹੀ ਅਪਣਾਇਆ ਹੈ । ਉਹ ਇਨ ਬਿਨ ਤਤਸਮ ਰੂਪ ਵਿਚ ਨਹੀਂ ਲਿਆਂਦੇ ।

4 ਕੁਰਾਨ ਦੀਆਂ ਆਇਤਾਂ ਦੀ ਵਰਤੋਂ ਕਈ ਥਾਂ ਕੀਤੀ ਹੈ । ਫ਼ਰਸੀ ਅਰਬੀ ਸ਼ਬਦਾਵਲੀ ਪਰਧਾਨ ਹੈ ।

5 ਪ੍ਰਾਕਿਰਤਕ ਤੇ ਜੀਵਨ ਚਰਿਤਰ ਅਸਲ ਸਥਾਨਕ ਰੰਗ ਚਿਤਰੇ ਹਨ ।

6 ਸ਼ਬਦਾਂ ਤੇ ਵਾਕੰਸ਼ਾਂ ਨੂੰ ਨਵੀਆਂ ਰੂਪ-ਬਣਤਰਾਂ ਤੇ ਨਵੀਆਂ ਕੀਮਤਾਂ ਦਿਤੀਆਂ ਹਨ ਅਤੇ ਉਨਾਂ ਦੇ ਨਵੇਂ ਪਰਯੋਗ ਕੀਤੇ ਤੇ ਸਥਾਨ ਬਣਾਏ ਹਨ ।

7 ਵਾਰਿਸ ਨੇ ਨਵੇਂ ਨਵੇਂ ਸਮਾਸ ਘੜੇ ਹਨ ਕਈ ਸ਼ਬਦਾਂ ਨੂੰ ਲੰਮਕਾਇਆ ਹੈ ਤੇ ਕਈਆਂ ਨੂੰ 'ੜ' ਅੰਤ ਨਾਲ ਲੰਮੇਰਾ ਬਣਾ ਦਿਤਾ ਹੈ ।

8 ਵਜ਼ਨ ਤੇ ਬਹਿਰ ਸਹੀ ਵਰਤੇ ਹਨ । ਪਰਮਾਣੀਕ ਬੈਂਤ ਦੀ ਵਰਤੋਂ ਕੀਤੀ ਹੈ । ਬੰਦ ਆਮ ਤੌਰ ਤੇ ਚਾਰ ਜਾਂ ਛੀ ਬੈਂਤਾਂ ਵਾਲੇ ਲਿਆਂਦੇ ਹਨ । ਹਰ ਤੁਕ ਦੀਆਂ ਚਾਲੀ ਮਾਤਰਾਂ ਹਨ ਅਤੇ ਵੀਹਾਂ ਮਾਤਰਾਂ ਪਿਛੇ ਸਬੱਬ-ਇ-ਖ਼ਫ਼ੀਫ਼-ਆਉਂਦਾ ਹੈ ।

9 ਆਮ ਤੌਰ ਤੇ ਬੰਦਾਂ ਦੀਆਂ ਤੁਕਾਂ ਤਾਕ (ਜੁਫ਼ਤ ਦੇ ਵਿਰੁਧ) ਹਨ, ਅਰਥਾਤ ਉਹ ਦੋ ਤੇ ਤਕਸੀਮ ਨਹੀਂ ਹੋ ਸਕਦੀਆਂ ਤੇ ਅੰਤਲੀ ਤੁਕ ਵਿਚ ਵਾਰਿਸ ਦਾ ਨਾਮ ਆਉਂਦਾ ਹੈ । ਪਰੰਤੂ ਇਹ ਨਿਯਮ ਸਾਰੇ ਬੰਦਾਂ ਪੁਰ ਲਾਗੂ ਨਹੀਂ ਕੀਤਾ ਜਾ ਸਕਦਾ ।

10. ਜਦ ਖ਼ਿਆਲ ਦਾ ਵੇਗ ਤੀਖਣ ਹੋ ਜਾਂਦਾ ਹੈ ਜਾਂ ਜਦ ਵਰਣਨ ਬਹੁ-ਵਿਸਥਾਰੀ ਹੋਣ ਲਗਦਾ ਹੈ ਤਾਂ ਵਾਰਿਸ ਦੇ ਬੰਦਾਂ ਦੀਆਂ ਤੁਕਾਂ ਦੀ ਗਿਣਤੀ ਵੀ ਸੀਮਤ ਨਹੀਂ ਰਹਿੰਦੀ

ਤੇ ਖਿਆਲ ਅਗਲੇ ਬੰਦ ਵਿਚ ਵੀ ਉਸੇ ਤਰਾਂ ਜਾਰੀ ਰਹਿੰਦਾ ਹੈ। ਨਾਂ ਉਸ ਦੇ ਬਹਿਰ ਵਿਚ ਤੇ ਨਾਂ ਵਜ਼ਨ ਵਿਚ ਕੋਈ ਅੰਤਰ ਆਉਂਦਾ ਹੈ ਸਗੋਂ ਕਈ ਵੇਰ ਕਾਫ਼ੀਆਂ ਤੇ ਰਦੀਫ਼ ਵੀ ਪਹਿਲੇ ਬੰਦ ਵਾਲੇ ਹੀ ਤੁਰਦੇ ਰਹਿੰਦੇ ਹਨ।

11. ਵਾਰਿਸ ਦੇ ਬੰਦਾਂ ਦੀ ਅੰਤਲੀ ਤੁਕ ਵਧੇਰੇ ਕਰ ਕੇ ਕਿਸੇ ਨ ਕਿਸੇ ਅਟੱਲ ਸਚਿਆਈ ਦੀ ਧਾਰਨੀ ਹੁੰਦੀ ਹੈ ਜਿਸ ਦੀ ਬੋਲੀ ਭਾਵੇਂ ਸਰਲ, ਸਹਿਜ ਤੇ ਸੁਭਾਵਕ ਹੁੰਦੀ ਹੈ. ਪਰ ਜਿਸ ਵਿਚ ਵੇਗ ਤੇ ਰਵਾਨੀ ਲੋੜ੍ਹ ਦੀ ਹੁੰਦੀ ਹੈ।

12. ਵਾਰਿਸ ਦੀ ਬੋਲੀ ਸਾਡੀ ਨਿਤ ਦੀ ਬੋਲ ਚਾਲ ਦੀ ਬੋਲੀ ਹੈ। ਇਸ ਅੰਸ਼ ਨੂੰ ਉਸ ਨੇ ਵਿਸ਼ੇਸ਼ ਕਰ ਕੇ ਵਾਰਤਾਲਾਪ ਜਾਂ ਸਬਾਦ ਸਮੇਂ ਸਥਿਰ ਰਖਿਆ ਹੈ। ਇਸ ਨਾਲ ਉਸ ਦੀ ਬੋਲੀ ਵਿਚ ਜਿਥੇ ਸ਼ਕਤੀ ਸੁਗੰਧੀ ਤੇ ਰਵਾਨੀ ਆ ਗਈ ਹੈ, ਉਥੇ ਉਸ ਵਿਚ ਵਖਰੀ ਸ਼ੈਲੀ ਤੇ ਵਿਅਕਤੀਤਵ ਦੇ ਗੁਣ ਵੀ ਆ ਗਏ ਹਨ। ਏਹੀ ਕਾਰਨ ਹੈ ਕਿ ਵਾਰਿਸ ਦੀਆਂ ਬਹੁਤ ਸਾਰੀਆਂ ਤੁਕਾਂ ਲੋਕਾਂ ਦੀ ਜ਼ਬਾਨ ਪੁਰ ਚੜ੍ਹ ਗਈਆਂ।

ਤਾਂ ਤੇ ਸਿਧ ਹੋਇਆ ਕਿ ਵਾਰਿਸ ਦੀ ਬੋਲੀ ਪੰਜਾਬ ਦੇ ਪਿੰਡਾਂ ਦੀ ਬੋਲੀ ਹੈ, ਆਮ ਜਨਤਾ ਦੀ ਬੋਲੀ ਹੈ, ਸਾਡੀ ਨਿਤਾ ਪ੍ਰਤਿ ਦੀ ਬੋਲ ਚਾਲ ਦੀ ਬੋਲੀ ਹੈ, ਜਿਸ ਪੁਰ ਲਹਿੰਦੇ ਦਾ ਪ੍ਰਭਾਵ ਹੈ. ਜਿਸ ਵਿਚ ਸਥਾਨਕ ਰੰਗਤ ਹੈ, ਜਿਸ ਵਿਚ ਪ੍ਰਕ੍ਰਿਤਕ ਛੁਹਾਂ ਹਨ ਤੇ ਜਿਸ ਦੀ ਸਬਦਾਵਲੀ ਭਰਪੂਰ ਹੈ। ਉਸ ਵਿਚ ਫ਼ਾਰਸੀ ਅਰਬੀ ਅੰਸ਼ ਵੀ ਉਘੜਿਆ ਹੋਇਆ ਮਿਲਦਾ ਹੈ ਤੇ ਉਸ ਵਿਚ ਪੰਜਾਬ ਦੇ ਵਖ ਵਖ ਪਾਤਰਾਂ ਦੇ ਸੁਭਾਵ, ਕਿੱਤੇ ਤੇ ਕਰਮ ਅਨੁਸਾਰ ਸ਼ਬਦ ਪ੍ਰਧਾਨ ਹਨ। ਵਾਰਿਸ ਦੀ ਸ਼ੈਲੀ ਆਪਣੀ ਨਿਆਰੀ ਤੇ ਅਡਰੀ ਭਾ ਮਾਰਦੀ ਹੈ ਜਿਸਦਾ ਰੰਗ ਗੂਹੜਾ ਤੇ ਪ੍ਰਭਾਵ ਡੂੰਘਾ ਹੈ। ਬੋਲੀ ਵਿਚ ਭਾਵੇਂ ਕਈ ਮੁਸ਼ਕਲ ਸੰਕੇਤ ਵੀ ਮਿਲਦੇ ਹਨ ਤੇ ਉਸ ਵਿਚ ਸਿਆਣਿਆ ਦੀ ਤੇ ਉਚੇਰੀ ਪੜ੍ਹੀ ਲਿਖੀ ਸ਼੍ਰੇਣੀ ਦੀ ਸ਼ਬਦ ਵਲੀ ਆਉਂਦੀ ਹੈ, ਪਰ ਫਿਰ ਵੀ ਜਨਤਾਂ ਦੇ ਭਾਵਾਂ ਦੀ ਤਰਜਮਾਨੀ ਕਰਦੀ ਹੈ ਜਿਸ ਕਾਰਨ ਹਰ ਪੰਜਾਬੀ ਦੇ ਮੂੰਹ ਪੁਰ ਵਾਰਿਸ ਦੇ ਬੈਂਤ ਆਪ ਮੁਹਾਰੇ ਚੜ੍ਹੇ ਸੁਣੀਂਦੇ ਹਨ।

ਵਾਰਿਸ ਦੀ ਬੋਲੀ ਆਪਣੀ ਵਖਰੀ ਨੁਹਾਰ, ਆਪਣੇ ਵਿਗਸਤ ਰੰਗ ਰੂਪ ਆਪਣੀ ਵਿਸ਼ੇਸ਼ ਬਣਤਰ ਆਪਣੀ ਭਰਵੀਂ ਸ਼ਬਦਾਵਲੀ ਤੇ ਬਿੰਬਾਵਲੀ ਤੇ ਜ਼ਰੂਰੀ ਸੰਕੇਤਾਂ ਤੇ ਹਵਾਲਿਆਂ ਕਾਰਨ ਆਪਣੀ ਉਚੇਰੀ ਮਹੱਤਤਾ ਵੀ ਰਖਦੀ ਹੈ। ਉਹ ਕਨਾਂ ਨੂੰ ਭਾਉਂਦੀ, ਹਿਰਦੇ ਵਿਚ ਉਤਰਦੀ ਤੇ ਆਪਣੇ ਮਜੀਠ ਰੰਗ ਵਿਚ ਪਾਠਕਾਂ ਨੂੰ ਰੰਗਦੀ ਹੈ। ਵਾਰਿਸ ਦੀ ਅਸਲ ਹੀਰ ਦਾ ਪਾਠਕ ਰਲ ਦੇ ਵਾਧੂ ਬੈਂਤਾਂ ਨੂੰ ਆਪਣੇ ਆਪ ਲਭ ਲੈਂਦਾ ਹੈ। ਜਿਵੇਂ ਵਾਰਿਸ ਦੀ ਸ਼ਬਦਾਵਲੀ ਭਰਪੂਰ ਪਰ ਨਿਜੀ ਹੈ, ਇਸੇ ਤਰਾਂ ਉਸ ਦੀ ਸ਼ੈਲੀ ਵੀ ਪ੍ਰਭਾਵਸ਼ਾਲੀ ਤੇ ਉਸਦੀ ਵਿਅਕਤਿਤਵ ਦੀ ਲਖਾਇਕ ਹੈ।ਪਰਾਏ ਜਾਂ ਓਪਰੇ ਸ਼ਬਦ ਵਾਰਿਸ ਦੇ ਸਹਾਰੇ ਵਿਚ ਥੋੜੇ ਕਹ ਕੇ ਬਹਾਰ ਕੱਢੇ ਜਾ ਸਕਦੇ ਹਨ। *ਭਾ. ਕਾਨ੍ਹ ਸਿੰਘ ਦੇ ਸਬਦਾਂ ਵਿਚ ਅਸੀ ਕਹਿ ਸਕਦੇ

---

*ਭਾ. ਕਾਨ੍ਹ ਸਿੰਘ; ਗੁਰਸ਼ਬਦ ਰਤਨਾਕਾਰ, ਜਿਲਦ 4, ਪੰਨਾ 3267

ਹਾਂ ਕਿ ਵਾਰਿਸ ਦੀ ਬੋਲੀ ਜਾਂ ਸ਼ੈਲੀ ਨੂੰ ਕੋਈ ਵੀ ਨਹੀਂ ਪੁਜ ਸਕਿਆ। ਡਾ. ਸਾਹਿਬ ਲਿਖਦੇ ਹਨ, "ਭਾਵੇਂ ਹੀਰ ਰਾਂਝੇ ਦਾ ਕਿੱਸਾ ਪੰਜਾਬ ਵਿਚ ਅਨੇਕ ਕਵੀਆਂ ਨੇ ਲਿਖਿਆ ਹੈ ਪਰ ਵਾਰਿਸ ਸ਼ਾਹ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ"

ਮੁਹੰਮਦ ਬਖ਼ਸ਼ ਕਰਤਾ 'ਸੈਫ਼ਲਮਲੂਕ' ਵਾਰਿਸ ਨੂੰ ਠੀਕ ਹੀ ਸੁਖ਼ਨ ਦਾ ਵਾਰਿਸ ਕਹਿੰਦਾ ਹੈ। ਉਸੇ ਦੇ ਸ਼ਬਦਾਂ ਨਾਲ ਅਸੀਂ ਇਹ ਅਧਿਆਯ ਸਮਾਪਤ ਕਰਦੇ ਹਾਂ :—

'ਵਾਰਿਸ ਸ਼ਾਹ ਸੁਖ਼ਨ ਦਾ ਵਾਰਿਸ
ਨਿੰਦੇ ਕੌਣ ਉਨ੍ਹਾਂ ਨੂੰ।
ਸ਼ਿਅਰ ਉਹਦੇ ਤੇ ਉਂਗਲ ਧਰਨੀ,
ਨਾਹੀਂ ਕਦਰ ਅਸਾਂ ਨੂੰ।'

## (ਕ) 'ਹੀਰ ਵਾਰਿਸ' ਵਿਚ ਇਸ਼ਕ ਦਾ ਸੰਕਲਪ

ਫ਼ਾਰਸੀ ਦੀ ਲੁਗਾਤ (ਕੋਸ਼) ਅਨੁਸਾਰ 'ਇਸ਼ਕ' ਦੇ ਅਰਥ ਹਨ ਕਿਸੇ ਵਸਤੂ ਨਾਲ ਹੱਦੋਂ ਵਧ ਪਿਆਰ ਹੋਣਾ। ਤਬੀਬਾਂ ਲਈ, ਇਹ ਇਕ ਕਿਸਮ ਦਾ ਰੋਗ ਹੈ, ਜਿਸ ਨੂੰ 'ਜਨੂੰਨ' ਜਾਂ 'ਪਾਗਲ ਪਨ' ਵੀ ਕਹਿੰਦੇ ਹਨ ਜਿਹੜਾ ਕਿਸੇ ਸੁੰਦਰ ਸੂਰਤ ਨੂੰ ਵੇਖਣ ਨਾਲ ਪੈਦਾ ਹੁੰਦਾ ਹੈ।

ਅਬਦੁੱਰਜ਼ਾਕ (ਸ਼ਾਰਿਹ ਜ਼ਤੂਤੀ) ਦੇ ਕਥਨ ਮੁਤਾਬਿਕ ਇਤਕ ਦਾ ਸ਼ਬਦ 'ਇਸ਼ਕਾ' ਵਿਚੋਂ ਨਿਕਲਿਆ ਹੈ, ਜੋ ਇਕ ਬੂਟੀ ਹੈ ਜਿਸ ਨੂੰ 'ਲਬਲਾਬ ਵੀ ਕਹਿੰਦੇ ਹਨ (ਇਸ ਨੂੰ ਅਮਰ ਵੇਲ ਕਹਿੰਦੇ ਹਨ) ਜਦ ਇਹ ਕਿਸੇ ਰੁਖ ਨਾਲ ਚੰਮੜਦੀ ਜਾਂ ਲਿਪਟਦੀ ਹੈ ਤਾਂ ਉਸ ਨੂੰ ਸੁਕਾ ਦਿੰਦੀ ਹੈ। ਇਹੋ ਹਾਲਤ ਇਸ਼ਕ ਦੀ ਹੈ। ਇਹ ਜਿਸ ਦਿਲ ਤੇ ਛਾ ਜਾਂਦਾ ਹੈ, ਉਸ ਦੇ ਮਾਲਕ ਨੂੰ ਸੁਕਾ ਦਿੰਦਾ ਹੈ ਤੇ ਉਸ ਨੂੰ ਪੀਲਾ ਕਰ ਦਿੰਦਾ ਹੈ।

ਹੀਰ ਰਾਂਝੇ ਨੂੰ ਵੀ ਇਸ ਇਸ਼ਕ ਦੀ ਅਮਰ ਵੇਲ ਨੇ 'ਸੁਕਾ ਪੀਲੜਾ' ਬਣਾ ਦਿਤਾ :-

ਵਾਰਿਸਸ਼ਾਹ ਦੋ ਓਦਣੀਆਂ ਹੀਰ ਰਾਂਝਾ
ਸੁੱਕੇ ਪੀਲੜੇ ਤੇ ਬੁਰੇ ਹੀਲੜੇ ਨੀ'

ਕੁਰਾਨ ਮਜੀਦ ਵਿਚ ਇਸ਼ਕ ਨੂੰ ਇਕ ਅਜਿਹੀ ਅੱਗਣੀ ਦਸਿਆ ਹੈ ਜਿਹੜੀ ਆਸ਼ਿਕ ਦੇ ਹਿਰਦੇ ਵਿਚ ਅਲ੍ਹਾ ਤੋਂ ਛੁੱਟ ਹਰ ਦੂਜੀ ਸ਼ੈ ਨੂੰ ਸਾੜ ਸਵਾਹ ਕਰ ਦਿੰਦੀ ਹੈ :

'ਅਲਇਸ਼ਕੁਨ ਨਾਰੁੰ ਯਹੁਰਕੁੰਨ ਮਾਸਵਾਇਅੱਲ੍ਹਾ'
(ਇਸ਼ਕ ਅੱਗ ਹੈ ਜਿਹੜੀ ਅਲ੍ਹਾ ਬਿਨਾ ਸਭ ਕੁਝ ਸਾੜ ਦਿੰਦੀ ਹੈ)

ਵਾਰਿਸ ਅਨੁਸਾਰ ਇਸ਼ਕ ਇਸ ਜਗ ਦਾ ਆਦਿ ਮੂਲ ਹੈ। ਰਬ ਨੂੰ ਇਸ਼ਕ ਹੋਇਆ ਤੇ ਉਸ ਨੇ ਇਹ ਦੁਨੀਆਂ ਉਤਪਨ ਕੀਤੀ। 'ਹੀਰ ਦਾ ਆਰੰਭ ਹੀ ਵਾਰਿਸ ਇਸ ਤਰ੍ਹਾਂ ਕਰਦਾ ਹੈ :—

'ਅਵੱਲ ਹਮਦ ਖੁਦਾਇ ਦਾ ਵਿਰਦ ਕੀਚੈ
ਇਸ਼ਕ ਕੀਤਾ ਸੂ ਜਗ ਦਾ ਮੂਲ ਮੀਆਂ।
ਪਹਿਲਾਂ ਆਪ ਹੈ ਰੱਬ ਨੇ ਇਸ਼ਕ ਕੀਤਾ
ਮਾਸ਼ੂਕ ਹੈ ਨਬੀ ਰਸੂਲ ਮੀਆਂ।

ਇਸ਼ਕ ਕੋਈ ਹਵੱਸ ਜਾਂ ਸਰੀਰਕ ਕਾਮਨਾ ਦੀ ਪੂਰਤੀ ਨਹੀਂ, ਇਹ ਤਾਂ

ਪੀਰ ਫ਼ਕੀਰ ਹੀ ਕਰ ਸਕਦੇ ਹਨ। ਇਸ਼ਕ ਦਾ ਮਰਦ ਤਾਂ ਸਦਾ ਰੰਜੂਰ ਤੇ ਗ਼ਮਨਾਕ ਹੁੰਦਾ ਹੈ :-

ਗ਼ਾਲਿਬ ਦਾ ਸ਼ਿਅਰ ਹੈ :—

ਇਸ਼ਕ ਸੇ ਤਬੀਅਤ ਨੇ ਜ਼ੀਸਤ ਕਾ ਮਜ਼ਾ ਪਾਯਾ
ਦਰਦ ਕੀ ਦਵਾ ਪਾਈ, ਦਰਦ ਬੇਦਵਾ ਪਾਯਾ

ਇਸ਼ਕ ਤਾਂ ਜ਼ਿੰਦਗੀ ਦਾ ਅਸਲ ਸਵਾਦ ਹੈ। ਇਸ ਨਾਲ ਨਾ ਕੇਵਲ ਜੀਵਨ ਬਣਦਾ ਹੈ ਸਗੋਂ ਇਕ ਅਜਿਹਾ ਮਿੱਠਾ ਮਿੱਠਾ ਰੋਗ ਲਗਦਾ ਹੈ, ਜਿਸ ਨਾਲ ਜੀਵਣ ਦਾ ਸਵਾਦ ਬੱਝਦਾ ਹੈ। ਇਹ ਕਿਸੇ ਵਿਰਲੇ ਰੱਬ ਦੇ ਪਿਆਰੇ ਨੂੰ ਨਸੀਬ ਹੁੰਦਾ ਹੈ :—

'ਇਸ਼ਕ ਪੀਰ ਫ਼ਕੀਰ ਦਾ ਮਰਤਬਾ ਹੈ
ਮਰਦ ਇਸ਼ਕ ਦਾ ਭਲਾ ਰੰਜੂਲ ਮੀਆਂ'

ਹੋਰ :...

ਜਿਨ੍ਹਾਂ ਨਾਉਂ ਮਹਿਬੂਬ ਦਾ ਵਿਰਦ ਕੀਤਾ,
ਸਾਹਿਬਿ ਮਰਤਬਾ ਜਾਹ ਦੇ ਨੀ'

ਇਸ਼ਕ ਨਾਲ ਮਰਦ ਦੇ ਦਿਲਾਂ ਦਾ ਬਾਗ਼ ਖਿਲ ਜਾਂਦਾ ਹੈ। ਉਸ ਵਿਚ ਬਹਾਰ ਆ ਜਾਂਦੀ ਹੈ ;...

'ਖਿਲੇ ਤਿਨ੍ਹਾਂ ਦੇ ਬਾਗ਼ ਕਲੂਬ ਅੰਦਰ
ਜਿਨ੍ਹਾਂ ਕੀਤਾ ਹੈ ਇਸ਼ਕ ਕਬੂਲ ਮੀਆਂ'

ਹੀਰ ਰਾਂਝੇ ਦੇ ਇਸ਼ਕ ਦੀ ਕਹਾਣੀ ਕੋਈ ਹਵੱਸ ਕਾਮਨਾ ਦੀ ਕਥਾ ਨਹੀਂ। ਇਹ ਮੌਤ ਕਬੂਲਣ ਦੀ ਵਿਥਿਆ ਹੈ। ਇਸ ਨੈਣਾ ਦੇ ਭੇੜ ਵਿਚੋਂ ਕੋਈ ਅਜ ਤਕ ਆਪਣੀ ਜਾਨ ਬਚਾਕੇ ਨਹੀਂ ਗਿਆ ;...

'ਵਾਰਿਸ ਜ਼ਾਂ ਨੈਣਾਂ ਦਾ ਦਾਉ ਲਗ
ਕੋਈ ਬਚੇ ਨਾ ਜੂਏ ਦੀ ਹਾਰ ਵਿਚੋਂ'

ਅਜਿਹਾ ਇਸ਼ਕ ਮਾਰ ਖਾਕੇ ਉੱਠ ਖਲੋਂਦਾ ਹੈ, ਉਹ ਰੋ ਰੋ ਹਸਦਾ ਹੈ ਤੇ ਹਸ ਹਸ ਕੇ ਰੋਂਦਾ ਹੈ। ਅਜਿਹਾ ਇਸ਼ਕ ਪਹਿਲੀ ਮਾਰ ਨਾਲ ਹੀ ਸਜਣ ਤੋਂ ਬਲਿਹਾਰੇ ਜਾਂਦਾ ਹੈ ਤੇ ਸਦਾ ਲਈ ਆਪਣੇ ਮਾਸ਼ੂਕ ਦਾ ਹੋ ਜਾਂਦਾ ਹੈ ;...

'ਰਾਂਝੇ ਉੱਠਕੇ ਆਖਿਆ 'ਵਾਹ ਸਜਣ'
ਹੀਰ ਹੱਸ ਕੇ ਤੇ ਮੇਹਰਬਾਨ ਹੋਈ'

ਅੱਖਾਂ ਲਗਣ ਪੁਰ ਫੇਰ ਆਸ਼ਕ ਜਾਂ ਮਾਸ਼ੂਕ ਦਮ ਨਹੀਂ ਮਾਰ ਸਕਦੇ। ਉਹ ਇਕ ਦੂਜੇ ਦੇ ਹੋ ਜਾਂਦੇ ਹਨ। ਸਰੀਰਕ ਖੁਸ਼ੀ ਨਹੀਂ, ਸਗੋਂ ਆਤਮਕ ਆਨੰਦ ਮਾਣਨ ਲਈ ;...

Honey

'ਵਾਰਿਸ ਸ਼ਾਹ ਨਾ ਥਾਉਂ ਦਮ ਮਾਰਨੇ ਦੀ
ਚਾਰੋਂ ਚਸ਼ਮ ਦੀ ਜਦੋਂ ਘਮਸਾਨ ਹੋਈ'

ਸਗੋਂ ਇਸ਼ਕ ਲਗਣ ਪਿਛੋਂ ਆਸ਼ਕ ਸਦਾ ਲਈ ਨੈਣਾਂ ਦੀ ਧਾਰ ਵਿਚ ਮਾਸ਼ੂਕ ਦੇ ਮੰਡੂ ਚਾਰਨ ਦੀ ਖੁਸ਼ੀ ਲੈਂਦੇ ਨਹੀਂ ਥਕਦੇ। ਉਹ ਸਾਰੀ ਉਮਰ ਲਈ ਆਪਣੇ ਮਾਸ਼ੂਕ ਦੇ ਹੋ ਜਾਂਦੇ ਹਨ :...

'ਤੁਸਾਂ ਜੇਹੇ ਮਾਸ਼ੂਕ ਜੇ ਥੀਣ ਰਾਜ਼ੀ
ਮੰਡੂ ਨੈਣਾਂ ਦੀ ਧਾਰ ਵਿਚ ਚਾਰੀਏ ਨੀ
ਨੈਣਾਂ ਤੇਰਿਆਂ ਦੇ ਅਸੀਂ ਚਾਕ ਹੋਏ
ਜਿਵੇ ਜੀਉ ਮੰਨੀ ਤਿਵੇਂ ਸਾਰੀਏ ਨੀ'

ਅਜਿਹਾ ਇਸਕ ਜਾਲਣਾ ਜਨੇ ਖਣੇ ਜਾਂ ਹਾੜੀ ਸਾਝੀ ਦਾ ਕੰਮ ਨਹੀਂ। ਇਹ ਕੋਈ ਜਾਨੋਂ ਗਏ ਸੂਰਮੇ ਹੀ ਜਾਲ ਸਕਦੇ ਹਨ। ਰਾਂਝਾ ਹੀਰ ਨੂੰ ਇਸ ਬਿਖੜੇ ਰਾਹ ਤੇ ਪਕਿਆਂ ਕਰਦਾ ਹੈ :...

'ਚੇਤਾ ਮਾਮਲੇ ਪਾਉਣ ਤੇ ਛੱਡ ਜਾਏਂ
ਇਸ਼ਕ ਜਾਲਣਾ ਖਰਾ ਦੁਹੇਲੜਾ ਨੀਂ'

ਇਸ਼ਕ ਦੀ ਤਾਬ ਕੋਈ ਸੂਰਮਾ ਹੀ ਝਲਦਾ ਹੈ ਕਿਉਂ ਜੋ ਇਸ਼ਕ ਸਾਰੇ ਜਗ ਦਾ ਗੁਰੂ ਹੈ; ਇਸ ਦਾ ਚੇਲਾ ਬਣਨਾ ਸੌਖਾ ਨਹੀਂ:—

'ਤਾਬ ਇਸ਼ਕ ਦੀ ਝੱਲਣੀ ਖਰੀ ਔਖੀ
ਇਸ਼ਕ ਗੁਰੂ ਤੇ ਜਗਤ ਸਭ ਚੇਲੜਾ ਨੀ'

ਇਹ ਕੋਈ ਲਾਹੇਵੰਦਾ ਸੌਦਾ ਨਹੀ। ਇਸ ਵਣਜ ਵਿਚੋਂ ਕ੍ਰਿਸੇ ਕੁਝ ਅਜ ਤਕ ਖੱਟਿਆ ਨਹੀਂ। ਇਸ ਵਿਚ ਤਾਂ ਜ਼ਿੰਦਗੀ ਹਾਰਨੀ ਪੈਂਦੀ ਹੈ, ਸਭ ਕੁਝ ਗਵਾਉਣਾ ਪੈਂਦਾ ਹੈ :—

'ਵਾਰਿਸ ਸ਼ਾਹ ਇਸ ਇਸ਼ਕ ਦੇ ਵਣਜ ਵਿਚੋਂ
ਕਿਸੇ ਪੱਲੇ ਨਾ ਬੱਧੜੀ ਦੰਮੜੀ ਹੈ'।

ਸੱਚਾ ਇਸ਼ਕ ਤਾਂ ਸੱਚੇ ਰੱਬ ਦੀ ਯਾਦ ਵਿਚ ਉਮਰ ਗੁਜ਼ਾਰਨਾ ਹੈ। ਕੱਚੇ ਆਸ਼ਕ ਜਾਂ ਹਿਰਸ ਹਵੱਸ ਦੇ ਬੰਦੇ ਇਸ ਨੂੰ ਮੇਹਣਾ ਲਾਂਵਦੇ ਹਨ। ਸੱਚੇ ਆਸ਼ਕ ਨੂੰ ਇਸ ਕੰਮ ਤੋਂ ਵਰਜਿਆ ਗਿਆ ਹੈ :—

'ਬੱਚਾ ਦੋਹਾਂ ਨੇ ਰੱਬ ਨੂੰ ਯਾਦ ਕਰਨਾ
ਨਾਹੀਂ ਇਸ਼ਕ ਨੂੰ ਮੇਹਣਾ ਲਾਵਣਾ ਈ'

ਇਸ਼ਕ ਨੂੰ ਫ਼ਿਰਾਕ ਜਾਂ ਵਿਛੋੜਾ ਤੀਖਣ ਤੇ ਤੇਜ਼ ਕਰਦਾ ਹੈ। ਇਸ਼ਕ ਦੇ ਵਿਛੋੜੇ ਦਾ ਹਮਲਾ ਕੋਈ ਕੋਈ ਸਹਿ ਸਕਦਾ ਹੈ :—

'ਵਾਰਿਸਸ਼ਾਹ ਜੇ ਇਸ਼ਕ ਫਿਰਾਕ ਦੌੜੇ
ਏਹ ਕਟਕ ਫਿਰ ਆਖ ਕਿਸ ਝੱਲਣਾ ਈ'

ਸੱਚੇ ਆਸ਼ਕ ਜਾਨ ਦੀ ਪਰਵਾਹ ਨਹੀਂ ਕਰਦੇ। ਮਨਸੂਰ ਤੇ ਸਰਮਦ ਵਰਗੇ ਸੂਲੀਆਂ ਤੇ ਚੜ੍ਹ ਜਾਦੇ ਹਨ, ਜਾਨਾਂ ਵਾਰ ਦਿੰਦੇ ਹਨ, ਪਰੰਤੂ ਇਸ ਰਾਹ ਤੋਂ ਨਹੀਂ ਹਟਦੇ। ਉਹ ਅੰਤ ਆਪਣੇ ਮਹਿਬੂਬ ਨੂੰ ਜਾ ਮਿਲਦੇ ਹਨ। ਉਹ ਸ਼ਹਾਦਤ ਵਿਚ ਸੰਜੋਗ ਦਾ ਆਨੰਦ ਮਾਣਦੇ ਹਨ :—

'ਅਸਾਂ ਜਦੋਂ ਕਦੋਂ ਉਹਨਾ ਪਾਸ ਜਾਣਾ
ਜਿਹੜੇ ਮਹਿਰਮ ਸਾਡੜੇ ਹਾਲ ਦੇ ਨੀ'
ਜਿਨ੍ਹਾਂ ਸੂਲੀਆਂ ਤੇ ਲਏ ਜਾਇ ਝੂਟੇ
ਮਨਸੂਰ ਹੋਰੀਂ ਸਾਡੇ ਨਾਲ ਦੇ ਨੀ"।

ਇਸ਼ਕ ਸੱਚੀ ਪ੍ਰੀਤ ਦਾ ਨਾਮ ਹੈ, ਜਿਸ ਵਿਚ ਮੁਸ਼ਕਲਾਂ, ਰੁਕਾਵਟਾਂ, ਤਾਹਨਿਆਂ, ਮਿਹਣਿਆਂ ਦੀ ਰਤੀ ਪਰਵਾਹ ਨਹੀਂ ਕੀਤੀ ਜਾਂਦੀ। ਇਹ ਤਾਂ ਸਦਾ ਆਪਣੇ ਮਹਿਬੂਬ ਦੀ ਯਾਦ ਵਿਚ ਮਹਵ ਰਹਿਣਾ ਤੇ ਉਸੇ ਦਾ ਜ਼ਿਕਰ ਕਰਨਾ ਹੈ। ਇਸ਼ਕ ਚਿੱਟੀ ਚਾਦਰ ਹੈ, ਜਿਸ ਪੁਰ ਹਵੱਸ ਕਾਮਨਾ, ਦਾ ਦਾਗ ਨਹੀਂ ਲਗਣ ਦੇਣਾ ਚਾਹੀਦਾ, ਨਾ ਕੋਈ ਇਸ ਪੁਰ ਤੁਹਮਤ ਆਉਣ ਦੇਣੀ ਚਾਹੀਦੀ ਹੈ :...

'ਅੱਠੇ ਪਹਿਰ ਖ਼ੁਦਾ ਦੀ ਯਾਦ ਅੰਦਰ
ਤੁਸਾਂ ਖੈਰ ਤੇ ਜ਼ਿਕਰ ਕਮਾਉਣਾ ਈ'

ਇਸ਼ਕ ਦੇ ਮੈਦਾਨ ਵਿਚ ਉਤਰਨ ਵਾਲੇ ਜੂਝ ਮਰਨਾ ਲੋਚਦੇ ਹਨ। ਉਹ ਰਣ ਤੋਂ ਨੱਸਣਾ ਨਹੀਂ ਜਾਣਦੇ। ਆਸ਼ਕ, ਸ਼ਹੀਦ ਤੇ ਸੂਰਮੇ ਜਾਨ ਦੀ ਪਰਵਾਹ ਨਹੀਂ ਕਰਦੇ--

'ਵਾਰਿਸ ਸ਼ਾਹ ਮੀਆਂ ਦਿਨ੍ਹਾਂ ਆਸ਼ਕਾਂ ਨੂੰ,
ਫ਼ਿਕਰ ਜ਼ਰਾ ਨਾ ਜਿੰਦ ਗਵਾਵਣੇ ਦਾ।

ਆਸ਼ਕਾਂ ਬਿਨਾਂ ਇਸ਼ਕ ਦੇ ਕਟਕ ਦੀ ਮਾਰ ਹੋਰ ਕੌਣ ਝੱਲ ਸਕਦਾ ਹੈ --

'ਅਸੀਂ ਇਸ਼ਕ ਦੇ ਆਣ ਮੈਦਾਨ ਰੁਧੇ
ਬੁਰਾ ਸੂਰਮੇ ਨੂੰ ਰਣੋਂ ਹੱਲਣਾ ਈ
ਵਾਰਿਸ ਸ਼ਾਹ ਜੇ ਦਰਦ ਫਿਰਾਕ ਛੁਟੇ
ਇਕ ਕਟਕ ਫਿਰ ਆਖ ਕਿਸ ਝਲਣਾ ਈ।

ਇਸ਼ਕ ਚੋਰੀ, ਯਾਰੀ ਜਾਂ ਉਧਾਲੇ ਦਾ ਨਾਮ ਨਹੀਂ। ਇਹ ਤਾਂ ਬਾਝ ਦਮਾਂ ਗੁਲਾਮ ਹੋਣਾ ਹੈ। ਇਹ ਜਿਉਂਦਿਆਂ ਫਿਰਾਕ ਦੀ ਅੱਗ ਵਿਚ ਸੜਨਾ ਹੈ। ਇਹ ਭੁੰਨਿਆਂ ਦਾਣਿਆ ਨੂੰ ਬੀਜਣਾ ਹੈ। ਇਸ ਵਿਚ ਜਿਊਣ ਦੀ ਨਹੀਂ, ਮਰਨ ਦੀ ਤੀਬਰ ਇੱਛਾ ਹੁੰਦੀ ਹੈ --

'ਹੀਰੇ ਇਸ਼ਕ ਨਾ ਮੂਲ ਸੁਆਦ ਦੇਂਦਾ
ਨਾਲ ਚੋਰੀਆਂ ਅਤੇ ਉਧਾਲਿਆਂ ਦੇ'

ਰੱਬ ਇਹ ਇਸ਼ਕ ਕਿਸੇ ਦੁਸ਼ਮਣ ਨੂੰ ਵੀ ਨਾ ਲਾਏ। ਜਿਨ੍ਹਾਂ ਨੂੰ ਇਹ ਲਗਾ, ਉਹ ਵੀ ਪਛਤਾਂਦੇ ਹਨ —

'ਕਿਸੇ ਤੱਤੜੇ ਵਕਤ ਸੀ ਨੇਹੁੰ ਲਗਾ
ਵਾਰਿਸ ਬੀਜਿਆ ਦਾਣਿਆਂ ਭੁੰਨਿਆਂ ਨੂੰ'

ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਇਸ਼ਕ ਪੀਰ ਫ਼ਕੀਰ ਦਾ ਮਰਦਬਾ ਹੈ। ਇਸ ਦਾ ਵਾਸਾ ਸੱਚੇ ਹਿਰਦਿਆਂ ਵਿਚ ਹੁੰਦਾ ਹੈ। ਆਸ਼ਕਾਂ ਦਾ ਜੀਉ ਮਾਣੋ 'ਅਰਸ਼ ਰੱਬ ਦਾ' ਹੈ। ਇਸ ਨੂੰ ਢਾਹੁਣਾ ਵੱਡਾ ਗੁਨਾਹ ਹੁੰਦਾ ਹੈ। ਇਸ ਉੱਚ ਅਸਥਾਨ 'ਤੇ ਕਾਮੀ ਜਾਂ ਸਵਾਰਥੀ ਨਹੀਂ ਪੁਜ ਸਕਦਾ :—

'ਜੀਉ ਆਸ਼ਕਾਂ ਦਾ ਅਰਸ਼ ਰੱਬ ਦਾ ਹੈ
ਕਾਜ਼ੀ ਅਰਸ਼ ਖ਼ੁਦਾ ਦਾ ਢਾਹ ਨਾਹੀਂ,
ਜਿਥੇ ਰਾਂਝੇ ਦੇ ਇਸ਼ਕ ਮਕਾਨ ਕੀਤਾ
ਉਥੇ ਖੇੜਿਆਂ ਦੀ ਕਾਈ ਵਾਹ ਨਾਹੀਂ।'

ਇਸ਼ਕ ਵਿਚ ਖ਼ੁਦੀ ਗੁਮਾਨ ਦੀ ਕੋਈ ਥਾਂ ਨਹੀਂ। ਇਸ਼ਕ ਦਾ ਭੇਤ ਸਿਰ ਦਿਤੇ ਬਿਨਾਂ ਨਹੀਂ ਪਾਇਆ ਜਾਂਦਾ। ਇਹ ਆਪਣਾ ਆਪ ਗਵਾ ਕੇ ਹੀ ਮਿਲਦਾ ਹੈ --

'ਉਥੇ ਖ਼ੁਦੀ ਗੁਮਾਨ ਮਨਜ਼ੂਰ ਨਾਹੀਂ
ਸਿਰ ਵੇਚੀਏ ਤਾਂ ਭੇਤ ਪਾ ਲਈਏ

ਵਾਰਿਸਸ਼ਾਹ ਮਹਿਬੂਬ ਨੂੰ ਤਦੋਂ ਪਾਈਏ
ਜਦੋਂ ਆਪਣਾ ਆਪ ਗਵਾ ਲਈਏ'

ਇਸ਼ਕ ਫਕਰ ਥੀਣਾ ਤੇ ਜੋਗ ਕਮਾਉਣਾ ਹੈ। ਇਹ ਸਿਰੋਂ ਲੰਘਿਆਂ ਦਾ ਕੰਮ ਹੈ ਇਹ ਨਫਸ ਦਾ ਮਾਰਨਾ ਹੈ। ਇਹ ਖਾਕ ਦਰ ਖਾਕ ਹੋਣਾ ਹੈ ;—

'ਕਾਮ ਕ੍ਰੋਧ ਤੇ ਲੋਭ ਹੰਕਾਰ ਤੋਬਣ
ਜੋਗੀ ਖਾਕ ਦਰ ਖਾਕ ਹੋ ਜਾਵਣਾ ਓ'

ਏਥੇ ਥਾਉਂ ਨਾਹੀਂ ਅੜ ਬੰਗਿਆਂ ਦਾ
ਫਕਰ ਕੰਮ ਹੈ ਸਿਰਾਂ ਥੋਂ ਲੰਘਿਆਂ ਦਾ।

ਇਸ਼ਕ ਇਕ ਭਾਰੀ ਤਪੱਸਿਆ ਹੈ। ਇਹ ਮੌਤ ਸਹੇੜਨ ਬਰਾਬਰ ਹੈ। ਇਹ ਤਾਂ ਲੋਹਾ ਤਾਇ ਕੇ ਜੀਭ ਨਾਲ ਚੱਟਣਾ ਹੈ। ਇਹ ਜ਼ਹਿਰ ਫੱਕਣਾ ਹੈ। ਹੀਰ ਰਾਂਝੇ ਨੂੰ ਜੋਗੀ ਦੇ ਭੇਸ ਵਿਚ ਵੇਖਕੇ ਉਸ ਦੇ ਇਸ਼ਕ ਦੀ ਤਪੱਸਿਆ ਦੀ ਕਾਇਲ ਹੋ ਜਾਂਦੀ ਹੈ :—

ਅਕ ਪੋਸਤ ਧਤੂਰਾ ਤੇ ਭੰਗ ਪੀਕੇ
ਮੌਤ ਉਸ ਨੇ ਮੁਲ ਕਿਉਂ ਲਈ ਜੇ ਨੀ '

ਅਤੇ :-

'ਮੇਰੇ ਵਾਸਤੇ ਦੁਖੜੇ ਫਿਰੇ ਜਰਦਾ
ਲੋਹਾ ਤਾਇ ਜੀਭੇ ਨਾਲ ਚੱਟਿਆ ਸੂ ।

ਹੁਸਨ ਤਾਂ ਐਸ਼ ਆਰਾਮ ਹੈ । ਗਰਮ ਨਿਹਾਲੀਆਂ ਵਿਚ ਸੁਖ ਦੀ ਨੀਂਦ ਸੌਣਾ ਹੈ ਪਰੰਤੂ ਇਸ਼ਕ ਜ਼ਿੰਦਗੀ ਦੀ ਟੇਕ ਹੈ; ਉਸ ਦਾ ਗਾਊ ਤਕੀਆ ਹੈ;—

'ਵਾਰਿਸਸ਼ਾਹ ਏਹ ਇਸ਼ਕ ਦਾ ਗਾਊ ਤਕੀਆ
ਅਨੀ ਹੁਸਨ ਦੀ ਗਰਮ ਨਿਹਾਲੀਏ ਨੀ '

ਆਸ਼ਕ ਕਿਸੇ ਕੀਮਤ ਤੇ ਵੀ ਮਹਿਬੂਬ ਦਾ ਭੇਤ ਨਹੀਂ ਦਿੰਦਾ । ਉਸ ਸਿਰ ਤਾਂ ਦੇ ਸਕਦਾ ਹੈ ਪਰੰਤੂ ਇਸ਼ਕ ਨੂੰ ਬਦਨਾਮ ਨਹੀਂ ਕਰਦਾ । ਉਸ ਨੂੰ ਅਖੀਆਂ ਲਾਈਆਂ ਦੀ ਸ਼ਰਮ ਹੁੰਦੀ ਹੈ :-

'ਸਿਰ ਜਾਏ ਨਾ ਯਾਰ ਦਾ ਸਿੱਰ ਦਿੱਚੇ
ਸ਼ਰਮਾਂ ਰਖੀਏ ਅੱਖੀਆਂ ਲਾਈਆਂ ਦੀਆਂ'

'ਹੀਰ ਵਾਰਿਸ' ਵਿਚ ਇਸ਼ਕ ਦਾ ਸੰਕਲਪ ਸੱਚੇ ਸੁਚੇ ਪਿਆਰ ਵਾਲਾ ਹੈ । ਇਹ ਅਧਿਆਤਮਕ ਸਬੰਧ ਹੈ । ਇਹ ਸਰੀਰਾਂ ਦਾ ਸਬੰਧ ਨਹੀਂ । ਆਤਮਾ ਤੇ ਪਰਮਾਤਮਾ ਦਾ ਪਾਕ ਪਵਿਤ੍ਰ ਰਿਸ਼ਤਾ ਹੈ । ਸੰਸਾਰੀ ਪ੍ਰੀਤ ਕੇਵਲ ਉਸ ਸੱਚੀ ਪ੍ਰੀਤ ਤਕ ਪੁਜਣ ਦਾ ਇਕ ਸਾਧਨ ਹੈ । ਇਹ ਇਸ਼ਕ ਸਾਬਤੀ ਤੇ ਸਿਦਕ ਵਾਲਾ ਪਿਆਰ ਹੈ । ਇਸ ਸੰਸਾਰ ਵਿਚ ਵੀ ਆਸ਼ਕ ਪਾਕ ਦਾਮਨ ਰਹਿੰਦਾ ਹੈ ਤੇ ਅਗਲੇ ਜਹਾਨ ਵਿਚ ਵੀ ਸੁਰਖਰੂ ਜਾਂਦਾ ਹੈ—

'ਦੋਵੇਂ ਦਾਰਫ਼ਨਾ ਥੀਂ ਗਏ ਸਾਬਤ
ਜਾਇ ਭਨੀ ਨੇ ਦਾਰ ਬਕਾਇ ਮੀਆਂ
ਦੋਵੇਂ ਰਾਹ ਮਜਾਜ਼ੀ ਦੇ ਗਏ ਸਾਬਤ,
ਨਾਲ ਸਿਦਕ ਦੇ ਗਏ ਵਿਹਾਇ ਮੀਆਂ ।'

ਇਹ ਇਸ਼ਕ ਸ਼ਹੁਾ ਦੀ ਕੈਦ ਤੋਂ ਆਜ਼ਾਦ ਹੈ, ਇਹ ਸੰਸਾਰੀ ਤੇ ਸਰੀਰਕ ਰਿਸ਼ਤੇ ਨਾਤੇ ਵੀ ਨਹੀਂ ਜਾਣਦਾ । ਇਸ ਨੂੰ ਸੰਸਾਰ ਦੇ ਪਦਾਰਥਾਂ ਦੀ ਵੀ ਕੋਈ ਚਾਹ ਨਹੀਂ । ਇਸ ਨੂੰ ਬਦਨਾਮੀ ਦਾ ਵੀ ਡਰ ਨਹੀਂ । ਇਹ ਦਮਾਂ ਬਾਝ ਨੌਕਰੀ ਕਰਨ ਸਮਾਨ ਹੈ । ਸਾਡੀ ਸਮਾਜ ਵਿਚ ਇਸ ਇਸ਼ਕ ਦੀ ਕੋਈ ਥਾਂ ਨਹੀਂ; ਨਾ ਹੀ ਇਸ ਨੂੰ ਸਮਾਜ ਪਰਵਾਨ ਕਰਦਾ ਹੈ । ਇਹ ਇਸ਼ਕ ਵਿਆਹ ਦੀ ਕੈਦ ਵਿਚ ਨਹੀਂ ਲਿਆਂਦਾ ਜਾ ਸਕਦਾ ।

ਇਸ ਵਿਚ ਆਸ਼ਕ ਮਾਸ਼ੂਕ ਦਾ ਇਕੋ ਜੇਹਾ ਅਸਥਾਨ ਹੈ । ਦਿਨ੍ਹਾਂ ਵਿਚਲਾ ਭੇਤ

ਭਾਉ ਮਿਟ ਜਾਂਦਾ ਹੈ। ਆਸ਼ਕ ਮਾਸ਼ੂਕ ਕਿਸੇ ਦੂਜੇ ਨੂੰ ਕਦੀ ਵੀ ਨਹੀਂ ਕਬੂਲਦੇ। ਇਸ ਵਿਚ ਦੁਖਾਂ ਦਰਦਾਂ, ਮੁਸੀਬਤਾਂ ਮੁਸ਼ਕਲਾਂ ਭਾਵੇਂ ਭਾਰੀਆਂ ਹਨ, ਪਰ ਆਸ਼ਕ ਉਨ੍ਹਾਂ ਦੀ ਪਰਵਾਹ ਨਹੀਂ ਕਰਦੇ।

ਇਹ ਆਦਰਸ਼ਕ ਸੰਬੰਧ ਹੈ ਜਿਸ ਵਿਚ ਹੱਵਸ, ਹਿਰਸ ਜਾਂ ਕਾਮਨਾ ਦੀ ਲਾਲਸਾ ਉਕਾ ਨਹੀਂ ਹੁੰਦੀ।

ਇਸ ਨਾਲ ਆਮ ਪਾਠਕ ਨੂੰ ਹਮਦਰਦੀ ਹੁੰਦੀ ਹੈ।

ਇਸ ਦਾ ਅੰਤ ਸਦਾ ਦਰਦਨਾਕ ਹੁੰਦਾ ਹੈ। ਦੁਖਾਂਤ ਹੀ ਇਸ਼ਕ ਦੇ ਕਿੱਸੇ ਦਾ ਸਿੱਟਾ ਤੇ ਫਲ ਹੁੰਦਾ ਹੈ। ਇਹ ਸੂਫ਼ੀ ਸਿਧਾਂਤ ਦਾ ਹੀ ਦੂਜਾ ਨਾਮ ਹੈ। ਇਹ ਮਨੁਖ ਦਾ ਖਰਮ ਆਤਮਾ ਵਿਚ ਫ਼ਨ੍ਹਾ ਹੋਣਾ ਹੈ।

ਇਹ ਰੱਬ ਦੀ ਸੱਚੀ ਪ੍ਰੀਤੀ ਤੇ ਤਪੱਸਿਆ ਹੈ ਉਸੇ ਦਾ ਜ਼ਿਕਰ ਤੇ ਵਿਰਦ ਕਰਨਾ ਹੈ ਤੇ ਅੰਤ ਉਸੇ ਨਾਲ ਇਕ ਮਿਕ ਹੋਣਾ ਹੈ। ਇਹ ਹੀ ਮਨੁੱਖ ਦੀ ਨਜਾਤ ਦਾ ਇਕੋ ਇਕ ਸਾਧਨ ਹੈ :—

'ਵਾਰਿਸਸ਼ਾਹ ਮੀਆਂ ਬੇੜੇ ਪਾਰ ਤਿਨ੍ਹਾਂ
ਜਿਨ੍ਹਾਂ ਰੱਬ ਦਾ ਨਾਉਂ ਧਿਆਇਆ ਈ'

## (ਖ) 'ਹੀਰ ਵਾਰਿਸ' ਵਿਚ ਸਮਾਜ

ਜਿਸ ਸਮਾਜਕ, ਰਾਜਨੀਤਕ ਜਾਂ ਧਾਰਮਕ ਚੌਗਿਰਦੇ ਵਿਚ ਵਾਰਿਸ ਨ ਆਪਣਾ ਨ ਬਤੀਤ ਕੀਤਾ, ਉਸ ਦਾ ਬਹੁਤ ਕੁਝ ਹਾਲ ਤਾਂ ਅਸੀਂ ਸ਼ੁਰੂ ਵਿਚ ਦੇ ਆਏ ਇਥੇ ਕੇਵਲ ਸੰਕੇਤਕ ਤੌਰ ਤੇ ਇਸ ਦੀ ਚਰਚਾ ਕਰਕੇ ਅਸੀਂ ਆਪਣਾ ਲੇਖ ਸਮਾਪਤ ਗੇ ।

ਇਹ ਸਮਾਂ ਮੁਗਲ ਰਾਜ ਦੇ ਅੰਤਲੇ ਦਿਨਾਂ ਦਾ ਸੀ ਜਦ ਕਿ ਉਨ੍ਹਾਂ ਦੇ ਤਪ ਤੇਜ ਦੀਵਾ ਹਿਸ ਰਿਹਾ ਸੀ । ਕੇਂਦਰੀ ਰਾਜਸੱਤਾ ਘਟਦੀ ਜਾ ਰਹੀ ਸੀ ਤੇ ਪ੍ਰਾਂਤਕ ਖ਼ੁਦ ਤਿਆਰੀ ਲਈ ਦੌੜ ਜਾਰੀ ਸੀ । ਪੰਜਾਬ ਦਾ ਸੂਬਾ ਇਕ ਪਿਛੋਂ ਦੂਜੇ ਬਦਲਦੇ ਹੱਥਾਂ ਚ ਆਉਂਦਾ ਤੇ ਮੁੜ ਗੁਡੀ ਦੀ ਡੋਰ ਵਾਂਗ ਖਿਸਕ ਜਾਂਦਾ । ਕਦੀ ਅਬੂਸਮੱਦ ਤੇ ਕਦੀ ਰੀਆ ਆਉਂਦਾ ਤੇ ਕਦੀ ਸ਼ਾਹਨਵਾਜ ਤੇ ਕਦੀ ਮੀਰ ਮਨੂੰ ਹੱਥ ਇਸ ਦੀ ਵਾਗ ਡੋਰ ਦੀ ।

ਇਸੇ ਸਮੇਂ ਨਾਦਰ ਦਾ ਹਮਲਾ ਹੋਇਆ ਤੇ ਅਹਿਮਦ ਸ਼ਾਹ ਅਬਦਾਲੀ ਦੇ ਹਮੂਦ ਵਾਂਗ ਪੈ ਦਰ ਪੈ ਅੱਠ ਹਮਲੇ ਹੋਏ । ਮੁਗਲ ਰਾਜ ਦੀ ਰਾਖ ਪੁਰ ਸਿਖ ਰਾਜ ਉਸਰ ਹਾ ਸੀ ਤੇ ਦਲਾਂ ਦੇ ਦਲ ਪੰਜਾਬ ਦੀ ਧਰਤੀ ਨੂੰ ਇਕ ਸਿਰਿਓਂ ਦੂਜੇ ਸਿਰੇ ਤਕ ਗਾਹ ਹੇ ਸਨ । ਸਿਖਾਂ ਲਾਹੌਰ ਵੀ ਇਕ ਦੋ ਵੇਰ ਫ਼ਤਿਹ ਕਰ ਲਿਆ ਤੇ ਦਿਲੀ ਦੀਆਂ ਕੰਧਾਂ ਕ ਜਾ ਘੋੜੇ ਦੌੜਾਏ । ਮਿਸਲਾਂ ਬਣ ਚੁਕੀਆ ਸਨ ਤੇ ਖਾਲਸਾ ਰਾਜ ਦੀ ਆਮਦ । ਹਿੰਦ ਪੰਜਾਬ ਇਨਾਂ ਬਾਹਰਲੇ ਹਮਲਿਆਂ ਤੋਂ ਥਰਕਦੀ ਕੰਬਦੀ ਦਿਸਦੀ ਸੀ ।

'ਕਿਜ਼ਲਬਾਸ਼ ਜਲਾਦ ਅਸਵਾਰ ਖ਼ੂਨੀ
ਨਿਕਲ ਦੌੜਿਆ ਉੜਦ ਬਜ਼ਾਰ ਵਿਚੋਂ ।'

ਘਰ ਘਰ ਆਪੋ ਆਪਣੀ ਸਰਕਾਰ ਤੇ ਹੰਨੇ ਹੰਨੇ ਰਾਜ ਸੀ। ਚੋਰ ਚੌਧਰੀ ਸਨ ਸਾਊ ਭੰਡੇ ਜਾਂਦੇ ਸਨ । ਸ਼ਰੀਫ਼ਾਂ ਦੀ ਗਲ ਕੋਈ ਸੁਣਦਾ ਨਹੀਂ ਸੀ.—

'ਅਸ਼ਰਾਫ਼ ਦੀ ਬਾਤ ਮਨਜ਼ੂਰ ਨਾਹੀਂ
ਚੋਰ ਚੌਧਰੀ ਅਤੇ ਲੰਡੋਰ ਕੀਤੇ ।'

ਨਿਤ ਜੰਗਾਂ ਤੇ ਸਦਾ ਮੁਹਿੰਮਾਂ ਜਾਰੀ ਰਹਿੰਦੀਆਂ । ਕਿਧਰੇ ਕਿਲ੍ਹੇ ਵਿਚ ਪਨਾਹ ਦੀ ਜਾਂਦੀ ਤੇ ਕਿਧਰੇ ਤੋਪਾਂ ਢੋ ਢੋ ਉਸ ਨੂੰ ਢਹਿ ਢੇਰੀ ਕਰ ਦਿਤਾ ਜਾਂਦਾ .—

'ਸੂਬੇਦਾਰ ਨੇ ਕਿਲ੍ਹੇ ਨੂੰ ਢੋਹਿ ਤੋਪਾਂ
ਵਾਰਿਸ ਜ਼ੋਰ ਸਭ ਰਈਅਤਾਂ ਕੀਤੀਆਂ ਨੀ '

ਕਿਧਰੇ ਮੋਰਚੇ ਤੰਗ ਆ ਢੁਕਦੇ ਤੇ ਕਈ ਵੇਰ ਰਾਤੀਂ ਛਾਪੇ ਪੈਂਦੇ; ਸੁਖ ਦੀ ਨੀਂਦ ਕਿਸੇ ਨੂੰ ਵੀ ਨਸੀਬ ਨਹੀਂ ਸੀ :—

"ਕਿਲ੍ਹੇਦਾਰ ਨੂੰ ਮੋਰਚੇ ਤੰਗ ਢੁਕੇ
ਸ਼ਬਖ਼ੂਨ ਤੇ ਤਿਆਰ ਹੋ ਸੱਜਿਆਂ ਈ।'

ਕਟਕਾਂ ਦਾ ਅੰਤ ਕੋਈ ਨਾਂ ਹੁੰਦਾ। ਲੁਟ ਮਾਰ ਆਮ ਸੀ। ਕਟਕ ਲੜਦੇ ਨ ਥਕਦੇ :—

"ਟੁਰ ਨਿਕਲੇ ਕਟਕ ਅਰਬੇਲੀਆਂ ਦੇ'
'ਚੜ੍ਹਿਆ ਹਿੰਦ ਦੇ ਕਟਕ ਪੰਜਾਬ ਦਾ ਜੀ'
... ... ... ...

ਬਾਣੀਆਂ ਨੂੰ ਉਦੋਂ ਵੀ ਖਤਰਾ ਸੀ, ਮਾਲ ਜਾਨ ਦੀ ਖੈਰ ਘੱਟ ਹੀ ਸੀ.—

'ਜੇਹਾ ਬਾਣੀਆਂ ਸ਼ਹਿਰ ਵਿਚ ਲੁਟਿਆ ਈ'

ਕਾਬਲ ਕੰਧਾਰ ਵਲੋਂ ਹਮੇਸ਼ਾਂ ਕਟਕਾਂ ਦੀਆਂ ਸੂਹਾ ਆਉਂਦੀਆ ਰਹਿੰਦੀਆ.—

'"ਚੜ੍ਹਿਆ ਗਜ਼ਬ ਦਾ ਕਟਕ ਕੰਧਾਰ ਵਿਚੋਂ"
... ... ...

ਸ਼ਾਹੀ ਫੌਜਾਂ ਸਦਾ ਮੁਹਿੰਮਾਂ ਮਾਰਦੀਆਂ ਫਿਰਦੀਆ.—

'ਫੌਜਾਂ ਸ਼ਾਹ ਦੀਆਂ ਵਰਸਾ ਮਾਰ ਮਥਰਾ'
... ... ... ...

ਸਮਾਜਕ ਤੌਰ ਤੇ ਰਸਮਾਂ ਰਵਾਜਾਂ ਤੇ ਮੁਸਲਮਾਨੀ ਸ਼ਰ੍ਹਾ ਸ਼ਰੀਅਤ ਦਾ ਜ਼ੋਰ ਸੀ। ਛੂਤ ਛਾਤ ਪਰਚਲਤ ਸੀ। ਦੌਲਤ ਮੰਦ ਦੀ ਹਰ ਕੋਈ ਸੁਣਦਾ ਪਰੰਤੂ ਫ਼ਕੀਰ ਨਾਲ ਕੋਈ ਹੀ ਨੇਹੁੰ ਪਾਲਦਾ।

ਪਿੰਡਾਂ ਵਿਚ ਪੰਚਾਇਤਾਂ ਪਰ੍ਹੇ ਲਾਂਦੀਆ ਤੇ ਸਥਾਨਕ ਝਗੜੇ ਨਿਪਟਾਂਉਂਦੀਆਂ। ਜਾਗੀਰਦਾਰੀ ਦਾ ਪਹਿਲੇ ਵਾਂਗ ਹੀ ਜ਼ੋਰ ਸੀ। ਖਾਣ ਪੀਣ, ਤੇ ਪਹਿਨਣ ਹੰਢਾਉਣ ਦੀਆਂ ਵਸਤੂਆਂ ਦੀ ਕੋਈ ਥੁੜ ਨਹੀਂ ਸੀ। ਵਿਆਹ ਸ਼ਾਦੀ ਦੀਆਂ ਰੀਤਾਂ ਸਾਂਝੀਆਂ ਹੁੰਦੀਆਂ। ਨਾਈਆਂ ਤੇ ਡੂੰਮਾਂ ਦੀ ਮੰਨੀ ਜਾਂਦੀ। ਭਰਾਵਾਂ ਵਿਚਲੇ ਸ਼ਰੀਕੇ ਦੀ ਪਿਰਤ ਵਿਚ ਕੋਈ ਅਦਲਾ ਬਦਲੀ ਨਹੀਂ ਸੀ ਹੋਈ। ਕਾਜ਼ੀ, ਪਟਵਾਰੀ, ਮੁਨਸਿਫ਼, ਪੰਚ, ਅਹਦੀ, ਸਿਪਾਹੀ ਆਦਿ ਸਭ ਦੀ ਚਲਦੀ ਸੀ।

''ਵਾਂਗ ਅਹਿਦੀਆਂ ਫਾਸਨਾ ਲਾ ਬੈਠਾ'

ਮਾਝੇ ਦੇ ਠੱਗ ਘੂਠੇ ਤੇ ਮੀਸਣੇ ਹੁੰਦੇ :--

'ਇਹ ਠੱਗ ਹੈ ਮਾਝਵੀ ਵੱਡਾ ਘੂਠਾ'

ਪਗ ਦਾ ਰਵਾਜ ਆਮ ਸੀ,ਇਹ ਸ਼ਰਾਫ਼ਤ ਦੀ ਨਿਸ਼ਾਨੀ ਗਿਣੀ ਜਾਂਦੀ, । ਦਾੜ੍ਹੀ ਦਾ ਹਰ ਕੋਈ ਲਿਹਾਜ ਕਰਦਾ । ਪਿੰਡਾਂ ਵਿਚ ਘੁੜ ਆਮ ਸੀ । ਪਤਣਾਂ ਪੁਰ ਲੋਕੀ ਇਕੱਠੇ ਹੁੰਦੇ, ਪੂਰਾਂ ਦੇ ਪੂਰ ਬੇੜੀਆਂ ਰਾਹੀਂ ਮਲਾਹ ਪਾਰ ਕਰਦੇ ਰਹਿੰਦੇ। ਪਤਣਾਂ ਤੇ ਹੀ ਵਣਜ ਵਿਉਪਾਰ ਹੁੰਦੇ । ਹੁੱਕੇ ਪਾਣੀ ਦੀ ਸੁਲ੍ਹਾ ਹਰ ਕੋਈ ਮਾਰਦਾ। ਵਿਦਿਆ ਪਰਾਪਤੀ ਲਈ ਮਸੀਤਾਂ ਹੁੰਦੀਆਂ ਜਿਥੇ ਇਲਮ, ਦਰਸ, ਫ਼ਿਕ੍ਹਾ, ਸ਼ਰ੍ਹਾ, ਤੇ ਸਾਹਿਤ ਦੀਆਂ ਪੁਸਤਕਾਂ ਪੜ੍ਹਾਈਆਂ ਜਾਂਦੀਆਂ । ਜੰਞਾਂ ਤੇ ਬਹੁਤ ਕੁਝ ਖਰਚ ਕੀਤਾ ਜਾਂਦਾ ਤੇ ਸ਼ਾਨਾਂ ਵਧਾਈਆਂ ਜਾਂਦੀਆ । ਬਿਨਾਂ ਮੁਛ ਦਾੜ੍ਹੀਆਂ ਦੇ ਅਤੇ ਨਕ ਕੰਨ ਪਾਟਿਆਂ ਨੂੰ ਘੱਟ ਵਧ ਹੀ ਇਤਬਾਰ ਯੋਗ ਸਮਝਿਆ ਜਾਂਦਾ :—

''ਵਾਰਸ ਨਹੀਂ ਦਾੜ੍ਹੀ, ਕੰਨ ਨਕ ਪਾਟੇ
ਕੌਣ ਭਰੇਗਾ ਤਿਨਾਂ ਦੀਆ ਹਾਮੀਆਂ ਨੀ'

ਲਾਹੌਰ ਦੀ ਕਮਾਨ, ਕਸੂਰ ਦਾ ਬਾਫਤਾ ਤੇ ਬਿਜਵਾੜੇ ਦੀ ਦਸਤਾਰ ਆਮ ਮਸ਼ਹੂਰ ਸਨ । ਕਸ਼ਮੀਰ ਜੇਹਾ ਕੋਈ ਮੁਲਕ ਨਹੀਂ ਸੀ ਸਮਝਿਆ ਜਾਂਦਾ । ਮਾਲਜ਼ਾਦੀਆਂ ਅਥਵਾ ਕੰਜਰੀਆਂ ਦੇ ਨਖਰੇ ਨ ਝਲੇ ਜਾਂਦੇ:—

'ਏਹਦੀ ਬਣਤ ਵੇਖੋ ਨਾਲ ਨਖਰਿਆਂ ਦੇ
ਮਾਲਜ਼ਾਦੀਆਂ ਵਿਚ ਲਾਹੌਰ ਹੋਇਆ ।'

ਕਾਂਵਰ (ਕਾਮ ਰੂਪ) ਜੇਹਾ ਜਾਦੂ ਤੇ ਝੂਠ ਜੇਹਾ ਹੁਨਰ ਨਹੀਂ ਸੀ ।

ਜੱਟ ਉਂਜ ਹੀ ਮਾਣ ਨਹੀਂ ਸਨ । ਰਜੇ ਜੱਟ ਤਾਂ ਕਿਸੇ ਨੂੰ ਕਦ ਨਿਗਾਹ ਵਿਚ ਲਿਆਂਦੇ

'ਰੱਜੇ ਜਟ ਨ ਜਾਣਦੇ ਕਿਸੇ ਤਾਈਂ'

ਜੋਗੀਆਂ ਦੀ ਬਹੁਤ ਮਾਨਤਾ ਸੀ । ਪੀਰਾਂ, ਸੱਯਦਾਂ ਵਾਂਗ ਇਨ੍ਹਾਂ ਦੇ ਵੀ ਆਪਣੇ ਡੇਰੇ ਤੇ ਟਿੱਲੇ ਹੁੰਦੇ । ਖਤ ਪਤਰ ਕਾਸਦਾਂ ਹੱਥ ਭੇਜੇ ਜਾਂਦੇ .---

'ਵਾਰਿਸ ਸ਼ਾਹ ਲੈ ਚਿਠੀਆਂ ਦੌੜਿਆ ਹੈ
ਕੰਮ ਕਾਸਦਾਂ ਦਾ ਮੀਆਂ ਸਿਖਿਆ ਹੈ'

ਜਿਸ ਵਾਤਾਵਰਨ ਵਿਚ ਵਾਰਿਸ ਜੰਮਿਆ ਪਲਿਆ ਤੇ ਜਿਹੜੇ ਪਾਤਰ ਉਸ ਨੇ ਆਪਣੀ ਹੀਰ ਵਿਚ ਚਿਤਰੇ ਹਨ, ਉਹ ਅਜੋਕੇ ਪੇਂਡੂ ਪੰਜਾਬ ਨਾਲੋਂ ਕੋਈ ਬਹੁਤੇ ਵਖਰੇ ਨਹੀਂ । ਸ਼ਰੀਕੇ, ਭੰਡੀਆਂ, ਝਗੜੇ, ਲੀਕਾਂ-ਲਾਉਣ, ਈਰਖਾ ਵੈਰ ਵਿਰੋਧ, ਪਰ੍ਹੇ ਤੇ ਪੰਚਾਇਤਾਂ,

ਜੰਞਾਂ-ਵਿਆਹ ਮੇਲੇ ਤੇ ਸਾਲੀਆਂ ਦੇ ਮਖੌਲ, ਦਾਜ ਦਾਉਣ, ਡੋਲੀ ਦੇ ਦ੍ਰਿਸ਼, ਚੌਧਰੀਆਂ ਤੇ ਪੈਂਚਾ ਦੀਆਂ ਆਕੜਾਂ-ਅਜ ਵੀ ਉਵੇਂ ਹੀ ਮੌਜੂਦ ਹਨ । ਅਜ ਭਾਵੇਂ ਥੋੜਾ ਫਰਕ ਪੈ ਗਿਆ ਹੈ,ਕਈ ਹੀਰਾਂ ਬਦੋ ਬਦੀ ਖੇੜਿਆਂ ਹਵਾਲੇ ਕਰ ਦਿਤੀਆਂ ਜਾਂਦੀਆਂ ਹਨ। ਕੈਦੋ ਵਰਗੇ ਹਾਲੀ ਵੀ ਲੰਙ ਜਾਂ ਭਾਣੀ ਮਾਰਨੋਂ ਨਹੀਂ ਰਹਿ ਸਕਦੇ। ਅਜ ਵੀ ਪੰਜਾਬ ਦੇ ਕਿਰਸਾਨ ਤੇ ਪਿੰਡ ਦੇ ਵਸਨੀਕ ਦਾ ਨਿਤਾ ਪ੍ਰਤਿ ਦਾ ਜੀਵਨ ਉਸੇ ਪੱਧਰ ਤੇ ਰੰਗ ਵਾਲਾ ਹੈ । ਅਜਿਹੇ ਪੰਜਾਬ ਦਾ ਵਿਸ਼ਲੇਸ਼ਨ ਕਰਨ ਵਾਲਾ ਵਾਰਿਸ ਸੀ ਤੇ ਅਜਿਹੇ ਜੀਵਨ ਦਾ ਵਿਸਥਾਰ ਉਸ ਦੀ ਹੀਰ ਵਿਚ ਮਿਲਦਾ ਹੈ । ਅਜਿਹੇ ਵਾਤਾਵਰਨ ਵਿਚ ਵਾਰਿਸ ਨੇ ਇਕ ਫ਼ਕੀਰ ਤੇ ਦਰਵੇਸ਼ ਦਾ ਜੀਵਨ ਬਿਤਾਇਆ ਤੇ ਅਜਿਹੇ ਅਨ੍ਹੇਰ ਗਰਦੀ ਦੇ ਸਮਿਆਂ ਵਿਚ ਰੌਸ਼ਨ-ਜ਼ਮੀਰ ਤੇ ਰੌਸ਼ਨ ਦਿਮਾਗ ਵਾਰਿਸ ਨੇ ਹੀਰ ਲਿਖੀ, ਜਿਸਨੇ, ਜਿਵੇਂ ਕਿ ਉਹ ਚਾਹੁੰਦਾ ਸੀ ਉਸਦਾ ਨਾਮ ਰੌਸ਼ਨ ਤੇ ਅਮਰ ਕਰ ਦਿਤਾ:—

'ਵਾਰਿਸ ਸ਼ਾਹ ਰੌਸ਼ਨ ਹੋਵੇ ਨਾਮ ਤੇਰਾ
ਕਰਮ ਹੋਵੇ ਜੇ ਰਬ ਸ਼ਕੂਰ ਦਾ ਜੀ'

ਵਾਰਿਸ ਦਾ ਇਹ ਜੀਵਨ ਤੇ ਉਸ ਦੀ ਹੀਰ ਮਾਣੋ ਪੰਜਾਬੀ ਸਾਹਿਤ-ਪਿਆਰਿਆਂ ਲਈ ਫੁਲ ਗੁਲਾਬ ਦਾ ਹੈ ਜਿਸ ਦੀ ਵਾਸ਼ਨਾ ਨਾਲ ਦੇਸ ਦੇ ਗਭਰੂਆਂ ਦਾ ਦਿਲ ਦਿਮਾਗ ਤਰੋ ਤਾਜ਼ਾ ਤੇ ਖੁਸ਼ੀਆਂ ਖੇੜਿਆ ਭਰਿਆ ਹੋ ਜਾਂਦਾ ਹੈ...

'ਪੜ੍ਹਨ ਗਭਰੂ ਦੇਸ ਵਿਚ ਖੁਸ਼ੀ ਹੋ ਕੇ
ਫੁਲ ਭੇਜਿਆ ਵਾਸਤੇ ਬਾਸ ਦੇ ਮੈਂ ।'

'ਹੀਰ ਵਾਰਿਸ' ਦੇ ਸਮੇਂ ਦਾ ਸਮਾਜ ਮੁਖ ਤੌਰ ਤੇ ਰਜਵਾੜਾ ਸ਼ਾਹੀ ਸਮਾਜ ਹੈ । ਸਾਮਿਵਾਦ ਹੋਣ ਕਾਰਣ ਇਹ ਆਪਣੀ ਸੱਤਾ ਰਾਜੇ ਤੇ ਉਨ੍ਹਾਂ ਅਧੀਨ ਜਾਗੀਰਦਾਰਾਂ ਤੋਂ ਪਰਾਪਤ ਕਰਦਾ ਹੈ । ਉਹ ਹੀ ਧਰਮ ਦੇ ਪ੍ਰਤੀ ਪਾਲਕ ਸਨ ਅਤੇ ਉਹ ਹੀ ਭੂਮੀ ਦੇ ਮਾਲਕ ਸਨ । ਉਹ ਨਈਂ ਭੁਈਂ ਦੇ ਮਾਲਕ ਤੇ ਸਤੇ ਪ੍ਰਕਾਰ ਦੇ ਪਾਹੀਂ ਵਾਲੇ ਸਨ । ਉਹ ਕਾਮਿਆਂ ਕਮੀਆਂ, ਮਜ਼ਦੂਰਾਂ ਦੀ ਕਮਾਈ ਉਪਰ ਪਲਣ ਵਾਲੇ ਸਨ । ਸਮੇਂ ਦਾ ਸਮਾਜ ਉਹਨਾਂ ਦਾ ਹੀ ਪਖ ਪਾਤੀ ਸੀ ਤੇ ਉਨ੍ਹਾਂ ਤੋਂ ਹੀ ਪ੍ਰਭਾਵਿਤ ਸੀ ।

ਜ਼ਿਮੀਂ ਦੀ ਪਕੜ ਜੱਟ ਲਈ ਬਹੁਤ ਪਕੇਰੀ ਸੀ । ਬਾਪ ਪਿਛੋਂ ਸਾਰੇ ਭਰਾ ਇਕ ਸਮਾਨ ਉਸ ਦੀ ਮਿਲਖ ਦੇ ਵਾਰਿਸ ਹੁੰਦੇ । ਇਹ ਗਲ ਅਜ ਵੀ ਠੀਕ ਹੈ । ਹਾਂ, ਉਸ ਸਮੇਂ ਲੜਕੀ ਦਾ ਕੋਈ ਹਿੱਸਾ ਨਹੀਂ ਹੁੰਦਾ ਸੀ ।

ਸਮਾਜ ਵਿਚ ਮੁੰਡੇ ਕੁੜੀ ਦਾ ਵਿਆਹ ਮਾਪੇ ਜਾਂ ਡੂੰਮ ਤੇ ਨਾਈ ਹੀ ਕਰਦੇ ਸਨ । ਵਿਆਹ ਦਾ ਸਾਹਾ ਸੋਧਿਆ ਜਾਂਦਾ । ਕਾਜ਼ੀ ਤੇ ਪੰਡਿਤ ਪਾਂਧਾ ਵਿਆਹ ਦੀਆਂ ਰਸਮਾਂ ਕਰਨਹਾਰਾ ਹੁੰਦਾ । ਜੰਞਾਂ ਜੋੜ ਕੇ ਲਿਆਂਦੀਆਂ ਜਾਂਦੀਆਂ ਤੇ ਉਨ੍ਹਾਂ ਪੁਰ ਬਹੁਤ ਜ਼ਿਆਦਾ ਖਰਚ ਹੁੰਦਾ । ਦਾਜ ਦਾਉਣ ਬਹੁਤ ਦਿਤਾ ਜਾਂਦਾ ਹੈ । ਖਾਣ ਪਾਣ ਵੀ ਖੁਲ੍ਹਾ ਕੀਤਾ ਜਾਂਦਾ । ਕਮੀਂ ਕਮੀਨ ਤੇ ਲਾਗੀ ਖੂਬ ਨਿਹਾਲ ਹੁੰਦੇ । ਰਹੁ ਰੀਤਾਂ ਅਜ ਨਾਲੋਂ ਕੋਈ ਵਖਰੀਆਂ

ਨਹੀਂ ਸਨ। ਜਾਗੀਰਦਾਰਾਂ ਦੀਆਂ ਕੁੜੀਆਂ ਨੂੰ ਖਾਸੀ ਖੁਲ੍ਹ ਹੁੰਦੀ। ਉਹ ਆਪਣੀਆਂ ਸਹੇਲੀਆਂ ਨਾਲ ਅੰਦਰ ਬਾਹਰ ਨਿਝੱਕ ਫਿਰਦੀਆਂ।

ਦਰਿਆਵਾਂ ਦੇ ਪਤਣਾਂ ਤੇ ਰੌਣਕਾਂ ਹੁੰਦੀਆਂ। ਮਲਾਹ ਮਨ ਮਾਨੀ ਰਕਮ ਲੈਂਦੇ।

ਪੰਚਾਇਤਾਂ ਦਾ ਜ਼ੋਰ ਸੀ। ਪਰ੍ਹੇ ਵਿਚ ਸਾਰੇ ਚੌਧਰੀ ਤੇ ਪੰਚ ਜੁੜਦੇ।

ਮਾਲ ਡੰਗਰ ਚਾਰਨ ਲਈ ਆਮ ਮਾਹੀ ਮੁੰਡੇ ਹੁੰਦੇ। ਖੇਤਾਂ ਤੇ ਫਸਲਾਂ ਲਈ ਗੁਮਾਸ਼ਤੇ ਹੁੰਦੇ।

ਪਟਵਾਰੀ ਦੀ ਖੂਬ ਚਲਦੀ। ਜਿਵੇਂ ਉਹ ਚਾਹੁੰਦਾ, ਭੋਂ ਦੀ ਵੰਡ ਕਰਦਾ। ਵੱਢੀ ਠੋਰੀ ਜ਼ੋਰਾਂ ਤੇ ਸੀ। ਕਾਜ਼ੀ ਤੇ ਮੁਕਦਮ ਰਿਸ਼ਵਤਾਂ ਲੈਂਦੇ।

ਮਸਜਿਦਾਂ ਵਿਚ ਹੀ ਮਦਰੱਸੇ ਹੁੰਦੇ ਅਤੇ ਮੁਲਾਂ ਪੜ੍ਹਾਉਣ ਵਾਲੇ ਹੁੰਦੇ। ਮੁਲਾਂ ਦਾ ਆਚਰਣ ਕੋਈ ਉੱਚਾ ਨਹੀਂ ਸੀ। ਪਾਠ-ਪੁਸਤਕਾਂ ਕਾਫੀ ਹੁੰਦੀਆਂ ਤੇ ਪੜ੍ਹਾਈ ਦਾ ਪੱਧਰ ਉਚੇਰਾ ਸੀ। ਜੋਗੀ ਹਰ ਪਿੰਡ ਵਿਚ ਹੁੰਦੇ। ਜਾਦੂ, ਟੂਣੇ ਲੋਕਾਂ ਦੀ ਅੰਧ ਵਿਸ਼ਵਾਸ਼ੀ ਦਾ ਸਬੂਤ ਸਨ। ਜੋਗੀ ਵੈਦਗੀ ਵੀ ਕਰਦੇ। ਪਿੰਡਾਂ ਵਿਚ ਤ੍ਰਿੰਞਣ ਜੁੜਦੇ। ਹਰ ਜਾਤੀ ਦੀਆਂ ਇਸਤ੍ਰੀਆਂ ਉਥੇ ਇਕੱਤਰ ਹੁੰਦੀਆਂ। ਚਰਖੇ ਘੂਕਦੇ ਤੇ ਛੋਪੇ ਪੈਂਦੇ। ਰੁਖਾਂ ਤੇ ਕੁੜੀਆਂ ਪੀਂਘਾਂ ਝੂਟਦੀਆਂ। ਕਿਕਲੀਆਂ ਪੈਂਦੀਆਂ। ਦਰਿਆਵਾਂ ਵਿਚ ਤਾਰੀਆਂ ਲਾਂਦੀਆਂ। ਕਪਾਹ ਚੁਗਣ ਲਈ ਕੁੜੀਆਂ ਤੇ ਇਸਤ੍ਰੀਆਂ ਅਜ ਵਾਂਗ ਹੀ ਖੇਤਾਂ ਵਿਚ ਜਾਂਦੀਆਂ।

ਵਿਹਲੜਾਂ ਨੂੰ ਪਸੰਦ ਨਾ ਕੀਤਾ ਜਾਂਦਾ। ਪਰਾਈਆਂ ਰੰਨਾਂ ਭਰਾਵਾਂ ਵਿਚ ਪਾੜੇ ਪਾਂਦੀਆਂ।

ਮੁਫ਼ਤ ਖੋਰਾਂ, ਕੰਮ ਚੋਰਾਂ ਤੇ ਲਫੰਗਿਆਂ ਲਈ ਸਮਾਜ ਵਿਚ ਕੋਈ ਥਾਂ ਨਹੀਂ ਸੀ।

'ਗੈਰ-ਸ਼ਰ੍ਹਾ' ਵਾਲਿਆਂ ਨੂੰ ਦੁਰਕਾਰਿਆ ਜਾਂਦਾ। ਉਹ ਲੁਚੇ ਸ਼ੋਹਦੇ ਸਮਝੇ ਜਾਂਦੇ —

'ਮੁੱਲਾਂ ਆਖਦਾ ਚੂੰਡੀਆਂ ਵੇਖਦਿਆਂ ਹੀ
ਗ਼ੈਰ ਸ਼ਰ੍ਹਾ ਤੂੰ ਕੌਣ ਹੈਂ ਦੂਰ ਹੋ ਵੇ
ਏਥੇ ਲੁਚਿਆਂ ਦੀ ਕਾਈ ਜਾ ਨਾਹੀ
ਪਰੇ ਦੂਰ ਕਰ ਹੱਕ ਮਨਜ਼ੂਰ ਹੈ ਵੇ।'

ਹਰ ਪਿੰਡ ਵਿਚ ਕੈਦੋਂ ਵਰਗਾ ਕੋਈ ਨਾ ਕੋਈ ਭਾਨੀ ਮਾਰਨ ਵਾਲਾ, ਲੂਤੀਆਂ ਲਾਉਣ ਵਾਲਾ ਤੇ ਲਾਣ ਬੁਝਾਣ ਵਾਲਾ ਹੁੰਦਾ।

ਚੋਰੀ ਦੇ ਇਸ਼ਕ ਨੂੰ ਮਾੜਾ ਸਮਝਿਆ ਜਾਂਦਾ। ਸਾਕ ਸਬੰਧੀ ਬੁਰਾ ਮਨਾਉਂਦੇ :

'ਮਾਉਂ' ਹੀਰ ਦੇ ਤੇ ਲੋਕ ਕਰਨ ਚੁਗਲੀ
ਤੇਰੀ ਮਲਕੀਏ ਧੀ ਖਰਾਬ ਹੈ ਨੀ।
ਅਸੀਂ ਮਾਸੀਆਂ ਫੁਫੀਆਂ ਲਜ ਮੋਈਆਂ
ਸਾਡਾ ਅੰਦਰੋਂ ਜੀ ਕਬਾਬ ਹੈ ਨੀ।'

ਭੈੜੇ ਧੀ ਪੁਤ ਨੂੰ ਮਾਰਨ ਤੋਂ ਵੀ ਸੰਕੋਚ ਨਾ ਕੀਤਾ ਜਾਂਦਾ। ਵਿਆਹ ਬਦੋ ਬਦੀ ਕਰ ਦਿਤੇ ਜਾਂਦੇ। ਆਪਣੇ ਨਾਲੋਂ ਨੀਵੇਂ ਨਾਲ ਪਿਆਰ ਜਾਂ ਵਿਆਹ ਕਰਨਾ ਖਾਨ-ਦਾਨੀ ਇਜ਼ਤ ਬਰਬਾਦ ਕਰਨ ਸਮਾਨ ਹੁੰਦਾ :

'ਨਾਲ ਕਾਮਿਆਂ ਦੇ ਪਿਆਰ ਪਾਉਣੀ ਏਂ,
ਖਾਨਦਾਨ ਦੀ ਰਹਿਸੀਆ ਪੱਤ ਨਾਹੀਂ।'

ਹੋਰ :

'ਕਦੀ ਰਾਂਝਿਆਂ ਨਾਲ ਨਾ ਸਾਕ ਕੀਤਾ
ਨਹੀਂ ਦਿਤੀਆਂ ਅਸਾਂ ਕੁੜਮਾਈਆਂ ਓ।'

ਪੀਰਾਂ ਫਕੀਰਾਂ ਦੀ ਆਮ ਮਾਨਤਾ ਸੀ।

ਰਾਗ ਰੰਗ ਦਾ ਆਮ ਸ਼ੌਕ ਸੀ। ਢੋਲ ਨਕਾਰੇ, ਵੰਝਲੀ ਸੰਗੀਤ ਦੇ ਸਾਜ਼ ਸਨ। ਸਾਧਾਰਨ ਲੋਕਾਂ ਦਾ ਪੀਰਾਂ, ਫ਼ਕੀਰਾਂ ਵਿਚ ਵਿਸ਼ਵਾਸ਼ ਹੁੰਦਾ। ਪਿੰਡ ਦੇ ਮੁੰਡੇ ਕੁੜੀਆਂ ਨਿਗਰ ਨਰੋਏ ਤੇ ਸਿਹਤਮੰਦ ਹੁੰਦੇ। ਕੁੜੀਆਂ ਇਕੱਲੀਆਂ ਹੀ ਮਰਦਾਂ ਨਾਲ ਲੋਹਾ ਲੈ ਲੈਂਦੀਆਂ। ਵੇਖੋ ਹੀਰ ਕਿਵੇਂ ਕਿਸੇ ਬੀਰਾਂਗਣਾ ਵਾਂਗ ਸਹੇਲੀਆਂ ਸੰਗ ਕੈਦੋ ਨਾਲ ਦੋ ਦੋ ਹੱਥ ਕਰਦੀ ਹੈ :—

'ਹੀਰ ਆਖਿਆ ਵਾੜ ਕੇ ਫਲ੍ਹੇ ਅੰਦਰ
ਗਲ ਪਾਇ ਰੱਸਾ ਮੂੰਹ ਘੁਟ ਘੱਤੇ
ਲੈ ਕੇ ਕੁਤਕੇ, ਕੁੱਦਣੇ ਮਾਛੀਆਂ ਦੇ
ਧੜਾ ਧੜ ਹੀ ਮਾਰ ਕੇ ਕੁੱਟ ਘੱਤੇ।'

ਜੋਗੀਆਂ ਦੇ ਮੱਠ ਤੇ ਟਿੱਲੇ ਆਮ ਹੁੰਦੇ ਸਨ। ਲੋਕੀ ਜੋਗ ਲੈਣ ਲਈ ਉਨ੍ਹਾਂ ਦੇ ਟਿੱਲਿਆਂ ਤੇ ਜਾਂਦੇ ਸਨ। ਟਿੱਲੇ ਦਾ ਜੋਗੀ ਗੋਰਖ ਕਹਿਲਵਾਉਂਦਾ ਸੀ। ਉਹ ਜਣੇ ਖਣੇ ਨੂੰ ਜੋਗ ਨਹੀਂ ਦਿੰਦਾ ਸੀ। ਕੰਨ ਪਾਟਿਆਂ ਦਾ ਜ਼ੋਰ ਸੀ। ਪਰੰਤੂ ਲੋਕ ਇਨ੍ਹਾਂ ਨੂੰ ਨਜ਼ਰ ਤਲੇ ਨਹੀਂ ਲਿਆਉਂਦੇ ਸਨ :—

'ਨਜ਼ਰ ਤਲੇ ਕਿਉਂ ਲਿਆਵਨੀ ਕੰਨ ਪਾਟੇ
ਜਿਸ ਦੇ ਹੱਸ ਦੇ ਨਾਲ ਜੰਜੀਰੀਆਂ ਨੀ।'

ਇਹ ਸੀ ਉਸ ਸਮੇਂ ਦਾ ਸਮਾਜ, ਜਿਸ ਵਿਚ ਜੋਗੀ, ਫਕੀਰ, ਦਰਵੇਸ਼, ਵੈਦ ਪ੍ਰਧਾਨ ਸਨ। ਸਾਰਾ ਸਮਾਜ ਇਨ੍ਹਾਂ ਦੀ ਈਣ ਮੰਨਦਾ ਸੀ। ਇਨ੍ਹਾਂ ਦੀ ਦੁਰਾਸੀਸ਼ ਤੋਂ ਰਾਜੇ ਵੀ ਕੰਬਦੇ ਸਨ, ਇਨਾਂ ਦੀ ਖ਼ੈਰ ਦੁਆ ਮੰਗਦੇ ਸਨ।

'ਹੀਰ ਖੋਹ ਕੇ ਰਾਂਝੇ ਦੇ ਹੱਥ ਦਿਤੀ,
ਕਰੀਂ ਜੋਗੀਆ ਖੈਰ ਦੁਆ ਮੀਆਂ ।'

ਅਜਿਹੀ ਸਮਾਜ ਪੀਰਾਂ ਫਕੀਰਾਂ ਦੀ ਦੁਆ ਦੀ ਮੁਥਾਜ, ਜੋਗੀਆਂ ਦੀ ਵੈਦਗੀ ਦੀ ਲੋੜਵੰਦ ਆਪਣਾ ਘਰ ਕੁਲ੍ਹਾ ਗਾਲਣ ਵਾਲੀ ਸੀ । ਜੇਕਰ ਇਸ ਸਮਾਜ ਦਾ ਵਿਸ਼ਵਾਸ਼ ਅਜਿਹੇ ਸਵਾਰਥੀ ਕੰਨ ਪਾਟੇ ਜੋਗੀਆਂ ਪੁਰ ਨਾ ਹੁੰਦਾ ਤਾਂ ਹੀਰ ਕਦੀ ਵੀ ਖੇੜਿਆਂ ਤੋਂ ਰਾਂਝੇ ਵਸ ਨਾ ਪੈਂਦੀ । ਇਸ ਭਰਮ ਭੁਲੇਖੇ ਦਾ ਫ਼ਾਇਦਾ ਰਾਂਝੇ ਨੇ ਉਠਾਇਆ ।

'ਹੀਰ ਵਾਰਿਸ' ਵਿਚ ਵਿਸ਼ੇਸ਼ ਕਰ ਕੇ ਮੁਸਲਮਾਨੀ ਸਮਾਜ ਦਾ ਚਿਤ੍ਰ ਹੀ ਖਿਚਿਆ ਗਿਆ ਹੈ । ਇਉਂ ਜਾਪਦਾ ਹੈ ਉਸ ਸਮੇਂ ਪਿੰਡਾਂ ਵਿਚ ਮੁਸਲਮਾਨਾਂ ਦਾ ਹੀ ਜ਼ੋਰ ਸੀ । ਪਿੰਡ ਮੁਸਲਮਾਨੀ ਜ਼ਾਤਾਂ ਵਿਚ ਵੰਡੇ ਹੋਏ ਸਨ, ਜਿਵੇਂ ਸਿਆਲ, ਖੇੜੇ, ਵੜਾਇਚ ਨ੍ਹਾਹੜ, ਰਾਂਝੇ, ਆਦਿ । ਉਨ੍ਹਾਂ ਦੇ ਝਗੜੇ ਮਾਮਲੇ ਵੀ ਕਾਜ਼ੀ ਮੁਲਾਂ ਤੇ ਹਾਕਮ ਹੀ ਨਿਬੇੜਦੇ । ਹਾਕਮਾਂ ਦੀਆਂ ਕਚਹਿਰੀਆਂ ਲਗਦੀਆਂ ਤੇ ਪਿੰਡਾਂ ਦੀਆਂ ਪੰਚਾਇਤਾਂ ਜੁੜਦੀਆਂ । ਸਾਧਾਰਨ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਉਹ ਸਮੇਂ ਦੀ ਸਮਾਜ ਪਖ ਪਾਤ ਵਾਲੀ,ਸੰਕੀਰਨ ਵਹਿਮੀ, ਤੰਗ ਦਿਲ, ਜਾਤ ਪਾਤ ਵਿਚ ਵੰਡੀ ਹੋਈ; ਮੁੰਡੇ ਕੁੜੀਆਂ ਦੀ ਆਜ਼ਾਦੀ ਪੁਰ ਨਕ ਮੂੰਹ ਚੜ੍ਹਾਉਣ ਵਾਲੀ, ਸ਼ਰ੍ਹਾ ਦੀ ਪਾਬੰਦ, ਮੁਲਾਂ ਕਾਜ਼ੀਆਂ ਦੀ ਦਬੈਲ, ਜਾਗੀਰਦਾਰੀ ਨਜ਼ਾਮ ਹੇਠ ਪੀਸੀ ਜਾਣ ਵਾਲੀ ਅਤੇ ਉਚ ਨੀਚ ਦੇ ਵਿਤਕਰੇ ਕਰਨ ਵਾਲੀ ਸੀ; ਜਿਸ ਵਿਚ ਹੀਰ ਰਾਂਝੇ ਦੇ ਇਸ਼ਕ ਲਈ ਕੋਈ ਥਾਂ ਨਹੀਂ ਸੀ । ਇਸੇ ਲਈ ਉਨ੍ਹਾਂ ਨੂੰ ਇਸ ਜ਼ਾਲਮ ਨਜ਼ਾਮ ਨੇ ਮਿਲਣ ਨਾ ਦਿਤਾ । ਉਨ੍ਹਾਂ ਦੇ ਇਸ਼ਕ ਨੂੰ ਭੰਡਿਆ ਗਿਆ ਤੇ ਉਨ੍ਹਾਂ ਦੀ ਮੌਤ ਪੁਰ ਕੋਈ ਅਫਸੋਸ ਨਾ ਕੀਤਾ ਗਿਆ । ਅਜਿਹੀ ਸਮਾਜ ਵਿਚ ਬਸ 'ਦੜ ਵੱਟ ਜ਼ਮਾਨਾ ਕਟ' ਵਾਲੀ ਗਲ ਹੀ ਬਣਦੀ ਸੀ :—

'ਵਾਰਿਸਸ਼ਾਹ ਚੁਪ ਕੀਤਿਆਂ ਕੰਮ ਪਾਈਏ
ਉੱਚੀ ਬੋਲਿਆਂ ਨਹੀਂ ਵਹੀਵਣਾ ਈ ।'

(ਸਮਾਪਤ)

'ਵਾਰਿਸਸ਼ਾਹ ਸੁਖ਼ਨ ਦਾ ਵਾਰਿਸ
ਨਿੰਦੇ ਕੌਣ ਇਨ੍ਹਾਂ ਨੂੰ ।
ਹਰਫ਼ ਉਹਦੇ 'ਤੇ ਉਂਗਲ ਧਰਨੀ
ਨਹੀਂ ਕਦਰ ਅਸਾਂ ਨੂੰ ॥'

(ਸੈਫ਼ਲਮਲੂਕ)

੧

ਅੱਵਲ ਹਮਦ ਖ਼ੁਦਾਇ ਦਾ ਵਿਰਦ ਕੀਚੈ, ਇਸ਼ਕ ਕੀਤਾ ਸੂ ਜੱਗ ਦਾ ਮੂਲ ਮੀਆਂ
ਪਹਿਲਾਂ ਆਪ ਹੈ ਰੱਬ ਨੇ ਇਸ਼ਕ ਕੀਤਾ, ਮਾਸ਼ੂਕ ਹੈ ਨਬੀ ਰਸੂਲ ਮੀਆਂ
ਇਸ਼ਕ ਪੀਰ ਫ਼ਕੀਰ ਦਾ ਮਰਤਬਾ ਹੈ, ਮਰਦ ਇਸ਼ਕ ਦਾ ਭਲਾ ਰੰਜੂਲ ਮੀਆਂ
ਖਿਲੇ ਤਿਨਾਂ ਦੇ ਬਾਗ਼ ਕਲੂਬ ਅੰਦਰ, ਜਿਨ੍ਹਾਂ ਕੀਤਾ ਹੈ ਇਸ਼ਕ ਕਬੂਲ ਮੀਆਂ

੨

ਦੂਈ ਨਾਅਤ ਰਸੂਲ ਮਕਬੂਲ ਵਾਲੀ, ਜੈਂਦੇ ਹੱਕ ਨਜ਼ੂਲ ਲੌਲਾਕ ਕੀਤਾ
ਖ਼ਾਕੀ ਆਖ ਕੇ ਮਰਤਬਾ ਵਡਾ ਦਿੱਤਾ, ਸਭ ਖ਼ਲਕ ਦੇ ਐਬ ਥੀਂ ਪਾਕ ਕੀਤਾ
ਸਰਵਰ ਹੋਇ ਕੇ ਔਲੀਆ ਅੰਬੀਆਂ ਦਾ, ਅੱਗੇ ਹੱਕ ਦੇ ਆਪ ਨੂੰ ਖ਼ਾਕ ਕੀਤਾ
ਕਰੇ ਉਮਤੀ ਉਮਤੀ ਰੋਜ਼ ਕਿਆਮਤ, ਖ਼ੁਸ਼ੀ ਛਡ ਕੇ ਜੀਉ ਗ਼ਮਨਾਮ ਕੀਤਾ

੩

ਚਾਰੇ ਯਾਰ ਰਸੂਲ ਦੇ ਚਾਰ ਗੌਹਰ, ਸੱਭਾ ਇਕ ਥੀਂ ਇਕ ਚੜ੍ਹੰਦੜੇ ਨੇ
ਅਬੂ ਬਕਰ ਤੇ ਉਮਰ, ਉਸਮਾਨ, ਅਲੀ, ਆਪੋ ਆਪਣੇ ਗੁਣੀ ਸੋਹੰਦੜੇ ਨੇ
ਜਿਨ੍ਹਾਂ ਸਿਦਕ ਯਕੀਨ ਤਹਿਕੀਕ ਕੀਤਾ, ਰਾਹ ਰੱਬ ਦੇ ਸੀਸ ਵਿਕੰਦੜੇ ਨੇ
ਜ਼ੌਕ ਛਡਕੇ ਜਿਨ੍ਹਾਂ ਨੇ ਜ਼ੁਹਦ ਕੀਤਾ, ਵਾਹ ਵਾਹ ਉਹ ਰੱਬ ਦੇ ਬੰਦੜੇ ਨੇ

੪

ਮਦ੍ਹਾ ਪੀਰ ਦੀ ਹੁੱਬ ਦੇ ਨਾਲ ਕੀਚੈ, ਜੈਂਦੇ ਖ਼ਾਦਮਾਂ ਦੇ ਵਿਚ ਪੀਰੀਆਂ ਨੀ
ਬਾਝ ਓਸ ਜਨਾਬ ਦੇ ਪਾਰ ਨਾਹੀਂ, ਲੱਖ ਢੂੰਡਦੇ ਫਿਰਨ ਫ਼ਕੀਰੀਆਂ ਨੀ
ਜੇਹੜੇ ਪੀਰ ਦੀ ਮਿਹਰ ਮਨਜ਼ੂਰ ਹੋਏ, ਘਰ ਤਿਨ੍ਹਾਂ ਦੇ ਪੀਰੀਆਂ ਮੀਰੀਆਂ ਨੀ
ਰੋਜ਼ ਹਸ਼ਰ ਦੇ ਪੀਰ ਦੇ ਤਾਲਬਾਂ ਨੂੰ, ਹੱਥ ਸਜੜੇ ਮਿਲਣਗੀਆਂ ਚੀਰੀਆਂ ਨੀ

੫

ਮੌਦੂਦ ਦਾ ਲਾਡਲਾ ਪੀਰ ਚਿਸ਼ਤੀ, ਸ਼ਕਰ ਗੰਜ ਮਸਊਦ ਭਰਪੂਰ ਹੈ ਜੀ
ਬਾਈਸ ਹੀ ਕੁਤਬਾਂ ਵਿਚ ਪੀਰ ਕਾਮਲ, ਜਿਸ ਦੀ ਆਜਜ਼ੀ ਜ਼ੁਹਦ ਮਨਜ਼ੂਰ ਹੈ ਜੀ
ਖ਼ਾਨਦਾਨ ਵਿਚ ਚਿਸ਼ਤ ਦੇ ਕਾਮਲੀਅਤ, ਸ਼ਹਿਰ ਫ਼ਕਰ ਦਾ ਪਟਣ ਮਾਮੂਰ ਹੈ ਜੀ
ਸ਼ਕਰ ਗੰਜ ਨੇ ਆਣ ਮੁਕਾਮ ਕੀਤਾ, ਦੁਖ ਦਰਦ ਪੰਜਾਬ ਦਾ ਦੂਰ ਹੈ ਜੀ

੬

ਯਾਰਾਂ ਅਸਾਂ ਨੂੰ ਆਣ ਸੁਆਲ ਕੀਤਾ, ਇਸ਼ਕ ਹੀਰ ਦਾ ਨਵਾਂ ਬਣਾਈਏ ਜੀ
ਏਸ ਪ੍ਰੇਮ ਦੀ ਝੋਕ ਦਾ ਸਭ ਕਿੱਸਾ, ਜੀਭਾ ਸੁਹਣੀ ਨਾਲ ਸੁਣਾਈਏ ਜੀ
ਨਾਲ ਅਜਬ ਬਹਾਰ ਦੇ ਸ਼ਿਅਰ ਕਹਿ ਕੇ, ਰਾਂਝੇ ਹੀਰ ਦਾ ਮੇਲ ਮਿਲਾਈਏ ਜੀ
ਯਾਰਾਂ ਨਾਲ ਮਜਾਲਸਾਂ ਵਿਚ ਬਹਿ ਕੇ, ਮਜ਼ਾ ਹੀਰ ਦੇ ਇਸ਼ਕ ਦਾ ਪਾਈਏ ਜੀ

੭

ਹੁਕਮ ਮੰਨ ਕੇ ਸੱਜਣਾਂ ਪਿਆਰਿਆਂ ਦਾ, ਕਿੱਸਾ ਅਜਬ ਬਹਾਰ ਦਾ ਜੋੜਿਆ ਏ
ਫ਼ਿਕਰਾ ਜੋੜ ਕੇ ਖ਼ੂਬ ਦਰੁੱਸਤ ਕੀਤਾ, ਨਵਾਂ ਫੁਲ ਗੁਲਾਬ ਦਾ ਤੋੜਿਆ ਏ
ਬਹੁਤ ਜੀਉ ਦੇ ਵਿਚ ਤਤਬੀਰ ਕਰਕੇ, ਫ਼ਰਹਾਦ ਪਹਾੜ ਨੂੰ ਤੋੜਿਆ ਏ
ਸੱਭਾ ਵੀਣ ਕੇ ਜ਼ੇਬ ਬਣਾਇ ਦਿੱਤਾ, ਜੇਹਾ ਇਤਰ ਗੁਲਾਬ ਨਚੋੜਿਆ ਏ

੮

ਇਕ ਤਖ਼ਤ ਹਜ਼ਾਰਿਓਂ ਗੱਲ ਕੀਚੇ, ਜਿਥੇ ਰਾਂਝਿਆਂ ਰੰਗ ਮਚਾਇਆ ਏ
ਜਿਥੇ ਛੈਲ ਗੱਭਰੂ ਅਲਬੇਲੜੇ ਨੀ, ਸੁੰਦਰ ਹਿੱਕ ਥੀਂ ਹਿੱਕ ਸਵਾਇਆ ਏ
ਵਾਲੇ ਕੋਕਿਲੇ ਮੁੰਦਰੇ ਮਝ ਲੁੰਙੀ, ਨਵਾਂ ਠਾਟ ਤੇ ਠਾਟ ਚੜ੍ਹਾਇਆ ਏ
ਕੇਹੀ ਸਿਫ਼ਤ ਹਜ਼ਾਰੇ ਦੀ ਆਖ ਸਕਾਂ, ਗੋਇਆ ਭਿਸਤ ਜ਼ਿਮੀ 'ਤੇ ਆਇਆ ਏ

੯

ਮੌਜੂ ਚੌਧਰੀ ਪਿੰਡ ਦੀ ਪਾਂਧ ਵਾਲਾ, ਚੰਗਾ ਭਾਈਆਂ ਦਾ ਸਰਦਾਰ ਆਹਾ
ਅੱਠ ਪੁਤਰ ਦੋ ਬੇਟੀਆਂ ਤਿਸਦੀਆਂ ਨੇ, ਵੱਡਾ ਟੱਬਰ ਤੇ ਪਰਿਵਾਰ ਆਹਾ
ਭਲੇ ਭਾਈਆਂ ਵਿਚ ਪਰਤੀਤ ਉਸ ਦੀ, ਮੰਨਿਆ ਚੌਂਤਰੇ 'ਤੇ ਸਰਕਾਰ ਆਹਾ
ਵਾਰਿਸਸ਼ਾਹ ਇਹ ਕੁਦਰਤਾਂ ਰੱਬ ਦੀਆਂ ਨੇ, ਧੀਦੋ ਨਾਲ ਉਸ ਬਹੁਤ ਪਿਆਰ ਆਹਾ

੧੦

ਬਾਪ ਕਰੇ ਪਿਆਰ ਤੇ ਵੈਰ ਭਾਈ, ਡਰ ਬਾਪ ਦੇ ਥੋਂ ਪਏ ਸੰਗਦੇ ਨੇ
ਗੁਝੇ ਮੇਹਣੇ ਮਾਰ ਕੇ ਸੱਪ ਵਾਂਙੂ, ਉਸ ਦੇ ਕਾਲਜੇ ਨੂੰ ਪਏ ਡੰਗਦੇ ਨੇ
ਕੋਈ ਵੱਸ ਨ ਚੱਲਣੇ ਕੱਢ ਛਡਣ, ਦੇਂਦੇ ਮੇਹਣੇ ਰੰਗ ਬਰੰਗ ਦੇ ਨੇ
ਵਾਰਿਸਸ਼ਾਹ ਇਹ ਗਰਜ਼ ਹੈ ਬਹੁਤ ਪਿਆਰੀ, ਹੋਰ ਸਾਕ ਨਾ ਸੈਨ ਨਾ ਅੰਗ ਦੇ ਨੇ

੧੧

ਤਕਦੀਰ ਸੇਤੀ ਮੌਜੂ ਫ਼ੌਤ ਹੋਇਆ, ਭਾਈ ਰਾਂਝੇ ਦੇ ਨਾਲ ਖਹੇੜਦੇ ਨੇ
ਖਾਏਂ ਰੱਜ ਕੇ ਘੂਰਦਾ ਫਿਰੇਂ ਰੰਨਾਂ, ਕੱਢ ਰਿੱਕਤਾਂ ਰਾਂਝੇ ਨੂੰ ਛੇੜਦੇ ਨੇ
ਨਿਤ ਸੱਜੜਾ ਘਾਉ ਕਲੇਜੜੇ ਦਾ, ਗੱਲਾਂ ਤ੍ਰਿੱਖੀਆਂ ਨਾਲ ਉਚੇੜਦੇ ਨੇ
ਭਾਈ ਭਾਬੀਆਂ ਵੈਰ ਦੀਆਂ ਕਰਨ ਚਾਲਾਂ, ਏਹਾ ਝੰਝਟ ਨਿਤ ਨਬੇੜਦੇ ਨੇ

੧੨

ਹਜ਼ਰਤ ਕਾਜ਼ੀ ਤੇ ਪੈਂਚ ਸਦਾਇ ਸਾਰੇ, ਭਾਈਆਂ ਜ਼ਿਮੀਂ ਨੂੰ ਕੱਛ ਪਵਾਈਆ ਈ
ਵੱਢੀ ਦੇਇ ਕੇ ਭੁਇੰ ਦੇ ਬਣੇ ਵਾਰਿਸ, ਬੰਜਰ ਜ਼ਿਮੀਂ ਰੰਝੇਟੇ ਨੂੰ ਆਈਆ ਈ
ਕੱਛਾਂ ਮਾਰ ਸ਼ਰੀਕ ਮਜਾਖ ਕਰਦੇ, ਭਾਈਆਂ ਰਾਂਝੇ ਦੀ ਬਾਬ ਬਣਾਈਆ ਈ
ਗੱਲ ਭਾਬੀਆਂ ਏਹ ਬਣਾਇ ਛੱਡੀ, ਮਗਰ ਜੱਟ ਦੇ ਫਕੜੀ ਲਾਈਆ ਈ

੧੩

ਪਿੰਡਾ ਚੱਟ ਕੇ ਆਰਸੀ ਨਾਲ ਵੇਖਣ, ਤਿਨ੍ਹਾ ਵਾਹਣ ਕੇਹਾ ਹਲ ਵਾਹੁਣਾ ਈ
ਪਿੰਡਾ ਪਾਲ ਕੇ ਚੋਪੜੇ ਪਟੇ ਜਿਨ੍ਹਾਂ, ਕਿਸੇ ਰੰਨ ਕੀ ਓਸ ਥੋਂ ਚਾਹੁਣਾ ਈ
ਜਿਹੜਾ ਭੁਈਂ ਦੇ ਮਾਮਲੇ ਕਰੇ ਬੈਠਾ, ਓਸ ਤੋੜ ਨਾ ਮੂਲ ਨਿਬਾਹੁਣਾ ਈ
ਦਿਹੇਂ ਵੰਝਲੀ ਵਾਹ ਕੇ ਰਾਤ ਗਾਵੇ, ਕਿਸੇ ਰੋਜ ਦਾ ਏਹ ਪਿਰਾਹੁਣਾ ਈ

੧੪

ਰਾਂਝਾ ਜੋਤਰਾ ਵਾਹ ਕੇ ਥਕ ਰਹਿਆ, ਲਾਹ ਅਰਲੀਆਂ ਛਾਉਂ ਨੂੰ ਆਉਂਦਾ ਹੈ
ਭੱਤਾ ਆਣ ਕੇ ਭਾਬੀ ਨੇ ਕੋਲ ਧਰਿਆ, ਹਾਲ ਆਪਣਾ ਖੋਲ੍ਹ ਵਿਖਾਉਂਦਾ ਹੈ
ਛਾਲੇ ਪਏ ਤੇ ਹੱਥ ਤੇ ਪੈਰ ਫੁੱਟੇ, ਸਾਥੋਂ ਵਾਹੀ ਦਾ ਕੰਮ ਨਾ ਆਉਂਦਾ ਹੈ
ਭਾਬੀ ਆਖਦੀ ਲਾਡਲਾ ਬਾਪ ਦਾ ਸੈਂ, ਵਾਰਿਸਸ਼ਾਹ ਪਿਆਰਾ ਹੀ ਮਾਉਂ ਦਾ ਹੈ

੧੫

ਰਾਂਝਾ ਆਖਦਾ ਭਾਬੀਓ ਵੈਰਨੋ ਨੀ, ਤੁਸਾਂ ਭਾਈਆਂ ਨਾਲ ਵਿਛੋੜਿਆ ਜੇ
ਖ਼ੁਸ਼ੀ ਰੂਹ ਨੂੰ ਬਹੁਤ ਦਿਲਗੀਰ ਕਰਕੇ, ਤੁਸਾਂ ਫੁਲ ਗੁਲਾਬ ਦਾ ਤੋੜਿਆ ਜੇ
ਸਕਿਆਂ ਭਾਈਆਂ ਨਾਲੋਂ ਵਿਛੋੜ ਮੈਨੂੰ, ਕੰਡਾ ਵਿਚ ਕਲੇਜੜੇ ਪੋੜਿਆ ਜੇ
ਭਾਈ ਜਿਗਰ ਤੇ ਜਾਨ ਸਾਂ ਅਸੀਂ ਅੱਠੇ, ਵੱਖੋ ਵੱਖ ਹੀ ਚਾਇ ਵਿਛੋੜਿਆ ਜੇ
ਜਦੋਂ ਸਫ਼ਾਂ ਹੋ ਟੁਰਨਗੀਆਂ ਤਰਫ਼ ਜੰਨਤ, ਵਾਰਿਸਸ਼ਾਹ ਦੀ ਵਾਗ ਨਾ ਮੋੜਿਆ ਜੇ

੧੬

ਕਰੇਂ ਆਕੜਾਂ ਖਾਇ ਕੇ ਦੁੱਧ ਚਾਵਲ, ਏਹ ਰੱਜ ਕੇ ਖਾਣ ਦੀਆਂ ਮਸਤੀਆਂ ਨੇ
ਆਖਣ ਦੇਵਰਾਂ ਨਾਲ ਨਿਹਾਲ ਹੋਈਆਂ, ਸਾਨੂੰ ਸਭ ਸ਼ਰੀਕਣੀਆਂ ਹੱਸਦੀਆਂ ਨੇ
ਏਹ ਰਾਂਝੇ ਦੇ ਨਾਲ ਹਨ ਘਿਓ ਸ਼ੱਕਰ, ਪਰ ਜੀਊ ਦਾ ਭੇਤ ਨਾ ਦਸਦੀਆਂ ਨੇ
ਰੰਨਾਂ ਡਿਗਦੀਆਂ ਵੇਖ ਕੇ ਛੈਲ ਮੁੰਡਾ, ਜਿਵੇਂ ਸ਼ਹਿਦ 'ਤੇ ਮੱਖੀਆਂ ਫਸਦੀਆਂ ਨੇ
ਇਕ ਤੂੰ ਕਲੰਕ ਹੈਂ ਅਸਾਂ ਲਗਾ, ਹੋਰ ਸਭ ਸੁਖਾਲੀਆਂ ਵਸਦੀਆਂ ਨੇ
ਘਰੋਂ ਨਿਕਲੇ ਜਦੋਂ ਤੂੰ ਮਰੇਂ ਭੁੱਖਾ, ਭੁਲ ਜਾਣ ਤੈਨੂੰ ਸੱਭੇ ਮਸਤੀਆਂ ਨੇ

੧੭

ਤੁਸਾਂ ਛੱਤਰੇ ਮਰਦ ਬਣਾ ਦਿਤੇ, ਸੱਪ ਰੱਸ਼ੀਆਂ ਦੇ ਕਰੋ ਡਾਰੀਓ ਨੀ
ਰਾਜੇ ਭੋਜ ਦੇ ਮੁਖ ਲਗਾਮ ਦੇ ਕੇ, ਚੜ੍ਹ ਦੌੜੀਆਂ ਹੋ ਟੂਨੇ ਹਾਰੀਓ ਨੀ
ਕੈਰੋ ਪਾਂਡਵਾਂ ਦੀ ਸਫਾ ਗਾਲ ਸੁੱਟੀ, ਜ਼ਰਾ ਗੱਲ ਦੇ ਨਾਲ ਬੁਰਿਆਰੀਓ ਨੀ
ਰਾਵਣ ਲੰਕ ਲੁਟਾਇਕੇ ਗਰਦ ਹੋਇਆ, ਵਾਰਿਸਸ਼ਾਹ ਫ਼ਕੀਰ ਦੀਓ ਮਾਰੀਓ ਨੀ

੧੮

ਭਾਬੀ ਆਖਦੀ ਗੁੰਡਿਆ ਮੁੰਡਿਆ ਵੇ, ਅਸਾਂ ਨਾਲ ਕੀ ਰਿੱਕਤਾਂ ਚਾਈਆਂ ਨੀ
ਅਲੀ ਜੇਠ ਤੇ ਜਿਨ੍ਹਾਂ ਫ਼ਤੂਹ ਦੇਵਰ, ਡੁੱਬ ਮੋਈਆਂ ਉਹ ਭਰਜਾਈਆਂ ਨੀ

ਘਰੋ ਘਰੀ ਵਿਚਾਰਦੇ ਲੋਕ ਸਾਰੇ, ਸਾਨੂੰ ਕੇਹੀਆਂ ਫਾਹੀਆਂ ਪਾਈਆਂ ਨੀ
ਵਾਰਿਸ ਗੱਲ ਨ ਬਣੇਗੀ ਨਾਲ ਸਾਡੇ, ਪਰ੍ਹਾਂ ਜਾਹ ਸਿਆਲਾਂ ਦੀਆਂ ਜਾਈਆਂ ਨੀ

੧੯

ਮੂੰਹ ਬੁਰਾ ਦਿਸੇਂਦੜਾ ਭਾਬੀਏ ਨੀ, ਸੜੇ ਹੋਏ ਫ਼ਕੀਰ ਕਿਉਂ ਸਾੜਨੀ ਏਂ
ਤੇਰੇ ਗੋਚਰਾ ਕੰਮ ਕੀ ਪਿਆ ਮੇਰਾ, ਸਾਨੂੰ ਬੋਲੀਆਂ ਨਾਲ ਕਿਉਂ ਮਾਰਨੀ ਏਂ
ਕੋਠੇ ਚਾੜ੍ਹ ਕੇ ਪੌੜੀਆਂ ਖਿੱਚ ਲੈਂਦੀ, ਕੇਹੇ ਕਲਾ ਦੇ ਮਹਿਲ ਉਸਾਰਨੀ ਏਂ
ਵਾਰਿਸਸ਼ਾਹ ਦੇ ਨਾਲ ਕੀ ਪਿਆ ਤੈਨੂੰ, ਪਰ ਪੇਕਿਆਂ ਵਲੋਂ ਗਵਾਰਨੀ ਏਂ

੨੦

ਸਿੱਧਾ ਹੋਇ ਕੇ ਰੋਟੀਆਂ ਖਾਹ ਜੱਟਾ, ਅੜੀਆਂ ਕਾਹਨੂੰ ਏਡੀਆਂ ਚਾਈਆਂ ਨੀ
ਤੇਰੀ ਪਣਘਟਾਂ ਦੇ ਉਤੇ ਪੇਓ-ਪੇਈ, ਧੁੰਮਾਂ ਤ੍ਰਿਞਣਾਂ ਦੇ ਵਿਚ ਪਾਈਆਂ ਨੀ
ਘਰ-ਬਾਰ ਵਿਸਾਰ ਕੇ ਖ਼ਵਾਰ ਹੋਇਆ, ਝੋਕਾਂ ਪ੍ਰੇਮ ਦੀਆਂ ਕਿਸੇ ਨੇ ਲਾਈਆਂ ਨੀ
ਜ਼ੁਲਫ਼ਾਂ ਖਿੰਡ ਕੇ ਕਾਲੀਆਂ, ਭੌਰ ਵਾਂਙੂੰ, ਜੌਕਾਂ ਹਿੱਕ 'ਤੇ ਆਣ ਬਹਾਈਆਂ ਨੀ
ਵਾਰਿਸ਼ਸ਼ਾਹ ਏਹ ਜਿਨ੍ਹਾਂ ਦਾ ਚੰਨ ਦੇਵਰ, ਘੋਲ ਘਤੀਆਂ ਸਭ ਭਰਜਾਈਆਂ ਨੀ

੨੧

ਅਠਖੇਲੀਆ ਅਹਿਲ ਦੀਵਾਨਿਆ ਵੇ, ਥੁੱਕਾ ਮੋਢਿਆਂ ਦੇ ਉਤੋਂ ਸੱਟਣਾ ਹੈਂ
ਚੀਰਾਂ ਬੰਨ੍ਹ ਕੇ ਭੰਬੜੇ ਵਾਲ ਚੋਪੜ, ਵਿਚ ਤ੍ਰਿੰਞਣਾਂ ਫੇਰੀਆਂ ਘੱਤਣਾ ਹੈਂ
ਰੋਟੀ ਖਾਧਿਆਂ ਲੂਣ ਜੇ ਪਵੇ ਥੋੜਾ, ਚਾ ਅੰਙਣੇਂ ਦੇ ਵਿਚ ਸੱਟਣਾ ਹੈਂ
ਕੰਮ ਕਰੇਂ ਨਾਹੀਂ ਹਛਾ ਖਾਏਂ ਪਹਿਨੇਂ, ਵਾਰਿਸਸ਼ਾਹ ਕਿਉਂ ਆਪ ਨੂੰ ਪੱਟਣਾ ਹੈਂ

੨੨

ਭੁਲ ਗਏ ਹਾਂ ਵੜੇ ਹਾਂ ਆਣ ਵੇਹੜੇ, ਸਾਨੂੰ ਬਖ਼ਸ਼ ਲੈ ਡਾਰੀਏ ਵਾਸਤਾ ਈ
ਹਥੋਂ ਤੇਰਿਓਂ ਦੇਸ਼ ਮੈਂ ਛਡ ਜਾਸਾਂ, ਰਖ (ਦੇਸ) ਹੈਂਸਿਆਰੀਏ ਵਾਸਤਾ ਈ
ਦਿਹੇਂ ਰਾਤ ਤੈਂ ਜ਼ੁਲਮ 'ਤੇ ਲੱਕ ਬੱਧਾ, ਮੁੜੀਂ ਰੂਪ ਸ਼ਿੰਗਾਰੀਏ ਵਾਸਤਾ ਈ
ਨਾਲ ਹੁਸਨ ਦੇ ਫਿਰੇਂ ਗੁਮਾਨ ਲੱਦੀ, ਸਮਝ ਮਸਤ ਹੰਕਾਰੀਏ ਵਾਸਤਾ ਈ
ਵਾਰਿਸਸ਼ਾਹ ਨੂੰ ਮਾਰ ਨਾ ਭਾਗ ਭਰੀਏ, ਅਨੀ ਮੁਣਸ ਪਿਆਰੀਏ ਵਾਸਤਾ ਈ

੨੩

ਸਾਡਾ ਹੁਸਨ ਪਸੰਦ ਨਾ ਲਿਆਂਵਣਾ ਹੈਂ, ਜਾਹ ਹੀਰ ਸਿਆਲ ਵਿਵਾਹ ਲਿਆਵੀਂ
ਵਾਹ ਵੰਝਲੀ ਪ੍ਰੇਮ ਦੀ ਘੱਤ ਜਾਲੀ, ਕਾਈ ਨੱਢੀ ਸਿਆਲਾਂ ਦੀ ਫਾਹ ਲਿਆਵੀਂ
ਤੈਥੇ ਵਲ ਹੈ ਰੰਨਾਂ ਵਿਲਾਵਣੇ ਦਾ, ਰਾਣੀ ਕੋਕਲਾਂ ਮਹਿਲ ਤੋਂ ਲਾਹ ਲਿਆਵੀਂ
ਵਾਰਿਸਸ਼ਾਹ ਜੇ ਕੱਢਣੀ ਮਿਲੇ ਨਾਹੀਂ, ਰਾਤੀਂ ਕੰਧ ਪਿਛਵਾੜਿਓਂ ਢਾਹ ਲਿਆਵੀਂ

੨੪

ਨੱਢੀ ਸਿਆਲਾਂ ਦੀ ਵਿਆਹ ਕੇ ਲਿਅ ਵਸਾਂ ਮੈਂ, ਕਰੋ ਬੋਲੀਆਂ ਅਤੇ ਠਠੋਲੀਆਂ ਨੀ
ਬਹੇ ਘੱਤ ਪੀੜਾ ਵਾਂਙ ਮਹਿਰੀਆਂ ਦੇ, ਹੋਣ ਤੁਸਾਂ ਜੇਹੀਆਂ ਅੱਗੇ ਗੋਲੀਆਂ ਨੀ
ਮੱਝੂ ਵਾਹ ਵਿਚ ਬੋੜੀਏ ਭਾਬੀਏ ਨੂੰ, ਹੋਵਣ ਤੁਸਾਂ ਜੇਹੀਆਂ ਬੜ-ਬੋਲੀਆਂ ਨੀ
ਵਾਰਿਸ ਬਸ ਕਰੀਂ ਅਸੀਂ ਰਜ ਰਹੇ, ਭਰ ਦਿੱਤੀਆਂ ਜੇ ਤੁਸਾਂ ਝੋਲੀਆਂ ਨੀ

੨੫

ਕੇਹਾ ਭੇੜ ਮਚਾਇਓ ਕੱਚਿਆ ਵੇ, ਮੱਥਾ ਲਾਇਓ ਸੌਂਕਣਾਂ ਵਾਂਙ ਕੇਹਾ
ਜਾਹ ਸੱਜਰਾ ਕੰਮ ਗਵਾ ਨਾਹੀਂ, ਹੋਇ ਜਾਸੀਆ ਜੋਬਨਾ ਫੇਰ ਬੇਹਾ
ਤੁਸੀਂ ਦੇਹੋ ਰੱਖੋ, ਅਸੀਂ ਛੱਡ ਚੱਲੇ, ਲਾਹ ਝਗੜਾ ਭਾਬੀਏ ਗੱਲ ਏਹਾ
ਰਾਂਝੇ ਖਾ ਗੁੱਸਾ ਸਿਰ ਧੌਲ ਮਾਰੀ, ਕੇਹੀ ਚੰਬੜੀ ਉੱਨ ਨੂੰ ਵਾਂਙ ਲੇਹਾ
ਹੱਥ ਪਕੜ ਕੇ ਜੁੱਤੀਆਂ ਮਾਰ ਬੂਹਲ, ਰਾਂਝਾ ਹੋ ਟੁਰਿਆ ਵਾਰਿਸਸ਼ਾਹ ਜੇਹਾ

੨੬

ਖ਼ਬਰ ਭਾਈਆਂ ਨੂੰ ਲੋਕਾਂ ਜਾਇ ਦਿੱਤੀ, ਧੀਦੋ ਉੱਠ ਹਜ਼ਾਰਿਓਂ ਚਲਿਆ ਜੇ
ਹਲ ਵਾਹੁਣਾ ਓਸ ਥੋਂ ਹੋਵੇ ਨਾਹੀਂ, ਮਾਰ ਬੋਲੀਆਂ ਭਾਬੀਆਂ ਘਲਿਆ ਜੇ
ਪਕੜ ਰਾਹ ਟੁਰਿਆ ਹੰਝੂ ਨੈਣ ਰੋਵਣ, ਜਿਵੇਂ ਨਦੀ ਦਾ ਨੀਰ ਉਛੱਲਿਆ ਜੇ
ਵਾਰਿਸਸ਼ਾਹ ਦੇ ਵਾਸ਼ਤੇ ਭਾਈਆਂ ਨੇ, ਅੱਧਵਾਟਿਓਂ ਰਾਹ ਜਾ ਮੱਲਿਆਂ ਜੇ

੨੭

ਰੂਹ ਛੱਡ ਕਲਬੂਤ ਜਿਉਂ ਵਿਦਾ ਹੁੰਦਾ, ਤਿਵੇਂ ਏਹ ਦਰਵੇਸ਼ ਸਿਧਾਰਿਆ ਹੈ
ਅੰਨ-ਪਾਣੀ ਹਜ਼ਾਰੇ ਦਾ ਕਸਮ ਕਰਕੇ, ਕਸਦ ਝੰਗ ਸਿਆਲ ਚਿਤਾਰਿਆ ਹੈ
ਕੀਤਾ ਰਿਜ਼ਕ ਨੇ ਆਣ ਉਦਾਸ ਰਾਂਝਾ, ਚਲੋ ਚਲ ਹੀ ਜੀਉ ਪੁਕਾਰਿਆ ਹੈ
ਕੱਛੇ ਵੰਝਲੀ ਮਾਰ ਕੇ ਰਵਾਂ ਹੋਇਆ, ਵਾਰਿਸਸ਼ਾਹ ਨੇ ਵਤਨ ਵਿਸਾਰਿਆ ਹੈ

੨੮

ਆਖ ਰਾਂਝਿਆਂ ਭਾ ਕੀ ਬਣੀ ਤੇਰੇ, ਦੇਸ ਆਪਣਾ ਛੱਡ ਸਿਧਾਰ ਨਾਹੀਂ
ਵੀਰ ਅੰਬੜੀ-ਜਾਇਆ ਜਾਹ ਨਾਹੀ, ਸਾਨੂੰ ਨਾਲ ਫ਼ਿਰਾਕ ਦੇ ਮਾਰ ਨਾਹੀਂ
ਏਹ ਬਾਂਦੀਆ ਤੇ ਅਸੀਂ ਵੀਰ ਤੇਰੇ, ਕੋਈ ਹੋਰ ਵਿਚਾਰ ਵਿਚਾਰ ਨਾਹੀਂ
ਬਖ਼ਸ਼ ਏਹ ਗੁਨਾਹ ਤੂੰ ਭਾਬੀਆਂ ਨੂੰ, ਕੌਣ ਜੰਮਿਆ ਜੋ ਗੁਨਹਿਗਾਰ ਨਹੀਂ

੨੯

ਭਾਈਆਂ ਬਾਝ ਨ ਮਜਲਸਾਂ ਸੋਂਹਦੀਆਂ ਨੇ, ਅਤੇ ਭਾਈਆਂ ਬਾਝ ਬਹਾਰ ਨਾਹੀਂ
ਭਾਈ ਮਰਨ ਤਾਂ ਪੌਂਦੀਆਂ ਭਜ ਬਾਹਾਂ, ਬਿਨਾਂ ਭਾਈਆਂ ਪਰ੍ਹੇ ਪਰਵਾਰ ਨਾਹੀਂ

ਲਖ ਓਟ ਹੈ ਭਾਈਆਂ ਵਸਦਿਆਂ ਦੀ, ਭਾਈਆਂ ਜੀਂਵਦਿਆਂ ਦੇ ਕਾਈ ਹਾਰ ਨਾਹੀਂ
ਭਾਈ ਢਾਹੁੰਦੇ, ਭਾਈ ਉਸਾਰਦੇ ਨੇ, ਵਾਰਿਸ ਭਾਈਆਂ ਬਾਝੋਂ ਬੇਲੀ ਯਾਰ ਨਾਹੀਂ

੩੦

ਭਰਜਾਈਆਂ ਆਖਿਆ ਰਾਂਝਿਆ ਵੇ, ਅਸੀਂ ਬਾਂਦੀਆਂ ਤੇਰੀਆ ਹੰਨੀਆਂ ਹਾਂ
ਨਾਓਂ ਲਿਆ ਹੈ ਜਦੋਂ ਤੂੰ ਜਾਵਣੇ ਦਾ, ਅਸੀਂ ਹੰਝੂਆਂ ਰੱਤ ਦੀਆਂ ਹੰਨੀਆਂ ਹਾਂ
ਜਾਨ ਮਾਲ ਕੁਰਬਾਨ ਹੈ ਤੁਧ ਉਤੋਂ, ਅਤੇ ਜੋ ਕੁਝ ਕਹੇਂ ਸੋ ਹੁੰਨੀਆਂ ਹਾਂ
ਸਾਨੂੰ ਸਬਰ ਕਰਾਰ ਨਾ ਆਂਵਦਾ ਹੈ, ਵਾਰਿਸਸਾਹ ਥੋਂ ਜਦੋਂ ਵਿਛੁੰਨੀਆਂ ਹਾਂ

੩੧

ਭਾਬੀ ਰਿਜ਼ਕ ਉਦਾਸ ਜਾਂ ਹੋ ਟੁਟਿਆ, ਹੁਣ ਕਾਸਨੂੰ ਖਲੀਆਂ ਹਟਕਦੀਆਂ ਹੋ
ਪਹਿਲਾਂ ਸਾੜ ਕੇ ਜੀਊ ਨਿਮਾਨੜੇ ਨੂੰ, ਪਿਛੋਂ ਮਲ੍ਹਮਾਂ ਲਾਵਣੇ ਲਗਦੀਆਂ ਹੋ
ਭਾਈ ਸਾਕ ਸਨ ਸੋ ਤੁਸਾਂ ਵਖ ਕੀਤੇ, ਤੁਸੀਂ ਸਾਕ ਕੀ ਸਾਡੀਆਂ ਲਗਦੀਆਂ ਹੋ
ਵਾਰਿਸਸ਼ਾਹ ਇਕੱਲੜਾ ਕੀ ਕਰਸੀ, ਤੁਸੀਂ ਸਤ ਇਕੱਠੀਆਂ ਵਗਦੀਆਂ ਹੋ

੩੨

ਵਾਹਿ ਲਾਇ ਰਹੇ ਭਾਈ ਭਾਬੀਆਂ ਭੀ, ਰਾਂਝਾ ਉੱਠ ਹਜ਼ਾਰਿਓਂ ਧਾਇਆ ਹੈ
ਭੁੱਖ ਨੰਗ ਨੂੰ ਝਾਗ ਕੇ ਪੰਧ ਕਰਕੇ, ਰਾਤੀਂ ਵਿਚ ਮਸੀਤ ਦੇ ਆਇਆ ਹੈ
ਹੱਥ ਵੰਝਲੀ ਪਕੜ ਕੇ ਰਾਤ ਅੱਧੀ, ਓਥੇ ਰਾਂਝੇ ਨੂੰ ਮਜ਼ਾ ਭੀ ਆਇਆ ਹੈ
ਰੰਨ ਮਰਦ ਨਾ ਪਿੰਡ ਵਿਚ ਰਿਹਾ ਕੋਈ, ਸੱਭਾ ਗਿਰਦ ਮਸੀਤ ਦੇ ਆਇਆ ਹੈ
ਵਾਰਿਸਸ਼ਾਹ ਮੀਆਂ ਪੰਡ ਝਗੜਿਆਂ ਦੀ, ਪਿਛੋਂ ਮੁਲਾਂ ਮਸੀਤ ਦਾ ਆਇਆ ਹੈ

੩੩

ਮਸਜਿਦ ਬੈਤੁਲ-ਅਤੀਕ ਮਿਸਾਲ ਆਹੀ, ਖ਼ਾਨੇ ਕਾਹਬਿਓਂ ਡੌਲ ਉਤਾਰੀਆਂ ਨੇ
ਗੋਇਆ ਅਕਸਾ ਦੇ ਨਾਲ ਦੀ ਭੈਣ ਦੂਜੀ, ਸ਼ਾਇਦ ਸੰਦਲੀ ਨੂਰ ਉਸਾਰੀਆਂ ਨੇ
ਪੜ੍ਹਨ ਫਾਜ਼ਲ ਤੇ ਦਰਸ ਦਰਵੇਸ਼ ਮੁਫ਼ਤੀ, ਖ਼ੂਬ ਕੱਢੀ ਇਲਹਾਨਿ-ਪੁਰਕਾਰੀਆਂ ਨੇ
ਤਅਲੀਲ ਮੀਜ਼ਾਨ ਤੇ ਸਰਫ ਵਾਹੀ, ਸਰਫਾ ਮੀਰ ਭੀ ਯਾਦ ਪੁਕਾਰੀਆਂ ਨੇ
ਕਾਜ਼ੀ ਕੁਤਬ ਤੇ ਕਿਨਜ਼ ਅਨਵਾਹ ਚੌਦਾਂ, ਮਸਊਦੀਆਂ ਜਿਲਦ ਸਵਾਰੀਆਂ ਨੇ
ਖ਼ਾਨੀ ਨਾਲ ਮਜਮੂਹਾ ਸੁਲਤਾਈਆਂ ਦੈ, ਅਤੇ ਹੈਰਤੁਲ-ਫ਼ਿਕਾ ਨਵਾਰੀਆਂ ਨੇ
ਫ਼ਤਾਵਿ ਬਰਹਿਨਾ ਮਨਜ਼ੂਮ ਸ਼ਹਾਂ, ਨਾਲ ਜ਼ਬਦੀਆਂ ਹਿਫ਼ਜ਼ ਕਰਾਰੀਆਂ ਨੇ
ਮਆਰਫੁਲ ਨਬੁਵਤਾਂ ਅਤੇ ਖ਼ਲਾਸਿਆਂ ਥੋਂ, ਰੋਜ਼ੇ ਨਾਲ ਇਖ਼ਲਾਕ ਪਸਾਰੀਆਂ ਨੇ
ਜ਼ੱਰਾਦੀਆਂ ਦੇ ਨਾਲ ਸ਼ਰਾ ਮੁੱਲਾਂ, ਜਿਨਜ਼ਨੀਆਂ ਨਹਿਵ ਨਤਾਰੀਆਂ ਨੇ
ਕਰਨ ਹਿਫ਼ਜ਼ ਕੁਰਾਨ ਤਫ਼ਸੀਰ ਦੌਰਾਂ, ਗ਼ੈਰ ਸ਼ਰ੍ਹਾ ਨੂੰ ਦੁੱਰਿਆਂ ਮਾਰੀਆਂ ਨੇ
ਇਕ ਨਜ਼ਮ ਦੇ ਦਰਸ ਹਰਕਰਨ ਪੜ੍ਹਦੇ, ਨਾਮ ਹੱਕ ਅਤੇ ਖ਼ਾਲਕ ਬਾਰੀਆਂ ਨੇ
ਗੁਲਿਸਤਾਂ ਬੋਸਤਾਂ ਨਾਲ ਬਹਾਰ-ਦਾਨਿਸ਼, ਤੂਤੀਉਂ ਨ ਮਿਉਂ ਵਾਹਿਦ-ਬਾਰੀਆਂ ਨੇ

ਮੁਨਸ਼ਾਤ ਨਸਾਬ ਤੇ ਅਬੁਲਫ਼ਜ਼ਲਾਂ, ਸ਼ਾਹ-ਨਾਮਿਉਂ ਰਾਜ਼ਕ-ਬਾਰੀਆਂ ਨੇ
ਕਿਰਾਨੁਲ ਸਾਦੈਨ ਦੀਵਾਨ ਹਾਫ਼ਿਜ਼, ਵਾਰਿਸਸ਼ਾਹ ਨੇ ਲਿਖ ਸਵਾਰੀਆਂ ਨੇ

੩੪

ਕਲਮ-ਦਾਨ ਦਫ਼ਤੈਨ ਦਵਾਤ ਪੱਟੀ, ਨਾਵੇਂ ਏਮਲੇ ਵੇਖਦੇ ਲੜਕਿਆਂ ਦੇ
ਲਿਖਣ ਨਾਲ ਮੁਸਊਦਿਆਂ ਸ਼ਿਆਕ ਖ਼ਸਰੇ, ਸ਼ਿਆਹ ਅਵਾਰਜ਼ੇ ਲਿਖਦੇ ਵਰਕਿਆਂ ਦੇ
ਇਕ ਭੁਲ ਕੇ ਐਨ ਦਾ ਗ਼ੈਨ ਵਾਚਣ, ਮੁੱਲਾਂ ਜਿੰਦ ਕੱਢਣ ਨਾਲ ਕੜਕਿਆਂ ਦੇ
ਇਕ ਆਵਦੇ ਸ਼ੌਕ ਜੁਜ਼ਦਾਨ ਲੈ ਕੇ, ਵਾਰਿਸਸ਼ਾਹ ਹੋਰੀਂ ਨਾਲ ਤੜਕਿਆਂ ਦੇ

੩੫

ਮੁੱਲਾਂ ਆਖਿਆ ਚੂੰਡਿਆਂ ਵੇਖਦਿਆਂ ਹੀ, ਗ਼ੈਰ ਸ਼ਰ੍ਹਾ ਤੂੰ ਕੌਣ ਹੈਂ ਦੂਰ ਹੋਵੇ
ਏਥੇ ਲੁੱਚਿਆਂ ਦੀ ਕਾਹੀ ਜਾ ਨਾਹੀਂ, ਪਟੇ ਦੂਰ ਕਰ ਹੱਕ ਮਨਜ਼ੂਰ ਹੋਵੇ
ਅਨਲਹੱਕ ਕਹਾਵਣਾ ਕਿਬਰ ਕਰ ਕੇ, ਓੜਕ ਮਰੇਂਗਾ ਵਾਂਙ ਮਨਸੂਰ ਹੋਵੇ
ਵਾਰਿਸਸ਼ਾਹ ਨਾ ਹਿੰਙ ਦੀ ਬਾਸ ਛੁਪਦੀ, ਭਾਵੇਂ ਰਸਮਸੀ ਵਿਚ ਕਾਫ਼ੂਰ ਹੋਵੇ

੩੬

ਦਾੜ੍ਹੀ ਸ਼ੇਖ਼ ਦੀ ਅਮਲ ਸ਼ੈਤਾਨ ਵਾਲੇ, ਕੇਹਾ ਰਾਨਿਉ ਜਾਂਦਿਆਂ ਰਾਹੀਆਂ ਨੂੰ
ਅੱਗੇ ਕੱਢ ਕੁਰਾਨ ਤੇ ਬਹੇ ਮਿੰਬਰ, ਕੇਹਾ ਅੱਡਿਉ ਮਕਰ ਦੀਆਂ ਫਾਹੀਆਂ ਨੂੰ
ਏਹ ਪਲੀਤ ਤੇ ਪਾਕ ਦਾ ਕਰੋ ਵਾਕਫ਼, ਅਸੀਂ ਜਾਣੀਏ ਸ਼ਰ੍ਹਾ ਗਵਾਹੀਆਂ ਨੂੰ
ਜਿਹੜੀ ਥਾਉਂ ਨਾਪਾਕ ਲੈ ਵਿਚ ਵੜਿਉਂ, ਸ਼ੁਕਰ ਰੱਬ ਦੀਆਂ ਬੇਪਰਵਾਹੀਆਂ ਨੂੰ
... ... ... ... ... ... ... ... ... ... ... ... ... ... ... ... ...
ਵਾਰਿਸਸ਼ਾਹ ਵਿਚ ਹੁਜਰਿਆਂ ਫ਼ਿਹਲ ਕਰਦੇ, ਮੁਲਾਂ ਲਾਂਵਦੇ ਜੋਤਰੇ ਵਾਹੀਆਂ ਨੂੰ

੩੭

ਘਰ ਰੱਬ ਦੇ ਮਸਜਦਾਂ ਹੋਂਦੀਆਂ ਨੇ, ਓਥੇ ਗ਼ੈਰ ਸ਼ਰ੍ਹਾ ਨਾਹੀਂ ਵਾੜੀਏ ਓ
ਕੁੱਤਾ ਅਤੇ ਫ਼ਕੀਰ ਪਲੀਤ ਹੋਵੇ, ਨਾਲ ਦੁੱਰਿਆਂ ਦੇ ਬੰਨ੍ਹ ਮਾਰੀਏ ਓ
ਤਾਰਕ ਹੋਇ ਸਲਾਤ ਦਾ, ਪੱਟੇ ਰੱਖੇ, ਲਬਾਂ ਵਾਲਿਆਂ ਮਾਰ ਪਛਾੜੀਏ ਓ
ਨੀਵਾਂ ਕਪੜਾ ਹੋਵੇ ਤਾਂ ਪਾੜ ਸੁੱਟੀਏ, ਲੱਬਾਂ ਹੋਣ ਦਰਾਜ਼ ਤਾਂ ਸਾੜੀਏ ਓ
ਜਿਹੜਾ ਫ਼ਿਕ੍ਹਾ ਅਸੂਲ ਦਾ ਨਹੀਂ ਵਾਕਫ਼, ਉਹਨੂੰ ਤੁਰਤ ਸੂਲੀ ਉੱਤੇ ਚਾੜ੍ਹੀਏ ਓ
ਵਾਰਿਸਸ਼ਾਹ ਖ਼ੁਦਾਇ ਦਿਆਂ ਦੁਸ਼ਮਣਾਂ ਨੂੰ, ਦੂਰੋਂ ਕੁੱਤਿਆਂ ਵਾਂਙ ਦੁਰਕਾਰੀਏ ਓ

੩੮

ਸਾਨੂੰ ਦਸ ਨਮਾਜ਼ ਹੈ ਕਾਸਦੀ ਜੀ, ਕਾਸ ਨਾਲ ਬਣਾਇਕੇ ਸਾਰੀਆ ਨੇ
ਕੰਨ ਨੱਕ ਨਮਾਜ਼ ਦੇ ਹੈਣ ਕਿਤਨੇ, ਮੱਥੇ ਕਿਨਾਂ ਦੇ ਧੁਰੋਂ ਇਹ ਮਾਰੀਆ ਨੇ

ਲੰਮੇ ਕੱਦ ਚੌੜੀ ਕਿਸ ਹਾਣ ਦੀ ਹੈ, ਕਿਸ ਚੀਜ਼ ਦੇ ਨਾਲ ਸਵਾਰੀਆ ਨੇ
ਵਾਰਿਸ ਕਿੱਲੀਆਂ ਕਿਤਨੀਆਂ ਏਸ ਦੀਆਂ ਨੇ, ਕਿਸ ਨਾਲ ਏਹ ਬੰਨ੍ਹ ਉਤਾਰੀਆਂ ਨੇ

੩੯

ਤੁਸੀਂ ਵਿਚ ਖ਼ੁਦਾਇ ਦੇ ਖ਼ਾਨਿਆਂ ਦੇ, ਗੋਜ਼ ਵਾਹ ਕੇ ਦਸ ਕਿਉਂ ਮਾਰਦੇ ਹੋ
ਝੂਠ ਗ਼ੀਬਤਾਂ ਅਤੇ ਹਰਾਮ ਕਰਨਾ,... ... ... ... ... ... ... ... ... ...
... ... ... ... ... ... ... ... ... ... ... ... ... ... ... ... ... ... ... ...

੪੦

ਬਾਸ ਹਲਵਿਆਂ ਦੀ ਖ਼ਬਰ ਮੁਰਦਿਆਂ ਦੀ, ਨਾਲ ਦੁਆਇ ਦੇ ਜੀਂਵਦੇ ਮਾਰਦੇ ਹੋ
ਅੰਨ੍ਹੇ ਕੋੜ੍ਹਿਆਂ ਲੂਲਿਆਂ ਵਾਂਙ ਬੈਠੇ, ਕੁਰ੍ਹਾ ਮਰਨ ਜਹਾਨ ਦੇ ਮਾਰਦੇ ਹੋ
ਸ਼ਹ੍ਹਾ ਚਾਇ ਸਰਪੋਸ਼ ਬਣਾਇਆ ਜੇ, ਰਵਾਦਾਰ ਵੱਡੇ ਗੁਨਾਹਗਾਰ ਦੇ ਹੋ
ਵਾਰਿਸਸ਼ਾਹ ਮੁਸਾਫਰਾਂ ਆਇਆਂ ਨੂੰ, ਚਲੇ ਚਲ ਹੀ ਪਏ ਪੁਕਾਰਦੇ ਹੋ

੪੧

ਮੁਲਾਂ ਆਖਿਆ ਨਾਮਾਕੂਮ ਜੱਟਾ, ਫ਼ਰਜ਼... ... ...ਰਾਤ ਗੁਜ਼ਾਰ ਜਾਹੀਂ
ਫ਼ਜਰ ਹੁੰਦੀ ਥੋਂ ਅੱਗੇ ਹੀ ਉਠ ਇਥੋਂ, ਸਿਰ ਕੱਜ ਕੇ ਮਸਜਦੋਂ ਨਿਕਲ ਜਾਹੀਂ
ਘਰ ਰੱਬ ਦੇ ਮਸਜਦਾਂ ਹੁੰਦੀਆਂ ਨੇ, ਅਜਗ਼ੈਬ ਦੀਆਂ ਹੁਜਤਾਂ ਨਾ ਉਠਾਹੀਂ
ਵਾਰਿਸਸ਼ਾਹ ਖ਼ੁਦਾਇ ਦਿਆਂ ਖ਼ਾਨਿਆਂ ਨੂੰ, ਇਹ ਮੁੱਲਾਂ ਵੀ ਚੰਬੜੇ ਨੇ ਬਲਾਈਂ

੪੨

ਚਿੜੀ ਚੂਕਦੀ ਨਾਲ ਜਾਂ ਟੁਰੇ ਪਾਂਧੀ, ਪਈਆਂ ਦੁਧ ਦੇ ਵਿਚ ਮਧਾਣੀਆਂ ਨੇ
ਉੱਠ ਗ਼ੁਸਲ ਦੇ ਵਾਸਤੇ ਜਾ ਪਹੁਤੇ, ਸੇਜਾਂ ਰਾਤ ਨੂੰ ਜਿਨ੍ਹਾਂ ਨੇ ਮਾਣੀਆਂ ਨੇ
ਰਾਂਝੇ ਕੂਚ ਕੀਤਾ ਆਇਆ ਨਦੀ ਉਤੇ, ਸਾਥ ਲਾਹਿਆ ਪਾਰ ਮੁਹਾਣਿਆਂ ਨੇ
ਵਾਰਿਸਸ਼ਾਹ ਮੀਆਂ ਲੁਡਣ ਵਡਾ ਕੁੱਪਨ, ਕੁੱਪਾ ਸ਼ਾਹਿਦ ਦਾ ਲੱਦਿਆ ਬਾਣੀਆਂ ਨੇ

੪੩

ਰਾਂਝੇ ਆਖਿਆ ਪਾਰ ਲੰਘਾਇ ਅੱਬਾ, ਮੈਨੂੰ ਚਾੜ੍ਹ ਲੈ ਰੱਬ ਦੇ ਵਾਸਤੇ ਤੇ
ਅਸੀਂ ਰੱਬ ਕੀ ਜਾਣਦੇ ਭੈਣ-ਪਾੜਾ, ਬੇੜਾ ਠੇਲ੍ਹਦੇ ਲੱਬ ਦੇ ਵਾਸਤੇ ਤੇ
ਅਸਾਂ ਰਿਜ਼ਕ ਕਮਾਵਣਾਂ ਨਾਲ ਹੀਲੇ, ਬੇੜੀ ਖਿੱਚਦੇ ਢੱਬ ਦੇ ਵਸਤੇ ਤੇ
ਵਾਰਿਸਸ਼ਾਹ ਮੈਂ ਰੁਸ ਕੇ ਆਇਆ ਹਾਂ, ਝੱਟ ਕਰਾਂ ਸਬੱਬ ਦੇ ਵਾਸਤੇ ਤੇ

੪੪

ਪੈਸਾ ਖੋਲ੍ਹ ਕੇ ਹੱਥ ਜੋ ਧਰੇਂ ਮੇਰੇ, ਗੋਦੀ ਚਾੜ੍ਹ ਕੇ ਪਾਰ ਉਤਾਰਨਾ ਹਾਂ
ਅਤੇ ਵੇਕਿਆ ! ਮੁਫ਼ਤ ਜੋ ਕੰਨ ਖਾਏਂ, ਚਾਇ ਬੇੜੀਉਂ ਜ਼ਿਮੀਂ ਤੇ ਮਾਰਨਾ ਹਾਂ

ਜਿਹੜਾ ਕੱਪੜਾ ਦਏ ਤੇ ਨਕਦ ਮੈਨੂੰ, ਸੱਤਾ ਉਸ ਦੇ ਕੰਮ ਸਵਾਰਨਾ ਹਾਂ
ਜ਼ੋਰਾਵਰੀ ਜੋ ਚੜ੍ਹੇ ਹੈ ਆਣ ਬੇੜੀ, ਅੱਧਵਾਟੜੇ ਡੋਬ ਕੇ ਮਾਰਨਾ ਹਾਂ
ਡੂਮਾਂ (ਅਤੇ) ਫ਼ਕੀਰਾਂ ਤੇ ਮੁਫ਼ਤਖ਼ੋਰਾਂ, ਦੂਰੋਂ ਕੁੱਤਿਆਂ ਵਾਂਙ ਦੁਰਕਾਰਨਾ ਹਾਂ
ਵਾਰਿਸਸ਼ਾਹ ਜਿਹਿਆਂ ਪੀਰ-ਜ਼ਾਦਿਆਂ ਨੂੰ, ਮੁੱਢੋਂ ਬੇੜੀ ਦੇ ਵਿਚ ਨਾ ਵਾੜਨਾ ਹਾਂ

੪੫

ਰਾਂਝਾ ਮਿੰਨਤਾਂ ਕਰ ਕੇ ਥੱਕ ਰਿਹਾ, ਅੰਤ ਹੋ ਕੰਧੀ ਪਰਾਂ ਜਾਇ ਬੈਠਾ
ਛਡ ਅੱਗ ਬੇਗਾਨੜੀ ਹੋਇ ਗੋਸ਼ੇ, ਪ੍ਰੇਮ ਢਾਂਡੜੀ ਵੱਖ ਜਗਾਇ ਬੈਠਾ
ਗਾਵੇਂ ਸੱਦ ਫ਼ਿਰਾਕ ਦੇ ਨਾਲ ਰੋਵੇ, ਅਤੇ ਵੰਝਲੀ ਸ਼ਬਦ ਵਜਾਇ ਬੈਠਾ
ਜੇ ਕੂ ਆਦਮੀ ਤ੍ਰੀਮਤਾਂ ਮਰਦ ਹੈਸਨ, ਪੱਤਣ ਛੱਡ ਕੇ ਉਸ ਥੇ ਜਾਇ ਬੈਠਾ
ਰੰਨਾਂ ਲੁੱਡਣ ਝਬੇਲ ਦੀਆਂ ਭਰਨ ਮੁਠੀਂ, ਪੈਰ ਦੋਹਾਂ ਦੀ ਹਿਕ ਟਿਕਾਇ ਬੈਠਾ
ਗੁਸਾ ਖਾਇਕੇ ਲਏ ਝਬੇਲ ਝਈਆਂ, ਅਤੇ ਦੋਹਾਂ ਨੂੰ ਹਾਕ ਬੁਲਾਇ ਬੈਠਾ
ਪਿੰਡਾ! ਬਾਹੁੜੀ ਜੱਟ ਲੈ ਜਾਗ ਰੰਨਾਂ, ਕੇਹਾ ਸ਼ੁਗਲ ਹੈ ਆਣ ਜਗਾਇ ਬੈਠਾ
ਵਾਰਿਸਸ਼ਾਹ ਇਸ ਮੇਹੀਆਂ ਮਰਦ ਰੰਨਾਂ, ਨਹੀਂ ਜਾਣਦਾ ਕੌਣ ਬਲਾਇ ਬੈਠਾ

੪੬

ਸੈਈਂ ਵੰਝੀਂ ਝਨਾਉਂ ਦਾ ਅੰਤ ਨਾਹੀਂ, ਡੁਬ ਮਰੇਂਗਾ ਠਿੱਲ ਨਾ ਸੱਜਣਾ ਓ
ਚਾੜ੍ਹ ਮੌਢਿਆਂ ਤੇ ਤੈਨੂੰ ਅਸੀਂ ਠੇਲ੍ਹਾਂ, ਕੋਈ ਜਾਣ ਤੂੰ ਢਿੱਲ ਨਾ ਸੱਜਣਾ ਓ
ਸਾਡੀਆਂ ਅਖੀਂ ਦੇ ਵਿਚ ਤੂੰ ਵਾਂਙ ਧਾਰੀ, ਡੇਰੇ ਘੱਤ ਦੇਹ ਹੱਲ ਨਾ ਸੱਜਣਾ ਓ
ਵਾਰਿਸਸ਼ਾਹ ਮੀਆਂ ਤੇਰੇ ਚੋਖਨੇ ਹਾਂ, ਸਾਡਾ ਕਾਲਜਾ ਸੱਲ ਨਾ ਸੱਜਣਾ ਓ

੪੭

ਦੋਹਾਂ ਬਾਹਾਂ ਥੋਂ ਪਕੜ ਰੰਝੇਟੜੇ ਨੂੰ, ਮੁੜ ਆਣ ਬੇੜੀ ਵਿਚ ਚਾੜ੍ਹਿਆ ਨੇ
ਤਕਸੀਰ ਮੁਆਫ਼ ਕਰ ਆਦਮੇਂ ਦੀ, ਮੁੜ ਆਣ ਬਹਿਸ਼ਤ ਵਿਚ ਵਾੜਿਆ ਨੇ
ਗੋਇਆ ਖ਼ਾਬ ਦੇ ਵਿਚ ਅੰਜ਼ਾਜ਼ੀਲ ਢੱਠਾ, ਹੇਠੋਂ ਫੇਰ ਮੁੜ ਅਰਸ਼ ਤੇ ਚਾੜ੍ਹਿਆ ਨੇ
ਵਾਰਿਸਸ਼ਾਹ ਨੂੰ ਤੁਰਤ ਨੁਹਾਇਕੇ ਤੇ, ਬੀਵੀ ਹੀਰ ਦੇ ਪਲੰਘ ਤੇ ਚਾੜ੍ਹਿਆ ਨੇ

੪੮

ਯਾਰੋ ਪਲੰਘ ਕੇਹਾ ਸੁੰਦੀਂ ਸੇਜ ਆਹੀ, ਲੋਕਾਂ ਆਖਿਆ ਹੀਰ ਜਟੇਟੜੀ ਦਾ
ਬਾਦਸ਼ਾਹ ਸਿਆਲਾਂ ਦੇ ਤ੍ਰਿੰਞਣਾਂ ਦੀ, ਮਹਿਰ ਚੂਚਕੇ ਖ਼ਾਨ ਦੀ ਬੇਟੜੀ ਦਾ
ਸ਼ਾਹ-ਪਰੀ ਪਨਾਹ ਨਿੱਤ ਲਏ ਜਿਸ ਥੋਂ, ਇਹ ਥਾਉਂ ਉਸ ਮੁਸ਼ਕ ਲਪੇਟੜੀ ਦਾ
ਵਾਰਿਸਸ਼ਾਹ ਝਬੇਲ ਤੇ ਘਾਟ ਪੱਤਣ, ਸੱਭਾ ਹੁਕਮ ਹੈ ਉਸ ਸਲੇਟੜੀ ਦਾ

੪੯

ਬੇੜੀ ਕੀ ਇਹ ਜੰਞ ਦੀ ਬਣੀ ਬੈਠਕ, ਜੋ ਕੋ ਆਂਵਦਾ ਸੱਦ ਬਹਾਂਵਦਾ ਹੈ
ਗਡਾ-ਵਡ ਅਮੀਰ ਫ਼ਕੀਰ ਬੈਠੇ. ਕੌਣ ਪੁੱਛਦਾ ਕੇਹੜੇ! ਥਾਂਵ ਦਾ ਹੈ

ਜਿਵੇਂ ਸ਼ਮ੍ਹਾਂ ਤੇ ਡਿੱਗਣ ਪਤੰਗ ਧੜ ਧੜ, ਲਧ ਨੱਈਂ ਮੁਆਇਨਾ ਆਂਵਦਾ ਹੈ
ਖ਼ਵਾਜਾ ਖ਼ਿਜ਼ਰ ਦਾ ਬਾਲਕਾ ਆਣ ਲੱਥਾ, ਜਣਾ ਖਣਾ ਸ਼ਹੀਨੀਆਂ ਲਿਆਂਵਦਾ ਹੈ
ਲੁੱਡਣ ਨਾਹਿ ਲੰਘਾਇਆ ਪਾਰ ਮੈਨੂੰ, ਉਸ ਵੇਲੜੇ ਨੂੰ ਪੱਛੋਤਾਂਵਦਾ ਹੈ
ਯਾਰੋ ਝੂਠ ਨਾ ਕਰੇ ਖ਼ੁਦਾਇ ਸੱਚਾ, ਰੰਨਾਂ ਮੋਹੀਆਂ ਇਹ ਖਿਸਕਾਂਵਦਾ ਹੈ
ਇੱਕਸ ਸੱਦ ਦੇ ਨਾਲ ਇਹ ਜਿੰਦ ਲੈਂਦਾ, ਪੰਖੀ ਛੇਗਦਾ ਮਿਰਗ ਫਹਾਂਵਦਾ ਹੈ
ਠੱਗ ਸੁਣੇ ਥਨੇਸਰੋਂ ਆਂਵਦੇ ਨੇ, ਇਹ ਜ਼ਾਹਰਾ ਠੱਗ ਝਨਾਂਵ ਦਾ ਹੈ
ਵਾਰਿਸਸ਼ਾਹ ਮੀਆਂ ਵਲੀ ਜ਼ਾਹਰਾ ਹੈ, ਵੇਖ ਹੁਣੇ ਝਬੇਲ ਕੁਟਾਂਵਦਾ ਹੈ

੫੦

ਜਾਇ ਮਾਹੀਆਂ ਪਿੰਡ ਵਿਚ ਗੱਲ ਟੋਰੀ, ਇਕ ਸੁਘੜ ਜੋ ਬੇੜੀ ਵਿਚ ਗਾਂਵਦਾ ਹੈ
ਉਹਦੇ ਬੋਲਿਆਂ ਮੁੱਖ ਥੋਂ ਫੁੱਲ ਕਿਰਦੇ, ਲੱਖ ਲੱਖ ਦਾ ਸੱਦ ਉਹ ਲਾਂਵਦਾ ਹੈ
ਸਣੇ ਲੁੱਡਣ ਝਬੇਲ ਦੀਆਂ ਦੋਵੇਂ ਰੰਨਾਂ, ਸੇਜ ਹੀਰ ਦੀ ਤੇ ਰੰਗ ਲਾਂਵਦਾ ਹੈ
ਵਾਰਿਸਸ਼ਾਹ ਕਵਾਰੀਆਂ ਆਫ਼ਤਾਂ ਨੇ, ਵੇਖ ਹੁਣੇ ਫ਼ਤੂਰ ਉਹ ਪਾਂਵਦਾ ਹੈ

੫੧

ਲੋਕਾਂ ਪੁੱਛਿਆ ਮੀਆਂ ਤੂੰ ਕੌਣ ਹੁੰਦਾ, ਅੰਨ ਕਿਸੇ ਨੇ ਆਣ ਖਵਾਲਿਆ ਈ
ਤੇਰੀ ਸੂਰਤ ਬੜੀ ਮਲੂਕ ਦਿੱਸੇ, ਏਡ ਜਫ਼ਾ ਤੂੰ ਕਾਸ ਤੇ ਜਾਲਿਆ ਈ
ਅੰਗ ਸਾਕ ਕਿਉਂ ਛੱਡ ਕੇ ਨੱਸ ਆਇਉਂ, ਬੁੱਢੇ ਮਾਉਂ ਤੇ ਬਾਪ ਨੂੰ ਗਾਲਿਆ ਈ
ਓਹਲੇ ਅੱਖੀਆਂ ਦੇ ਤੈਨੂੰ ਕਿਵੇਂ ਕੀਤਾ, ਵਾਰਿਸਸ਼ਾਹ ਦਾ ਕੌਲ ਨਾਂਹ ਪਾਲਿਆ ਈ

੫੨

ਰਾਤ ਹੱਸ ਤੇ ਖੇਡ ਗੁਜ਼ਾਰੀਆ ਸੂ, ਸੁਬ੍ਹਾ ਉੱਠ ਕੇ ਜੀਊ ਉਦਾਸ ਕੀਤਾ
ਰਾਹ ਜਾਂਦੜੇ ਨੂੰ ਨਦੀ ਨਜ਼ਰ ਆਈ, ਡੇਰਾ ਜਾਇ ਮਲਾਹਾਂ ਦੇ ਪਾਸ ਕੀਤਾ
ਅੱਗੇ ਪਲੰਘ ਬੇੜੀ ਵਿਚ ਵਿੱਛਿਆ ਸੀ, ਉੱਤੇ ਖ਼ੂਬ ਵਿਛਾਜਣਾ ਰਾਸ ਕੀਤਾ
ਬੇੜੀ ਵਿਚ ਵਜਾਇਕੇ ਵੰਝਲੀ ਨੂੰ, ਜਾਇ ਪਲੰਘ ਉੱਤੇ ਆਮ ਖ਼ਾਸ ਕੀਤਾ
ਵਾਰਿਸਸ਼ਾਹ ਜਾ ਹੀਰ ਨੂੰ ਖ਼ਬਰ ਹੋਈ, ਤੇਰੀ ਸੇਜ ਦਾ ਜੱਟ ਨੇ ਨਾਸ ਕੀਤਾ

੫੩

ਲੈ ਕੇ ਸੱਠ ਸਹੇਲੀਆਂ ਨਾਲ ਚੱਲੀ, ਹੀਰ ਮੱਤੜੀ ਰੂਪ ਗੁਮਾਨ ਦੀ ਜੀ
ਬੁਕ ਬੁਕ ਮੋਤੀਆਂ ਦੇ ਕੰਨੀਂ ਛਣਕਦੇ ਸਨ, ਕੋਈ ਹੂਰ ਤੇ ਪਰੀ ਦੀ ਸ਼ਾਨ ਦੀ ਜੀ
ਕੁੜਤੀ ਸੂਹੀ ਦੀ ਹਿੱਕ ਦੇ ਨਾਲ ਫੱਬੀ, ਹੋਸ਼ ਰਹੀ ਨਾ ਜ਼ਿਮੀਂ ਅਸਮਾਨ ਦੀ ਜੀ
ਜਿਸ ਦੇ ਨੱਕ ਬੁਲਾਕ ਜਿਉਂ ਕੁਤਬ ਤਾਰਾ, ਜੋਬਨ ਭੰਬੜੀ ਕਹਿਰ ਤੂਫ਼ਾਨ ਦੀ ਜੀ
ਆ ਨੀ ਬੁੰਦਿਆਂ ਵਾਲੀਏ ਟਲੀਂ ਮੋਈਏ, ਅੱਗੇ ਕਈ ਗਿਆ ਤੰਬੂ ਤਾਣਦੇ ਜੀ
ਵਾਰਿਸਸ਼ਾਹ ਮੀਆਂ ਜੱਟੀ ਲੋੜ੍ਹ ਲੁੱਟੀ, ਭਰੀ ਕਿਬਰ ਹੰਕਾਰ ਗੁਮਾਨ ਦੀ ਜੀ

### ੫੪

ਕੇਹੀ ਹੀਰ ਦੀ ਕਰੇ ਤਾਰੀਫ ਸ਼ਾਇਰ, ਮੱਥੇ ਚਮਕਦਾ ਹੁਸਨ ਮਹਿਤਾਬ ਦਾ ਜੀ
ਖ਼ੂਨੀ ਚੂੰਡੀਆਂ ਰਾਤ ਜਿਉਂ ਚੰਦ ਗਿਰਦੇ, ਸੁਰਖ਼ ਰੰਗ ਜਿਉਂ ਰੰਗ ਸ਼ਰਾਬ ਦਾ ਜੀ
ਨੈਣ ਨਰਗਸੀ ਮਿਰਗ ਮਮੋਲੜੇ ਦੇ, ਗੱਲਾਂ ਟਹਿਕੀਆਂ ਫੁੱਲ ਗੁਲਾਬ ਦਾ ਜੀ
ਭਵਾਂ ਵਾਂਙ ਕਮਾਨ ਲਾਹੌਰ ਦੇ ਸਨ, ਕੋਈ ਹੁਸਨ ਨਾ ਅੰਤ ਹਿਸਾਬ ਦਾ ਜੀ
ਸੁਰਮਾ ਨੈਣਾਂ ਦੀ ਧਾਰ ਵਿਚ ਖੁੱਭ ਰਹਿਆ, ਚੜ੍ਹਿਆ ਹਿੰਦ ਤੇ ਕਟਕ ਪੰਜਾਬ ਦਾ ਜੀ
ਖੁਲ੍ਹੀ ਵਿਚ ਤ੍ਰਿੰਞਣਾਂ ਲਟਕਦੀ ਹੈ, ਹਾਥੀ ਮਸਤ ਜਿਉਂ ਫਿਰੇ ਨਵਾਬ ਦਾ ਜੀ
ਚਿਹਰਾ ਸੋਹਣਾ ਤੇ ਖ਼ਤ ਖ਼ਾਲ ਬਣਦੇ, ਖ਼ੁਸ਼ ਖ਼ਤ ਜਿਉਂ ਹਰਫ਼ ਕਿਤਾਬ ਦਾ ਜੀ
ਜਿਹੜੇ ਵੇਖਣੇ ਤੇ ਰੀਝਵਾਨ ਆਹੇ, ਵੱਡਾ ਫ਼ਾਇਦਾ, ਤਿਨ੍ਹਾਂ ਦੇ ਬਾਬ ਦਾ ਜੀ
ਚਲੋ ਲੈਲਾਤੁਲਕਦਰ ਦੀ ਕਰੋ ਜ਼ਿਆਰਤ, ਵਾਰਿਸਸ਼ਾਹ ਇਹ ਕੰਮ ਸਵਾਬ ਦਾ ਜੀ

### ੫੫

ਹੋਠ ਸੁਰਖ਼ ਯਾਕੂਤ ਜਿਉਂ ਲਾਲ ਚਮਕਣ, ਠੋਡੀ ਸਉ ਵਿਲਾਇਤੀ ਸਾਰ ਵਿੱਚੋਂ
ਨੱਕ ਅਲਫ਼ ਹੁਸੈਨੀ ਦਾ ਪੀਪਲਾ ਸੀ, ਜ਼ੁਲਫ਼ ਨਾਗ ਖ਼ਜ਼ਾਨੇ ਦੀ ਬਾਰ ਵਿੱਚੋਂ
ਦੰਦ ਚੰਬੇ ਦੀ ਲੜੀ ਕਿ ਹੰਸ ਮੋਤੀ, ਦਾਣੇ ਨਿਕਲੇ ਹੁਸਨ ਅਨਾਰ ਵਿੱਚੋਂ
ਲਿਖੀ ਚੀਨ ਤਸਵੀਰ ਕਸ਼ਮੀਰ ਜੱਟੀ, ਕਦ ਸਰੂ ਬਹਿਸ਼ਤ ਗੁਲਜ਼ਾਰ ਵਿੱਚੋਂ
ਗਰਦਨ ਕੂੰਜ ਦੀ, ਉਂਗਲੀਆਂ ਰਵ੍ਹਾਂ ਫਲੀਆਂ, ਹੱਥ ਕੂਲੜੇ ਬਰਗ ਚਨਾਰ ਵਿੱਚੋਂ
ਬਾਹਾਂ ਵੇਲਣੇ ਵੇਲੀਆਂ ਗੁੰਨ੍ਹ ਮੱਖਣ, ਛਾਤੀ ਸੰਗ ਮਰਮਰ ਗੰਗ ਧਾਰ ਵਿੱਚੋਂ
ਛਾਤੀ ਠਾਠ ਦੀ ਉੱਭਰੀ ਪਟ ਖੇਨੂੰ, ਸੇਉ ਬਲਖ਼ ਦੇ ਚੁਣੇ ਅੰਬਾਰ ਵਿੱਚੋਂ
ਧੁੰਨੀ ਬਹਿਸ਼ਤ ਦੇ ਹੌਜ਼ ਦਾ ਮੁਸ਼ਕ ਕੁੱਬਾ, ਪੇਡੂ ਮਖ਼ਬਲੀ ਖ਼ਾਸ ਸਰਕਾਰ ਵਿੱਚੋਂ
ਕਾਫ਼ੂਰ ਸ਼ਹਿਨਾਂ ਸਰੀਨ ਬਾਂਕੇ, (ਹੁਸਨ) ਸਾਕ ਸਤੂਨ ਮੀਨਾਰ ਵਿੱਚੋਂ
ਸੁਰਖ਼ੀ ਹੋਠਾਂ ਦੀ ਲੋਹੜ ਦੰਦਾਸੜੇ ਦਾ, ਖੋਜੇ ਖੱਤਰੀ ਕਤਲ ਬਾਜ਼ਾਰ ਵਿੱਚੋਂ
ਸ਼ਾਹ-ਪਰੀ ਦੀ ਲਟਕ ਪੰਜ ਫੂਲ ਰਾਣੀ, ਗੁੱਝੀ ਰਹੇ ਨਾ ਹੀਰ ਹਜ਼ਾਰ ਵਿੱਚੋਂ
ਸਈਆਂ ਨਾਲ ਲਟਕਦੀ ਮਾਣ-ਮੱਤੀ, ਜਿਵੇਂ ਹਰਨੀਆਂ ਤਰੱਠੀਆਂ ਬਾਰ ਵਿੱਚੋਂ
ਅਪਰਾਧ ਤੇ ਊਂਧ ਵਲੱਤ ਮਿਸਰੀ, ਚਮਕ ਨਿਕਲੀ ਤੇਗ ਦੀ ਧਾਰ ਵਿੱਚੋਂ
ਫਿਰੇ ਛਣਕਦੀ ਚਾਉ ਦੇ ਨਾਲ ਜੱਟੀ. ਚੜ੍ਹਿਆ ਗ਼ਜ਼ਬ ਦਾ ਕਟਕ ਕੰਧਾਰ ਵਿੱਚੋਂ
ਲੰਕ ਬਾਗ ਦੀ ਪਰੀ ਕਿ ਇੰਦਰਾਣੀ, ਹੂਰ ਨਿਕਲੀ ਚੰਦ ਪਰਵਾਰ ਵਿੱਚੋਂ
ਪੁਤਲੀ ਪੇਖਣੇ ਦੀ ਨਕਸ਼ ਰੂਪ ਦਾ ਹੈ, ਲੱਧਾ ਪਰੀ ਨੇ ਚੰਦ ਉਜਾੜ ਵਿੱਚੋਂ
ਇਵੇਂ ਸਰਕਦੀ ਆਂਵਦੀ ਲੋਹੜ ਲੁੱਟੀ, ਜਿਵੇਂ ਕੂੰਜ ਟੁਰ ਨਿਕਲੀ ਡਾਰ ਵਿੱਚੋਂ
ਮੱਥੇ ਆਣ ਲੱਗਣ ਜਿਹੜੇ ਭੌਰ ਆਸ਼ਕ, ਨਿਕਲ ਜਾਣ ਤਲਵਾਰ ਦੀ ਧਾਰ ਵਿੱਚੋਂ
ਇਸ਼ਕ ਬੋਲਦਾ ਨੱਢੀ ਦੇ ਥਾਉਂ ਥਾਈਂ, ਰਾਗ ਨਿਕਲੇ ਜ਼ੀਲ ਦੀ ਤਾਰ ਵਿੱਚੋਂ

ਕਿਜ਼ਲਬਾਸ਼ ਜੱਲਾਦ ਅਸਵਾਰ ਖ਼ੂਨੀ, ਨਿਕਲ ਗਿਆ ਏ ਉਰਦ ਬਾਜ਼ਾਰ ਵਿਚੋਂ
ਵਾਰਿਸਸ਼ਾਹ ਜਾਂ ਨੈਣਾਂ ਦਾ ਦਾਉ ਲੱਗੇ, ਕੋਈ ਬਚੇ ਨਾ ਜੂਏ ਦੀ ਹਾਰ ਵਿਚੋਂ

੫੬

ਪਕੜ ਲਏ ਝਬੇਲ ਤੇ ਬੰਨ੍ਹ ਮੁਸ਼ਕਾਂ, ਮਾਰ ਛਮਕਾਂ ਲਹੂ ਲੁਹਾਨ ਕੀਤੇ
ਮੇਰੇ ਪਲੰਘ ਤੇ ਆਣ ਸਵ ਲਿਆ ਜੇ, ਮੇਰੇ ਵੈਰ ਦੇ ਤੁਸਾਂ ਸਾਮਾਨ ਕੀਤੇ
ਕੁੜੀਏ ਮਾਰ ਨਾ ਅਸਾਂ ਬੇਦੋਸਿਆਂ ਨੂੰ, ਕੋਈ ਅਸਾਂ ਨਾ ਇਹ ਮਹਿਮਾਨ ਕੀਤੇ
ਚੰਦਰ-ਹਾਰੀਏ ਰੱਬ ਥੋਂ ਡਰੀਂ ਹੀਰੇ, ਅੱਗੇ ਕਿਸੇ ਨਾ ਏਡ ਤੂਫ਼ਾਨ ਕੀਤੇ
ਏਸ ਇਸ਼ਕ ਦੇ ਨਸ਼ੇ ਨੇ ਨੱਢੀਏ ਨੀ, ਵਾਰਿਸਸ਼ਾਹ ਹੋਰੀਂ ਪਰੇਸ਼ਾਨ ਕੀਤੇ

੫੭

ਜਵਾਨੀ ਕਮਲੀ ਰਾਜ ਹੈ ਚੂਚਕੇ ਦਾ, ਐਵੇਂ ਕਿਸੇ ਦੀ ਕੀ ਪਰਵਾਹ ਮੈਨੂੰ
ਮੈਂ ਤਾਂ ਧਰੂਹ ਕੇ ਏਸ ਨੂੰ ਚਾਇ ਸੁੱਟਾਂ, ਆਇਆ ਕਿਧਰੋਂ ਇਹ ਬਾਦਸ਼ਾਹ ਮੈਨੂੰ
ਨਾਢੂ ਸ਼ਾਹ ਦਾ ਪੁੱਤ ਕਿ ਸ਼ੇਰ ਹਾਥੀ, ਪਾਸ ਢੁੱਕਿਆਂ ਲਏਗਾ ਢਾਹ ਮੈਨੂੰ
ਨਾਹੀਂ ਪਲੰਘ ਤੇ ਏਸ ਨੂੰ ਟਿਕਣ ਦੇਣਾ, ਲਾਇ ਰਹੇਗਾ ਲੱਖ ਜੇ ਵਾਹ ਮੈਨੂੰ
ਇਹ ਬੋਦਲਾਂ ਪੀਰ ਬਗਦਾਦ ਗੁੱਗਾ, ਮੇਰੀ ਆਇ ਬੈਠਾ ਵਾਰਿਸਸ਼ਾਹ ਮੈਨੂੰ

੫੮

ਉੱਠੀਂ ਸੁੱਤਿਆ ਸੇਜ ਅਸਾਡੜੀ ਤੋਂ, ਲੰਮਾ ਸੁੱਸਰੀ ਵਾਂਙ ਕੀ ਪਿਆ ਹੈਂ ਵੇ
ਰਾਤੀਂ ਕਿਤੇ ਉਨੀਂਦਰਾ ਕੱਟਿਉ ਈ, ਐਡੀ ਨੀਂਦ ਵਾਲਾ ਲੁੜ੍ਹ ਗਿਆ ਹੈਂ ਵੇ
ਸੁੰਞੀਂ ਵੇਖ ਨਖਸਮੜੀ ਸੇਜ ਮੇਰੀ, ਕੋਈ ਇਹ ਕੀ ਆਣ ਢਹਿ ਪਿਆ ਹੈਂ ਵੇ
ਕੋਈ ਤਾਪ ਕਿ ਸਿਰਤ ਕਿ ਜਿਨ ਲੱਗੋਂ, ਇੱਕੇ ਡਾਇਣ ਕਿਸੇ ਭਖ ਲਿਆ ਹੈਂ ਵੇ
ਵਾਰਿਸਸ਼ਾਹ ਤੂੰ ਜੀਂਵਦਾ ਘੂਕ ਸੁੱਤੋਂ, ਇੱਕੇ ਮੌਤ ਆਈ ਮਰ ਗਿਆ ਹੈਂ ਵੇ

੫੯

ਕੂਕੇ ਮਾਰ ਹੀ ਮਾਰ ਤੇ ਪਕੜ ਛਮਕਾਂ, ਪਰੀ ਆਦਮੀ ਤੇ ਕਹਿਰਵਾਨ ਹੋਈ
ਰਾਂਝੇ ਉੱਠ ਕੇ ਆਖਿਆ 'ਵਾਹ ਸੱਜਣ', ਹੀਰ ਹੱਸ ਕੇ ਤੇ ਮੇਹਰਬਾਨ ਹੋਈ
ਕੱਢੇ ਵੰਝਲੀ ਕੰਨ ਦੇ ਵਿਚ ਵਾਲਾ, ਜ਼ੁਲਫ਼ ਮੁਖੜੇ ਤੇ ਪਰਸ਼ਾਨ ਹੋਈ
ਭਿੰਨੇ ਵਾਲ ਚੂੰਏਂ ਬਣੇ ਚੰਦ ਰਾਂਝਾ, ਨੈਣੀਂ ਕਜਲੇ ਦੀ ਘਮਸਾਨ ਹੋਈ
ਸੂਰਤ ਯੂਸਫ਼ ਦੀ ਉੱਤੇ ਤੈਮੂਸ ਬੇਟੀ, ਸਣੇ ਮਾਲਕੇ ਬਹੁਤ ਹੈਰਾਨ ਹੋਈ
ਨੈਣ ਮਸਤ ਕਲੇਜੜੇ ਵਿਚ ਧਾਣੇ, ਜਿਵੇਂ ਤਿੱਖੜੀ ਨੋਕ ਸਨਾਨ ਹੋਈ
ਆਈ ਬਗਲ ਵਿਚ ਬੈਠ ਕੇ ਕਰੇ ਗੱਲਾਂ, ਜਿਵੇਂ ਵਿੱਚ ਕਿਰਬਾਨ ਕਮਾਨ ਹੋਈ
ਭਲਾ ਹੋਇਆ ਮੈਂ ਤੈਨੂੰ ਨਾ ਮਾਰ ਬੈਠੀ, ਕਾਈ ਨਹੀਂ ਸੀ (ਗੱਲ) ਬੇ-ਸ਼ਾਨ ਹੋਈ

ਰੂਪ ਜੱਟੀ ਦਾ ਵੇਖ ਕੇ ਜਾਗ ਲੱਥੀ, ਹੀਰ ਘੋਲ ਘਤੀ ਕੁਰਬਾਨ ਹੋਈ
ਵਾਰਿਸਸ਼ਾਹ ਨਾ ਥਾਉਂ ਦਮ ਮਾਰਨੇ ਦੀ, ਚਾਰੇ ਚਸ਼ਮ ਦੀ ਜਦੋਂ ਘਾਸ ਨ ਹੋਈ

੬੦

ਰਾਂਝਾ ਆਖਦਾ ਇਹ ਜਹਾਨ ਸੁਫਨਾ, ਮਰ ਜਾਵਣਾ ਹੀ ਨੈਣਾਂ ਵਾਲੀਏ ਨੀ
ਤੁਸਾਂ ਜਿਹਾਂ ਪਿਆਰਿਆਂ ਇਹ ਲਾਜ਼ਮ, ਆਏ ਗਏ ਮੁਸਾਫਰਾਂ ਪਾਲੀਏ ਨੀ
ਏਡਾ ਹੁਸਨ ਦਾ ਨਾਂਹ ਗੁਮਾਨ ਕਰੀਏ, ਇਹ ਲੈ ਪਲੰਘ ਹਈ ਸਣੇ ਨਿਹਾਲੀਏ ਨੀ
ਵਾਰਿਸਸ਼ਾਹ ਮੀਆਂ ਇਹ ਜਹਾਨ ਸੁਫਨਾ, ਮਰ ਜਾਵਣਾ ਹੈ ਨੈਣਾਂ ਵਾਲੀਏ ਨੀ

੬੧

ਇਹ ਹੀਰ ਤੇ ਪਲੰਘ ਸਭ ਥਾਉਂ ਤੇਰਾ, ਘੋਲ ਘੱਤਿਆ ਜੀਊੜਾ ਵਾਰਿਆ ਈ
ਨਾਹੀਂ ਗਾਲ੍ਹ ਕੱਢੀ ਹੱਥ ਜੋੜਨੀ ਹਾਂ, ਹੱਥ ਲਾਇ ਨਾਹੀਂ ਤੈਨੂੰ ਮਾਰਿਆ ਈ
ਅਸੀਂ ਮਿਨਤਾਂ ਕਰਾਂ ਤੇ ਪੈਰ ਪਕੜਾਂ, ਤੈਥੋਂ ਘੋਲਿਆ ਕੋੜਮਾਂ ਸਾਰਿਆ ਈ
ਅਸਾਂ ਹੱਸ ਕੇ ਆਣ ਸਲਾਮ ਕੀਤਾ, ਇਹ ਕਾਹੇ ਨੂੰ ਮਕਰ ਪਸਾਰਿਆ ਈ
ਸੁੰਞੀਂ ਪਰ੍ਹੇ ਸੀ ਤ੍ਰਿੰਝਣੀ ਚੈਨ ਨਾਹੀਂ, ਅੱਲਾ ਵਾਲਿਆ ਤੂੰ ਸਾਨੂੰ ਤਾਰਿਆ ਈ
ਵਾਰਿਸਸ਼ਾਹ ਸ਼ਰੀਕ ਜੇ ਕੌਣ ਉਸ ਦਾ, ਜਿਸ ਦਾ ਰੱਬ ਨੇ ਕੰਮ ਸਵਾਰਿਆ ਈ

੬੨

ਮਾਣ-ਮੱਤੀਏ ਰੂਪ ਗੁਮਾਨ ਭਰੀਏ, ਅਠਖੇਲੀਏ ਰੰਗ ਰੰਗੀਲੀਏ ਨੀ
ਆਸ਼ਕ ਭੋਰ ਫਕੀਰ ਤੇ ਨਾਗ ਕਾਲੇ, ਬਾਝ ਮੰਤਰੋਂ ਮੂਲ ਨਾ ਕੀਲੀਏ ਨੀ
ਇਹ ਜੋਬਨਾ ਠੱਗ ਬਾਜ਼ਾਰ ਦਾ ਈ, ਟੂਣੇ ਹਾਰੀਏ ਛੈਲ ਛਬੀਲੀਏ ਨੀ
ਤੇਰੇ ਪਲੰਘ ਦਾ ਰੰਗ ਨਾ ਰੂਪ ਘਟਿਆ, ਨਾ ਕਰ ਸ਼ੁਹਦਿਆਂ ਨਾਲ ਬਖ਼ੀਲੀਏ ਨੀ
ਵਾਰਿਸਸ਼ਾਹ ਬਿਨ ਕਾਰਦੋਂ ਜ਼ਬ੍ਹਾ ਕਰੀਏ, ਬੋਲ ਨਾਲ ਜ਼ਬਾਨ ਰਸੀਲੀਏ ਨੀ

੬੩

ਘੋਲ ਘੋਲ ਘੱਤੀ ਤੇਰੀ ਵਾਟ ਉੱਤੋਂ, ਬੇਲੀ ਦਸ ਖਾਂ ਕਿਧਰੋਂ ਆਵਨਾ ਹੈਂ
ਕਿਸੇ ਮਾਣ-ਮੱਤੀ ਘਰੋਂ ਕੱਢਿਉਂ ਤੂੰ, ਜਿਸ ਵਾਸਤੇ ਫੇਰੀਆਂ ਪਾਵਨਾ ਹੈਂ
ਕੌਣ ਛੱਡ ਆਇਉਂ ਪਿੱਛੇ ਮੇਹਰ ਵਾਲੀ, ਜਿਦੇ ਵਾਸਤੇ ਤੂੰ ਪਛੋਤਾਵਨਾ ਹੈਂ
ਕੌਣ ਜ਼ਾਤ ਤੇ ਵਤਨ ਕੀ ਸਾਈਆਂ, (ਅ) ਤੇ ਜ਼ਾਤ ਦਾ ਕੌਣ ਕਹਾਵਨਾ ਹੈਂ
ਤੇਰੇ ਵਾਰਨੇ ਵਾਰਨੇ ਚਖਨੇ ਹਾਂ, ਮੰਞੂ ਬਾਬਲੇ ਦਾ ਚਾਰ ਲਿਆਵਨਾ ਹੈਂ
ਮੰਞੂ ਬਾਬਲੇ ਦਾ ਤੇ ਤੂੰ ਚਾਕ ਮੇਰਾ, ਇਹ ਵੀ ਫੰਧ ਲੱਗੇ ਜੇ ਤੂੰ ਲਾਵਨਾ ਹੈਂ
ਵਾਰਿਸਸ਼ਾਹ ਚਹੀਕ ਜੇ ਨਵੀਂ ਚਪੇਂ, ਸੱਭੇ ਭੁੱਲ ਜਾਹਨੀ ਜਿਹੜੀਆਂ ਗਾਵਨਾ ਹੈਂ

੬੪

ਤੁਸਾਂ ਜਹੇ ਮਾਸ਼ੂਕ ਜੇ ਥੀਣ ਰਾਜ਼ੀ, ਮੰਞੂ ਨੈਣਾਂ ਦੀ ਧਾਰ ਵਿਚ ਚਾਰੀਏ ਨੀ
ਨੈਣਾਂ ਤੇਰਿਆਂ ਦੇ ਅਸੀਂ ਚਾਕ ਹੋਏ, ਜਿਵੇਂ ਜੀਊ ਮੰਨੀ ਤਿਵੇਂ ਸਾਰੀਏ ਨੀ

ਕਿੱਥੋਂ ਗੱਲ ਕੀਚੇ ਨਿੱਤ ਨਾਲ ਤੁਸਾਂ, ਕੋਈ ਬੈਠ ਵਿਚਾਰ ਵਿਚਾਰੀਏ ਨੀ
ਵਾਰਿਸ ਘੱਤ ਜੰਜਾਲ ਕੰਗਾਲ ਮਾਰੇਂ, ਜਾ ਤ੍ਰਿਞਣੀ ਵੜੇਂ ਕੁਆਰੀਏ ਨੀ

੬੫

ਹੱਥ ਬੱਧਿਆਂ ਰਹਾਂ ਗ਼ੁਲਾਮ ਤੇਰੀ, ਸਣੇ ਤ੍ਰਿਞਣਾਂ ਨਾਲ ਸਹੇਲੀਆਂ ਦੇ
ਹੋਸਣ ਨਿੱਤ ਬਹਾਰ ਤੇ ਰੰਗ ਘਣੇ, ਵਿਚ ਬੇਲੜੇ ਦੇ ਨਾਲ ਬੇਲੀਆਂ ਦੇ
ਸਾਨੂੰ ਰੱਬ ਨੇ ਚਾਕ ਮਿਲਾਇ ਦਿੱਤਾ, ਭੁੱਲ ਗਏ ਪਿਆਰ ਸਹੇਲੀਆਂ ਦੇ
ਵਾਰਿਸਸ਼ਾਹ ਵਿਚ ਬੇਲਿਆਂ ਕਰੀਂ ਮੌਜਾਂ, ਰਾਤੀਂ ਖੇਡਸਾਂ ਵਿਚ ਹਵੇਲੀਆਂ ਦੇ

੬੬

ਨਾਲ ਨੱਢੀਆਂ ਘਿੰਨ ਕੇ ਚਰਖੜੇ ਨੂੰ, ਤੁਸਾਂ ਬੈਠਣਾ ਵਿਚ ਭੰਡਾਰ ਹੀਰੇ
ਅਸੀਂ ਰੁਲਾਂਗੇ ਆਣ ਕੇ ਵਿਚ ਵੇਹੜੇ, ਸਾਡੀ ਕੋਈ ਨਾ ਲਏਗਾ ਸਾਰ ਹੀਰੇ
ਟਿੱਕੀ ਘਿੰਨ ਕੇ ਵੇਹੜਿਉਂ ਕੱਢ ਜੇ ਤਾਂ, ਸਾਨੂੰ ਠੱਗ ਕੇ ਮੂਲ ਨਾ ਮਾਰ ਹੀਰੇ
ਵਾਰਿਸਸ਼ਾਹ ਜੇ ਤੋੜ ਨਿਬਾਹਣੀ ਹਈ, ਸੱਚਾ ਦੇਹ ਖ਼ਾਂ ਕੌਲ ਕਰਾਰ ਹੀਰੇ

੬੭

ਮੈਨੂੰ ਬਾਬਲ ਦੀ ਕਸਮ ਹੈ ਰਾਂਝਣਾ ਵੇ, ਮਰੇ ਮਾਉਂ ਜੇ ਤੁੱਧ ਥੀਂ ਮੁੱਖ ਮੋੜਾਂ
ਤੇਰੇ ਬਾਝ ਤੁਆਮ ਹਰਾਮ ਮੈਨੂੰ, ਤੁੱਧ ਬਾਝ ਨਾ ਨੈਣ ਨਾ ਅੰਗ ਜੋੜਾਂ
ਖ਼ਵਾਜਾ ਖ਼ਿਜ਼ਰ ਤੇ ਬੈਠ ਕੇ ਕਸਮ ਖਾਧੀ, ਥੀਵਾਂ ਸੂਰ ਜੇ ਪ੍ਰੀਤ ਦੀ ਰੀਤ ਤੋੜਾਂ
ਕੋੜ੍ਹੀ ਹੋਇਕੇ ਨੈਣ ਪਰਾਣ ਜਾਵਣ, ਵਾਰਿਸਸ਼ਾਹ ਦੇ ਬਾਝ ਜੇ ਕੌਂਤ ਲੋੜਾਂ

੬੮

ਚੇਤਾ ਮਾਮਲੇ ਪਉਣ ਤੇ ਛੱਡ ਜਾਹੇਂ, ਇਸ਼ਕ ਜਾਲਣਾ ਖਰਾ ਦੁਹੇਲੜਾ ਈ
ਸੱਚ ਆਖਣਾ ਈ ਹੁਣੇ ਆਖ ਮੈਨੂੰ, ਏਹੋ ਸੱਚ ਤੇ ਝੂਠ ਦਾ ਵੇਲੜਾ ਈ
ਤਾਬ ਇਸ਼ਕ ਦੀ ਝੱਲਣੀ ਖਰੀ ਔਖੀ, ਇਸ਼ਕ ਗੁਰੂ ਤੇ ਜਗਤ ਸਭ ਚੇਲੜਾ ਈ
ਵਾਰਿਸਸ਼ਾਹ ਜੇ ਇਥੂੰ ਭੀ ਭੱਜ ਜਾਸੇਂ, ਅੰਤ ਰੋਜ਼ ਕਿਆਮਤ ਨੂੰ ਮੇਲੜਾ ਈ

੬੯

ਤੇਰੇ ਨਾਉਂ ਥੋਂ ਜਾਨ ਕੁਰਬਾਨ ਕੀਤੀ, ਮਾਲ ਜੀਉ ਤੇਰੇ ਉੱਤੋਂ ਵਾਰਿਆ ਈ
ਪਾਸਾ ਜਾਣ ਕੇ ਸੀਸ ਦੀ ਲਾਇ ਬਾਜ਼ੀ, ਤੁਸਾਂ ਜਿੱਤਿਆ ਤੇ ਅਸਾਂ ਹਾਰਿਆ ਈ
ਰਾਂਝਾ ਜੀਊ ਦੇ ਵਿਚ ਯਕੀਨ ਕਰ ਕੇ, ਮਹਿਰ ਚੂਚਕੇ ਪਾਸ ਸਿਧਾਰਿਆ ਈ
ਅਗੇ ਪੈਂਚਣੀ ਹੋਇ ਕੇ ਹੀਰ ਚੱਲੀ, ਵਾਰਿਸਸ਼ਾਹ ਨੂੰ ਚਾਇ ਖਲ੍ਹਾਰਿਆ ਈ

੭੦

ਹੀਰ ਆਖਦੀ ਜਾਇ ਕੇ ਬਾਬਲਾ ਵੇ, ਤੇਰੇ ਨਾਉਂ ਥੋਂ ਘੋਲ ਘੁਮਾਈਆਂ ਮੈਂ
ਜਿਸ ਆਪਣੇ ਹੁਕਮ ਦੇ ਰਾਜ ਉੱਤੇ, ਵਿਚ ਸੰਦਲ-ਬਾਰ ਰਖਵਾਈਆਂ ਮੈਂ

ਲਾਸਾਂ ਪੱਟ ਦੀਆਂ ਪਾਇਕੇ ਬਾਗ਼ ਕਾਲੇ, ਪੀਂਘਾਂ ਸ਼ੌਕ ਦੇ ਨਾਲ ਪੀਂਘਾਈਆਂ ਮੈਂ
ਮੇਰੀ ਜਾਨ ਬਾਬਲ ਜੀਵੇ ਢੋਲ ਰਾਜਾ, ਵਾਰਿਸਸ਼ਾਹ ਨੂੰ ਢੂੰਡਣੇ ਆਈਆਂ ਮੈਂ

੭੧

ਬਾਪ ਹੱਸ ਕੇ ਪੁੱਛਦਾ ਕੌਣ ਹੁੰਦਾ, ਏਹ ਮੁੰਡੜਾ ਕਿੱਤ ਸਰਕਾਰ ਦਾ ਹੈ
ਹੱਥ ਲਾਇਆਂ ਪਿੰਡੇ ਤੇ ਡਾਗ਼ ਪੌਂਦੇ, ਏਹ ਮਹੀਂ ਦੇ ਨਹੀਂ ਦਰਕਾਰ ਦਾ ਹੈ
ਸੁਘੜ ਚਤਰ ਤੇ ਅਕਲ ਦਾ ਕੋਟ ਨੱਢਾ, ਮੱਝੀਂ ਬਹੁਤ ਸਮ੍ਹਾਲ ਕੇ ਚਾਰਦਾ ਹੈ
ਮਾਲ ਆਪਣਾ ਜਾਣ ਕੇ ਸਾਂਭ ਲਿਆਵੇ, ਕੋਈ ਕੰਮ ਨਾ ਕਦੀ ਵਿਗਾੜਦਾ ਹੈ
ਹੱਕੇ ਨਾਲ ਪਿਆਰ ਦੀ ਹੂਕ ਦੇਕੇ, ਸੋਟਾ ਸਿੰਙ ਤੇ ਮੂਲ ਨਾ ਮਾਰਦਾ ਹੈ
ਵੱਸੇ ਨੂਰ ਅੱਲਾਹ ਦਾ ਮੁਖੜੇ ਤੇ, ਵਾਰਿਸਸ਼ਾਹ ਨੂੰ ਪਿਆ ਚਿਤਾਰਦਾ ਹੈ

੭੨

ਕੇਹੜੇ ਚੌਧਰੀ ਦਾ ਪੁਤ ਕੌਣ ਜ਼ਾਤੋਂ, ਕੇਹਾ ਅਕਲ ਸ਼ਊਰ ਦਾ ਕੋਟ ਹੈ ਨੀ
ਕੀਕੂੰ ਰਿਜ਼ਕ ਨੇ ਆਣ ਉਦਾਸ ਕੀਤਾ, ਕੇਹੜੇ ਪੀਰ ਦੀ ਓਟ ਹੈ ਨੀ
ਫੌਜਦਾਰ ਵਾਂਙੂ ਕਰ ਕੂਚ ਧਾਣਾ, ਮਾਰ ਜਿਵੇਂ ਨਕਾਰੇ ਦੀ ਚੋਟ ਹੈ ਨੀ
ਕਿੰਨ੍ਹਾਂ ਜੱਟਾਂ ਦਾ ਪੋਤਰਾ, ਕੌਣ ਕੋਈ, ਵਾਰਿਸਸ਼ਾਹ ਦਾ ਕੇਹੜਾ ਕੋਟ ਹੈ ਨੀ

੭੩

ਪੁੱਤਰ ਤਖਤ ਹਜ਼ਾਰੇ ਦੇ ਚੌਧਰੀਆਂ ਦਾ, ਰਾਂਝਾਂ ਜ਼ਾਤ ਦਾ ਜੱਟ ਅਸੀਲ ਹੈ ਜੀ
ਉਹਦਾ ਬੂਪੜਾ ਮੁੱਖ ਤੇ ਨੈਣ ਨਿਮ੍ਹੇਂ, ਕੋਈ ਛੈਲ ਜੇਹੀ ਉਹਦੀ ਡੀਲ ਹੈ ਜੀ
ਮੱਥਾ ਰਾਂਝੇ ਦਾ ਚਮਕਦਾ ਨੂਰ ਭਰਿਆ, ਸਖ਼ੀ ਜੀਉ ਦਾ, ਨਹੀਂ ਬਖ਼ੀਲ ਹੈ ਜੀ
ਵਾਰਿਸਸ਼ਾਹ ਜਾ ਪਰ੍ਹੇ ਵਿਚ ਗੱਲ ਕਰਦਾ, ਖੋਜੀ, ਲਾਈ ਤੇ ਨਿਆਉਂ ਵਕੀਲ ਹੈ ਜੀ

੭੪

ਕੇਹੇ ਡੋਗਰਾਂ ਜੱਟਾਂ ਦੇ ਨਿਆਉਂ ਜਾਣੇ, ਪਰ੍ਹੇ ਵਿਚ ਵਿਲਾਵੜੇ ਲਾਈਆਂ ਦੇ
ਪਾੜ ਚੀਰ ਕਰ ਜਾਣਦਾ ਕਿੱਤ ਦੇਸੋਂ, ਲੜਿਆ ਕੀਕਰੂੰ ਹੈ ਵਿਚ ਭਾਈਆਂ ਦੇ
ਕਿੱਸ ਗੱਲ ਤੋਂ ਰੁੱਸ ਕੇ ਉੱਠ ਆਇਆ, ਲੜਿਆ ਕਾਸਥੋਂ ਨਾਲ ਭਰਜਾਈਆਂ ਦੇ
ਵਾਰਿਸਸ਼ਾਹ ਦੇ ਦਿਲ ਤੇ ਸੇਕ ਆਇਆ, ਵੇਖ ਮੁੱਖ ਸਿਆਲਾਂ ਦੀਆਂ ਜਾਈਆਂ ਦੇ

੭੫

ਲਾਈ ਹੋਇ ਕੇ ਮਾਮਲੇ ਦੱਸ ਦੇਂਦਾ, ਮੁਣਸਫ਼ ਹੋਇ ਵੱਡੇ ਫਾਹ ਫੇੜਿਆਂ ਦੇ
ਵਾਹੇ ਘੱਤ ਕੇ ਕਹੀ ਦੇ ਪਾੜ ਲਾਵੇ, ਸਾਥੋਂ ਕੱਢ ਦੇਂਦਾ ਖੋਜ ਝੇੜਿਆਂ ਦੇ
ਧਾਰ ਧਾਰ ਦੀ ਮੁਹਰ ਦਿਵਾਂਵਦੇ ਈ, ਹੰਨ ਪਾਂਵਦਾ ਵਿਚ ਬਖੇੜਿਆਂ ਦੇ
ਸੱਭਾ ਰਹੀ ਰਵੰਨੀ ਨੂੰ ਸਾਂਭ ਲਿਆਵੇ, ਅੱਖੀਂ ਵਿਚ ਰੱਖੇ ਵਾਂਗ ਹੇੜਿਆਂ ਦੇ
ਵਾਰਿਸਸ਼ਾਹ ਜਵਾਨ ਹੈ ਭਲਾ ਰਾਂਝਾ, ਜਿੱਥੇ ਨਿੱਤ ਪੌਂਦੇ ਲੱਖ ਫੇੜਿਆਂ ਦੇ

੭੬
ਤੇਰਾ ਆਖਣਾ ਅਸਾਂ ਮਨਜ਼ੂਰ ਕੀਤਾ, ਮਹੀਂ ਦੇਹ ਸੰਮ੍ਹਾਲ ਕੇ ਸਾਰੀਆਂ ਨੀ
ਖ਼ਬਰਦਾਰ ਰਹੇ ਬੇਲੇ ਵਿਚ ਖੜਾ, ਬੇਲੇ ਵਿਚ ਮੁਸੀਬਤਾਂ ਭਾਰੀਆਂ ਨੀ
ਰਲਾ ਕਦੇ ਨਾਹੀਂ ਨਲ ਖੰਧਿਆ ਨੀ, ਏਸ ਕਦੇ ਨਹੀਂ ਮੱਝੀਂ ਚਾਰੀਆਂ ਨੀ
ਮਤ ਖੇਡ ਰੁੱਝੇ ਖੜ ਜਾਣ ਮਝੀਂ, ਵਾਰਿਸ ਪਿੰਡ ਵਿਚ ਹੋਣ ਖ਼ਵਾਰੀਆਂ ਨੀ

੭੭
ਪਾਸ ਮਾਊਂ ਦੇ ਨੱਢੀ ਨੇ ਗੱਲ ਕੀਤੀ, ਮਾਹੀ ਮਹੀਂ ਦਾ ਆਇ ਕੇ ਛੇੜਿਆ ਮੈਂ
ਨਿੱਤ ਪਿੰਡ ਦੇ ਵਿਚ ਵਿਚਾਰ ਪੌਂਦੀ, ਇਹ ਝਗੜਾ ਚਾਇ ਨਿਬੇੜਿਆ ਮੈਂ
ਸੁੰਞਾ ਨਿੱਤ ਮੰਙੂ ਵਿਚ ਰੁਲੇ ਬੇਲੇ, ਮਾਹੀ ਸੁਘੜ ਹੈ ਆਣ ਕੇ ਛੇੜਿਆ ਮੈਂ
ਵਾਰਿਸਸ਼ਾਹ ਮੀਆਂ ਸਾਡੇ ਕਰਮ ਜਾਗੇ, ਸਾਊ ਅਸਲ ਜਟੇਟੜਾ ਘੇਰਿਆ ਮੈਂ

੭੮
ਮੱਖਣ ਖੰਡ ਪਰਾਉਂਠੇ ਖਾਹ ਮੀਆਂ, ਮਹੀਂ ਛੇੜ ਦੇ ਰੱਬ ਦੇ ਆਸਰੇ ਤੇ
ਹੱਸਣ ਗੱਭਰੂ ਰਾਂਝਿਆ ਜਾਣ ਭਾਈ, ਗੁਜ਼ਰ ਆਵਸੀ ਦੁੱਧ ਦੇ ਕਾਸੜੇ ਤੇ
ਹੀਰ ਆਖਦੀ ਰੱਬ ਰੱਜ਼ਾਕ ਤੇਰਾ, ਮੀਆਂ ਜਾਹ ਨਾ ਲੋਕਾਂ ਦੇ ਹਾਸੜੇ ਤੇ
ਮਹੀਂ ਛੇੜ ਦੇ ਝੱਲ ਦੇ ਵਿਚ ਮੀਆਂ, ਵਾਰਿਸਸ਼ਾਹ ਹੋ ਬਹੀਂ ਤੂੰ ਪਾਸੜੇ ਤੇ

੭੯
ਬੇਲੇ ਰੱਬ ਦਾ ਨਾਉਂ ਲੈ ਜਾਇ ਵੜਿਆ, ਹੋਇਆ ਧੁੱਪ ਦੇ ਨਾਲ ਜ਼ਹੀਰ ਮੀਆਂ
ਉਹਦੀ ਨੇਕ ਸਾਇਤ ਰੁਜੂ ਆਣ ਹੋਈ, ਮਿਲੇ ਰਾਹ ਜਾਂਦੇ ਪੰਜ ਪੀਰ ਮੀਆਂ
ਬੱਚਾ ਖਾਹ ਚੂਰੀ ਚੋਇ ਮੱਝ ਬੂਰੀ, ਜੀਊ ਵਿਚ ਨਾ ਹੋਇ ਦਿਲਗੀਰ ਮੀਆਂ
ਕਾਈ ਨੱਢੜੀ ਸੋਹਣੀ ਕਰੋ ਬਖ਼ਸ਼ਿਸ਼, ਪੂਰੇ ਰੱਬ ਦੇ ਹੋ ਤੁਸੀਂ ਪੀਰ ਮੀਆਂ
ਵਾਰਿਸਸ਼ਾਹ ਰੰਝੇਟੇ ਨੂੰ ਹੀਰ ਬਖ਼ਸ਼ੀ, ਸਾਨੂੰ ਯਾਦ ਕਰੀਂ ਪਵੀ ਭੀੜ ਮੀਆਂ

੮੦
ਖ਼ਵਾਜਾ ਖ਼ਿਜ਼ਰ ਤੇ ਸ਼ਕਰ-ਗੰਜ ਬੋਜ਼-ਖ਼ੋਰੀ, ਮੁਲਤਾਨ ਦਾ ਜ਼ਕਰੀਆ ਪੀਰ ਨੂਰੀ
ਹੋਰ ਸੱਯਦ ਜਲਾਲ ਬੁਖ਼ਾਰੀਆ ਸੀ, ਅਤੇ ਲਾਲ ਸ਼ਾਹਬਾਜ਼ ਬਹਿਸ਼ਤ ਹੂਰੀ
ਤੁੱਰਾ ਖ਼ਿਜ਼ਰ,ਰੁਮਾਲ ਸ਼ਕਰ-ਗੰਜ ਬਖ਼ਸ਼ਿਆ, ਮੁੰਦਰੀਂ ਲਾਲ ਸ਼ਾਹਬਾਜ਼ ਜੀ ਨੂਰ ਪੂਰੀ
ਖੰਜਰ ਸੱਯਦ ਜਲਾਲ ਬੁਖ਼ਾਰੀਏ ਦਾ, ਖੂੰਡੀ ਜ਼ਕਰੀਏ ਪੀਰ ਨੇ ਹਿਕ ਬੂਰੀ
ਤੈਨੂੰ ਭੀੜ ਪਵੇ ਕਰੀਂ ਯਾਦ ਜੱਟਾ, ਵਾਰਿਸਸ਼ਾਹ ਨਾ ਜਾਣਨਾ ਪਲਕ ਦੂਰੀ

੮੧
ਹੀਰ ਚਾਇ ਭੱਤਾ ਖੰਡ ਖੀਰ ਮੱਖਣ, ਮੀਏਂ ਰਾਂਝੇ ਦੇ ਪਾਸ ਲੈ ਧਾਂਵਦੀ ਹੈ
ਤੇਰੇ ਵਾਸਤੇ ਜੂਹ ਮੈਂ ਭਾਲ ਥੱਕੀ, ਖੋਲ੍ਹ ਆਪਣਾ ਹਾਲ ਵਿਖਾਂਵਦੀ ਹੈ

ਕੈਦੋਂ ਢੂੰਡਦਾ ਖਜ ਨੂੰ ਫਿਰੇ ਭੌਂਦਾ, ਬਾਸ ਚੂਰੀ ਦੀ ਬੇਲਿਉਂ ਆਂਵਦੀ ਹੈ
ਵਾਰਿਸਸ਼ਾਹ ਮੀਆਂ ਵੇਖ ਟੰਗ ਲੰਡੀ, ਸ਼ੈਤਾਨ ਦੀ ਕਲਾ ਜਗਾਂਵਦੀ ਹੈ

੮੨

ਹੀਰ ਗਈ ਜਾਂ ਨਦੀ ਵਲ ਲੈਣ ਪਾਣੀ, ਕੈਦੋਂ ਆਣ ਕੇ ਮੁਖ ਵਿਖਾਂਵਦਾ ਹੈ
ਹਮ ਭੁੱਖ ਨੇ ਬਹੁਤ ਹੈਰਾਨ ਕੀਤੇ, ਆਣ ਸਵਾਲ ਖ਼ੁਦਾਇ ਦਾ ਪਾਂਵਦਾ ਹੈ
ਰਾਂਝਾ ਹੀਰ ਨੂੰ ਪੁੱਛਦਾ ਇਹ ਲੰਡਾਂ, ਹੀਰੇ ਕੌਣ ਫ਼ਕੀਰ ਕਿਸ ਥਾਉਂ ਦਾ ਹੈ
ਵਾਰਿਸਸ਼ਾਹ ਮੀਆਂ ਜਿਵੇਂ ਪੁੱਛ ਕੇ ਤੇ, ਕੋਈ ਉੱਪਰੋਂ ਲੂਣ ਚਾ ਲਾਂਵਦਾ ਹੈ

੮੩

ਹੀਰ ਆਖਦੀ ਰਾਂਝਿਆ ਬੁਰਾ ਕੀਤੋ, ਤੈਥੋਂ ਪੁੱਛਣਾ ਸੀ ਦਰਵਤ਼ਾਇ ਕੇ ਤੇ
ਮੈਂ ਤਾਂ ਜਾਣਦਾ ਨਹੀਂ ਸਾਂ ਇਹ ਸੂਹਾਂ, ਖ਼ੈਰ ਮੰਗਿਆ ਸੂ ਮੈਥੋਂ ਆਇ ਕੇ ਤੇ
ਖ਼ੈਰ ਲੈਂਦਾ ਹੀ ਪਿਛਾਂਹ ਨੂੰ ਤੁਰਤ ਭੰਨਾ, ਉੱਠ ਵੱਗਿਆ ਕੰਡ ਵਿਲਾਇ ਕੇ ਤੇ
ਨੇੜੇ ਜਾਂਦਾ ਹੀ ਜਾਇ ਮਿਲ ਨੱਢੀਏ ਨੀ, ਜਾਹ ਪੁੱਛ ਲੈ ਗੱਲ ਸਮਝਾਇ ਕੇ ਤੇ
ਵਾਰਿਸਸ਼ਾਹ ਮੀਆਂ ਉਸ ਥੋਂ ਗੱਲ ਪੁੱਛੀਂ, ਦੋ ਤਿੰਨ ਅੱਡੀਆਂ ਹਿੱਕ ਵਿਚ ਲਾਇ ਕੇ ਤੇ

੮੪

ਹੀਰ ਆਖਿਆ ਰਾਂਝਿਆ ਬੁਰਾ ਕੀਤੋ, ਸਾਡਾ ਕੰਮ ਹੈ ਨਾਲ ਦੁਰਿਆਈਆਂ ਦੇ
ਸਾਡੇ ਖੋਜ ਨੂੰ ਤੱਕ ਕੇ ਕਰੇ ਚੁਗ਼ਲੀ, ਦਿਹੇਂ ਰਾਤ ਹੈ ਵਿਚ ਬੁਰਿਆਈਆਂ ਦੇ
ਮਿਲਿਆ ਸਿਰਾਂ ਨੂੰ ਇਹ ਵਿਛੋੜ ਦੇਂਦਾ, ਭੰਗ ਘੱਤਦਾ ਵਿਚ ਕੁੜਮਾਈਆਂ ਦੇ
ਵਾਰਿਸਸ਼ਾਹ ਮੀਆਂ ਜਾਇ ਠਿਠ ਕਰਸੀ, ਜਾਇ ਆਖਸੀ ਵਿਚ ਭਰਜਾਈਆਂ ਦੇ

੮੫

ਮਿਲੀ ਰਾਹ ਵਿਚ ਦੌੜ ਕੇ ਆ ਨੱਢੀ, ਪਹਿਲਾਂ ਨਾਲ ਫ਼ਰੇਬ ਦੇ ਚੱਟਿਆ ਸੂ
ਨੇੜੇ ਆਣ ਕੇ ਸ਼ੇਰ ਦੇ ਵਾਂਙ ਗੱਜੀ, ਅੱਖੀਂ ਰੋਹ ਦਾ ਨੀਰ ਪਲੱਟਿਆ ਸੂ
ਸਿਰੋਂ ਲਾਹ ਟੋਪੀ, ਗਲੋਂ ਤੋੜ ਸੇਹਲੀ, ਲੱਕੋਂ ਪਕੜ ਕੇ ਜ਼ਿਮੀਂ ਤੇ ਸੱਟਿਆ ਸੂ
ਪਕੜ ਜ਼ਿਮੀਂ ਤੇ ਮਾਰਿਆ ਨਾਲ ਗ਼ੁੱਸੇ, ਧੋਬੀ ਪਟੜੇ ਤੇ ਖੇਸ ਨੂੰ ਛੱਟਿਆ ਸੂ
ਵਾਰਿਸਸ਼ਾਹ ਫ਼ਰਿਸ਼ਤਿਆਂ ਅਰਸ਼ ਉੱਤੋਂ, ਸ਼ੈਤਾਨ ਨੂੰ ਜ਼ਿਮੀਂ ਪਰ ਸੱਟਿਆ ਸੂ

੮੬

ਹੀਰ ਢਾਹ ਕੇ ਆਖਿਆ ਮੀਆਂ ਚਾਚਾ, ਚੂਰੀ ਦੇਹ ਜੇ ਜੀਵਣਾ ਲੋੜਨਾ ਹੈਂ
ਨਹੀਂ ਮਾਰ ਕੇ ਜਿੰਦ ਗਵਾਇ ਦੇਸਾਂ, ਮੈਨੂੰ ਕਿਸੇ ਨਾ ਹਟਕਣਾ ਹੋੜਨਾ ਹੈਂ
ਬੰਨ੍ਹ ਪੈਰ ਤੇ ਹੱਥ ਲਟਕਾਇ ਦੇਸਾਂ, ਲੜ ਲੜਕੀਆਂ ਨਾਲ ਕਿਉਂ ਜੋੜਨਾ ਹੈਂ
ਚੂਰੀ ਦੇਹ ਖ਼ਾਂ ਨਾਲ ਹਯਾਉ ਆਪੇ, ਵਾਰਿਸਸ਼ਾਹ ਦ ਨਾਲ (ਅ) ਜੋੜਨਾ ਹੈਂ

੮੭

ਅੱਧੀ ਡੁਲ੍ਹ ਪਈ ਅੱਧੀ ਖੋਹ ਲਈ, ਚੁਣ ਮੇਲ ਕੇ ਪਰ੍ਹੇ ਵਿਚ ਲਿਆਂਵਦਾ ਈ
ਕਿਹਾ ਮੰਨਦੇ ਨਹੀਂ ਸਾਉ ਮੂਲ ਮੇਰਾ, ਚੂਰੀ ਪੱਲਿਉਂ ਖੋਲ੍ਹ ਵਿਖਾਂਵਦਾ ਈ
ਨਾਹੀਂ ਚੂਚਕੇ (ਨੂੰ) ਕੋਈ ਮੱਤ ਦੇਂਦਾ, ਨੱਢੀ ਮਾਰ ਕੇ ਨਹੀਂ ਸਮਝਾਂਵਦਾ ਈ
ਚਾਕ ਨਾਲ ਇਕੱਲੜੀ ਜਾਇ ਬੇਲੇ, ਅੱਜ ਕਲ੍ਹ ਕੋਈ ਲੀਕ ਲਾਂਵਦਾ ਈ
ਵਾਰਿਸਸ਼ਾਹ ਜਦੋਂ (ਸੀ) ਚਾਕ ਲਾਇਆ, ਉਸ ਵੇਲੜੇ ਨੂੰ ਪਛੋਤਾਂਵਦਾ ਈ

੮੮

ਚੂਚਕ ਆਖਦਾ ਕੂੜੀਆਂ ਕਰੇਂ ਗੱਲਾਂ, ਹੀਰ ਖੇਡਦੀ ਵਿਚ ਸਹੇਲੀਆਂ ਦੇ
ਪੀਂਘਾਂ ਪਾਇ ਕੇ ਸਈਆਂ ਦੇ ਨਾਲ ਝੂਟੇ, ਤ੍ਰਿੰਵਣ ਜੋੜ ਕੇ ਵਿਚ ਸਹੇਲੀਆਂ ਦੇ
ਏਹ ਚੁਗਲ ਜਹਾਨ ਦਾ ਮਗਰ ਲੱਗਾ, ਫ਼ਕਰ ਜਾਂਦੇ ਹੋ ਨਾ ਨਾਲ ਸਹੇਲੀਆਂ ਦੇ
ਕਦੇ ਨਾਲ ਮਦਾਰੀਆਂ ਭੰਗ ਘੋਟੇ, ਕਦੇ ਜਾਇ ਨੱਚੇ ਨਾਲ ਚੇਲੀਆਂ ਦੇ
ਨਹੀਂ ਚੂਹੜੇ ਦਾ ਪੁੱਤ ਹੋਏ ਸੱਯਦ, ਘੋੜੇ ਹੋਣ ਨਾਹੀਂ ਪੁੱਤ ਲੇਲੀਆਂ ਦੇ
ਵਾਰਿਸਸ਼ਾਹ ਫ਼ਕੀਰ ਤਾਂ ਨਹੀਂ ਹੁੰਦੇ, ਪੁੱਤਰ ਜੱਟਾਂ ਤੇ ਮੋਚੀਆਂ ਤੇਲੀਆਂ ਦੇ

੮੯

ਮਾਉਂ ਹੀਰ ਦੀ ਥੇ ਲੋਕ ਕਰਨ ਚੁਗਲੀ, ਮਲਕੀ ਮਹਿਰੀ ਦੀ ਧੀ ਖ਼ਰਾਬ ਹੈ ਨੀ
ਅਸੀਂ ਮਾਸੀਆਂ ਫੁੱਫੀਆਂ ਲੱਜ ਮੋਈਆਂ, ਸਾਡਾ ਅੰਦਰੋਂ ਜੀਊ ਕਬਾਬ ਹੈ ਨੀ
ਸ਼ਮਸੁੱਦੀਨ ਕਾਜ਼ੀ ਨਿੱਤ ਕਰੇ ਮਸਲੇ, ਸ਼ੇਖ਼ ਧੀ ਦਾ ਵਿਆਹ ਸਵਾਬ ਹੈ ਨੀ
ਚਾਕ ਨਾਲ ਇਕੱਲੀਆਂ ਜਾਣ ਧੀਆਂ, ਹੋਇਆ ਮਾਪਿਆਂ ਧੁਰੋਂ ਜਵਾਬ ਹੈ ਨੀ
ਤੇਰੀ ਧੀ ਦਾ ਮਗ਼ਜ਼ (ਹੈ) ਬੇਗਮਾਂ ਦਾ, ਵੇਖੋ ਚਾਕ ਜਿਉਂ ਫਿਰੇ ਨਵਾਬ ਹੈ ਨੀ
ਵਾਰਿਸਸ਼ਾਹ ਮੂੰਹ ਉਂਗਲਾਂ ਲੋਕ ਘੱਤਣ, ਧੀ ਮਲਕੀ (ਦੀ) ਬਹੁਤ ਖ਼ਰਾਬ ਹੈ ਨੀ

੯੦

ਕੈਦੋਂ ਆਖਦਾ ਧੀ ਵਿਆਹ ਮਲਕੀ, ਧ੍ਰੋਹੀ ਰੱਬ ਦੀ ਮੰਨ ਲੈ ਡਾਇਣੇ ਨੀ
ਇਕੇ ਮਾਰ ਕੇ ਵੱਢ ਕੇ ਕਰਸੁ ਬੇਰੇ, ਮੂੰਹ ਸਿਰ ਭੰਨ ਚੂਆਂ ਸਾੜ ਸਾਇਣੇ ਨੀ
ਵੇਖ ਧੀ ਦਾ ਲਾਡ ਕੀ ਦੰਦ ਕੱਢੇ, ਬਹੁਤ ਝੂਰਸੇਂ ਰੰਨੇ ਕਸਾਇਣੇ ਨੀ
ਇਕੇ ਬੰਨ੍ਹ ਕੇ ਭੌਹਰੇ ਚਾਇ ਘੱਤੋ, ਲਿੰਬੋ ਵਾਂਙ ਭੜੋਲੀ ਦੇ ਆਇਣੇ ਨੀ
ਗ਼ੁਸੇ ਨਾਲ ਮਲਕੀ ਤਪ ਲਾਲ ਹੋਈ, ਝੱਬ ਦੌੜ ਤੂੰ ਮਿੱਠੀਏ ਨਾਇਣੇ ਨੀ
ਸੱਦ ਲਿਆਵੀਂ ਤੂੰ ਹੀਰ ਨੂੰ ਢੂੰਡ ਕੇ ਤੇ, ਤੈਨੂੰ ਮਾਂਉ ਸਦੇਂਦੀਆ ਡਾਇਣੇ ਨੀ
ਖੜਦੁੰਬੀਏ, ਮੋਇਨੇ, ਪਾਹੜੀਏ ਨੀ, ਮੁਸ਼ਟੰਡੀਏ ਬਾਰ ਦੀ ਵਾਇਣੇ ਨੀ
ਵਾਰਿਸਸ਼ਾਹ ਵਾਂਙੂ ਕਿਤੇ ਡੁੱਬ ਗਈਏਂ, ਘਰ ਆਂਉ ਸਿਆਪੇ ਦੀਏ ਨਾਇਣੇ ਨੀ

੯੧

ਹੀਰ ਆਣ ਕੇ ਆਖਦੀ ਹੱਸ ਕੇ ਤੇ, ਅਨੀ ਝਾਤ ਨੀ ਅੰਬੜੀਏ ਮੇਰੀਏ ਨੀ
ਤੇਨੂੰ ਡੂੰਘੜੇ ਖੂਹ ਵਿਚ ਚਾਇ ਘੱਤਾਂ, ਕੂਲ ਪੱਟੀਉ ਬੱਚੜੀਏ ਮੇਰੀਏ ਨੀ
ਧੀ ਜਵਾਨ ਨਾ ਨਿਕਲੇ ਘਰੋਂ ਬਾਹਰ, ਲੱਗਣ ਦਸਤ ਤਾਂ ਖੂਹ ਨਾ ਗੇੜੀਏ ਨੀ
ਧੀ ਜਵਾਨ ਜੇ ਕਿਸੇ ਦੀ ਬੁਰੀ ਹੋਵੇ, ਚੁਪ ਕੀਤੜੇ ਚਾਇ ਨਿਬੇੜੀਏ ਨੀ
ਤੈਨੂੰ ਵਡਾ ਉਦਮਾਦ ਆ ਜਾਗਿਆ ਹੈ, ਤੇਰੇ ਵਾਸਤੇ ਮੁਣਸ ਸਹੇੜੀਏ ਨੀ
ਵਾਰਿਸ ਜੀਂਵਦੇ ਹੋਣ ਜੇ ਭੈਣ ਭਾਈ, ਚਾਕ ਸੋਬਰਾਂ ਨਾਂਹਿ ਸਹੇੜੀਏ ਨੀ

੯੧

ਤੇਰੇ ਵੀਰ ਸੁਲਤਾਨ ਨੂੰ ਖ਼ਬਰ ਹੋਵੇ; ਫ਼ਿਕਰ ਕਰੇ ਉਹ ਤੇਰੇ ਮੁਕਾਵਣੇ ਦਾ
ਚੂਚਕ ਬਾਪ ਦੇ ਰਾਜ ਨੂੰ ਲੀਕ ਲਾਈਆ, ਕੇਹਾ ਫ਼ਾਇਦਾ ਮਾਪਿਆਂ ਤਾਵਣੇ ਦਾ
ਨੱਕ ਵੱਢ ਕੇ ਕੋੜਮਾਂ ਗਾਲਿਉ ਹੀ, ਹੋਇਆ ਫ਼ਾਇਦਾ ਲਾਡ ਲਡਾਵਣੇ ਦਾ
ਰਾਤੀਂ ਚਾਕ ਨੂੰ ਚਾਇ ਜਵਾਬ ਦੇਸਾ, ਨਹੀਂ ਸ਼ੌਕ ਏ ਮਹੀਂ ਚਰਾਵਣੇ ਦਾ
ਆ ਮਿੱਠੀਏ ਲਾਹ ਨੀ ਸਭ ਗਹਿਣੇ, ਗੁਣ ਕੀ ਹੈ ਗਹਿਣਿਆਂ ਪਾਵਣੇ ਦਾ
ਵਾਰਿਸਸ਼ਾਹ ਮੀਆਂ ਏਸ ਛੋਹਿਰੀ ਦਾ, ਜੀਉ ਹੋਇਆ ਹੈ ਲਿੰਙ ਕੁਟਾਙਣੇ ਦਾ

੯੩

ਮਾਏ ਰੱਬ ਨੇ ਚਾਕ ਘਰ ਘੱਲਿਆ ਸੀ, ਤੇਰੇ ਹੋਣ ਨਸੀਬ ਜੇ ਧੁਰੋਂ ਚੰਗੇ
ਏਹੋ ਜਹੇ ਜੇ ਆਦਮੀ ਹੱਥ ਆਵਣ, ਸਾਰਾ ਮੁਲਕ ਹੀ ਰੱਬ ਥੋਂ ਦੁਆ ਮੰਗੇ
ਜੇਹੜੇ ਰੱਬ ਕੀਤੇ ਕੰਮ ਹੋਇ ਰਹੇ, ਸਾਨੂੰ ਮਾਂਉ ਕਿਉਂ ਗ਼ੈਬ ਦੇ ਦੇਂਹ ਪੰਗੇ
ਕੁਲ ਸਿਆਣਿਆਂ ਮਲਕ ਨੂੰ ਮੱਤ ਦਿਤੀ, ਤੇਗ਼ ਮਹਿਰੀਆਂ, ਇਸ਼ਕ ਨਾ ਕਰੋ ਨੰਗੇ
ਜਿਨ੍ਹਾਂ ਇਸ਼ਕ ਦੇ ਮਾਮਲੇ ਸਿਰੀਂ ਚਾਏ, ਵਾਰਿਸਸ਼ਾਹ ਸ਼ਾਹ ਨਾ ਕਿਸੇ ਥੋਂ ਰਹਿਣ ਸੰਗੇ

੯੪

ਮਲਕੀ ਆਖਦੀ ਚੂਚਕਾ ਬਣੀ ਔਖੀ, ਸਾਨੂੰ ਹੀਰ ਦੇ ਮੇਹਣਿਆਂ ਖ਼ਵਾਰ ਕੀਤਾ
ਤਾਹਨੇ ਦੇਣ ਸ਼ਰੀਕ ਤੇ ਲੋਕ ਸਾਰੇ, ਚੌਤਰਫ਼ੋਂ ਖ਼ਵਾਰ ਸੰਸਾਰ ਕੀਤਾ
ਵੇਖੋ ਲੱਜ ਸਿਆਲਾਂ ਦੀ ਲਾਹ ਸੁਟੀ, ਨੱਢੀ ਹੀਰ ਨੇ ਚਾਕ ਨੂੰ ਯਾਰ ਕੀਤਾ
ਜਾ ਮੈਂ ਮੱਤ ਦਿਤੀ ਸਗੋਂ ਲੜਨ ਲੱਗੀ, ਲੱਜ ਲਾਹ ਕੇ ਚਸ਼ਮ ਨੂੰ ਚਾਰ ਕੀਤਾ
ਕੱਢ ਚਾਕ ਨੂੰ ਖੋਹ ਲੇ ਮਹੀਂ ਸੱਭੇ, ਅਸਾਂ ਚਾਕ ਥੋਂ ਜੀਉ ਬੇਜ਼ਾਰ ਕੀਤਾ
ਇਕੇ ਧੀਉ ਨੂੰ ਕਾਘੜੇ ਡੋਬ ਕਰੀਏ, ਰੱਬ ਜਾਣ ਕੇ ਹੀਰ ਗੁਨ੍ਹਾਗਾਰ ਕੀਤਾ
ਝੱਬ ਵਿਆਹ ਕਰ ਧੀ (ਨੂੰ) ਕੱਢ ਦੇਸੋਂ, ਸਾਨੂੰ ਠਿੱਠ ਹੈ ਏਸ ਮੁਰਦਾਰ ਕੀਤਾ
ਵਾਰਿਸਸ਼ਾਹ ਨੂੰ ਹੀਰ ਖ਼ਰਾਬ ਕੀਤਾ, ਨਹੀਂ ਰੱਬ ਸੀ ਸਾਹਿਬ ਸਰਦਾਰ ਕੀਤਾ

੯੫

ਚੂਚਕ ਆਖਦਾ ਮਲਕੀਏ ਜੰਮਦੀ ਨੂੰ, ਸੰਘ ਘੁੱਟ ਕੇ ਕਾਹਿ ਨਾ ਮਾਰਿਉ ਈ
ਘੁੱਟੀ ਅੱਕ ਦੀ ਘੋਲ ਨਾ ਦਿੱਤੀਆ ਈ, ਉਹ ਅੱਜ ਸਵਾਬ ਨਿਤਾਰਿਉ ਈ
ਏਹਨੂੰ ਡੂੰਘੜੇ ਵਹਿਣ ਨਾ ਬੋੜੀਆ ਈ, ਵੱਢ, ਬੋੜ ਕੇ ਮੂਲ ਨਾ ਮਾਰਿਉ ਈ
ਵਾਰਿਸਸ਼ਾਹ ਖ਼ੁਦਾਇ ਦੇ ਖ਼ੌਫ ਕੋਲੋਂ, ਕਾਰੂੰ ਵਾਂਙ ਨਾ ਜ਼ਿਮੀਂ ਨਿਘਾਰਿਉ ਈ

੯੬

ਰਾਤੀਂ ਰਾਂਝੇ ਨੇ ਮਹੀਂ ਜਾਂ ਆਣ ਢੋਈਆਂ, ਚੂਚਕ ਸਿਆਲ ਮੱਥੇ ਵੱਟ ਪਾਇਆ ਈ
ਭਾਈ ਛੱਡ ਮਹੀਂ ਉਠ ਘਰੀਂ, ਤੇਰਾ ਤੌਰ ਬੁਰਾ ਨਜ਼ਰ ਆਇਆ ਈ
ਸਿਆਲੋ ਕਹੇ ਭਾਈ ਸਾਡੇ ਕੰਮ ਨਾਹੀਂ, ਜਾਏ ਓਧਰੇ ਜਿੱਧਰੋਂ ਆਇਆ ਈ
ਅਸਾਂ ਸਾਹਨ ਨਾ ਰੱਖਿਆ ਨੱਡੀਆਂ ਦਾ, ਧੀਆਂ ਚਾਰਨੀਆਂ ਕਿਸ ਬਤਾਇਆ ਈ
... ... ... ... ਵਾਰਿਸਸ਼ਾਹ ਨੇ ਧੁਰੋਂ ਫ਼ੁਰਮਾਇਆ ਈ

੯੭

... ... ... ... ... ..., ਰੱਜ ਖਾਇ ਕੇ ਮਸਤੀਆਂ ਚਾਈਆਂ ਨੀ
... ... ... ... ... ...,ਨਹੀਂ ਮਸਤੀਆਂ ਲਿਖੀਆਂ ਆਈਆਂ ਨਹੀ
ਕਿੱਥੋਂ ਪਚਣ ਇਹਨਾਂ ਮੁਸ਼ਟੰਡਿਆਂ ਨੂੰ, ਨਿੱਤ ਖਾਣੀਆਂ ਦੁੱਧ ਮਲਾਈਆਂ ਨੀ
... ... ... ... ... ..., ਇਹ ਆਇਤਾਂ ਧੁਰੋਂ ਫ਼ੁਰਮਾਈਆਂ ਨੀ
ਵਾਰਿਸਸ਼ਾਹ ਮੀਆਂ ਰਿਜ਼ਕ ਰੱਬ ਦੇਜੀ, ਇਹ ਲੈ ਸਾਂਭ ਮੱਝੀਂ ਘਰ ਆਈਆਂ ਨੀ

੯੮

ਰਾਂਝਾ ਸੱਟ ਖੂੰਡੀ ਉੱਤੋਂ ਲਾਹ ਭੂਰਾ, ਛੱਡ ਚਲਿਆ ਸੱਭ ਮੰਗਵਾੜ ਮੀਆਂ
ਜੇਹਾ ਚੋਰ ਨੂੰ ਥਲੇ ਦਾ ਖੜਕ ਵੰਝੇ, ਛੱਡ ਟੁਰੇ ਹੈ ਸੰਨ੍ਹ ਦਾ ਪਾੜ ਮੀਆਂ
ਦਿਲ ਚਾਇਆ ਦੇਸ ਤੇ ਮੁਲਕ ਉਤੋਂ, ਉਹਦੇ ਭਾਇ ਦਾ ਬੋਲਿਆ ਹਾੜ ਮੀਆਂ
ਤੇਰੀਆਂ ਖੋਲੀਆਂ (ਥੋਂ) ਨਹੀਂ ਨਫ਼ਾ ਕੋਈ, ਖੜੇ ਕੱਟੀਆਂ ਨੂੰ ਕਾਈ ਧਾੜ ਮੀਆਂ
ਤੇਰੀ ਧੀ ਨੂੰ ਅਸੀਂ ਕੀ ਜਾਣਨੇ ਹਾਂ, ਤੈਨੂੰ ਆਂਵਦੀ ਨਜ਼ਰ ਪਹਾੜ ਮੀਆਂ
ਮੈਨੂੰ ਮਹੀਂ ਦੀ ਕੁਝ ਪਰਵਾਹ ਨਾਹੀਂ, ਨੱਢੀ ਪੈ ਗਈ ਏਸ ਰਿਹਾੜ ਮੀਆਂ
ਤੇਰੀਆਂ ਮਹੀਂ ਦੇ ਕਾਰਨ ਰਾਤ ਅੱਧੀ, ਫਿਰਾਂ ਮਿੱਧਦਾ ਕਹਿਰ ਦੇ ਝਾੜ ਮੀਆਂ
ਮੰਙੂ ਮਗਰ ਮੇਰੇ ਸੱਭੋ ਆਂਵਦਾ ਈ, ਮੱਝੀਂ ਆਪਣੀਆਂ ਮਹਿਰ ਜੀ ਤਾੜ ਮੀਆਂ
ਘੁੱਟ ਬਹੇਂ ਚਰਾਈਆਂ ਮਾਹੀਆਂ ਦੀਆਂ, ਸਹੀ ਕੀਤੇ ਹੀ ਕੋਈ ਕਿਰਾੜ ਮੀਆਂ
ਮਹੀਂ ਚਾਰਦਿਆਂ ਨੂੰ ਵਰ੍ਹੇ ਗੁਜ਼ਰ ਗਏ, ਅੱਜ ਉੱਠਿਆ ਅੰਦਰੋਂ ਸਾੜ ਮੀਆਂ

ਵਹੀ ਖੱਤਰੀ ਦੀ ਰਹੀ ਖੱਤਰੀ ਤੇ, ਲੇਖਾ ਗਿਆ ਹੀ ਹੋਇ ਪਹਾੜ ਮੀਆਂ
ਤੇਰੀ ਧੀਉ ਤੇਰੇ ਘਰ ਰਹੀ ਬੈਠੀ, ਝਾੜਾ ਲਿਆ ਹੀ ਮੁਫ਼ਤ ਦਾ ਝਾੜ ਮੀਆਂ
ਹੱਟ ਭਰੀ ਭਕੁੰਨੀ ਤੂੰ ਸਾਂਭ ਲਈ ਓ, ਕੱਢ ਛੱਡਿਓ ਨੰਗ ਕਿਰਾੜ ਮੀਆਂ
ਵਾਰਿਸਸ਼ਾਹ ਅੱਗੇ ਪੂਰੀ ਨਾਂਹ ਪਈਆ, ਵੱਡਾ ਆਏ ਸਾਂ ਪੜਤਣਾ ਪਾੜ ਮੀਆਂ

੯੯

ਮੱਝੀਂ ਚਰਨ ਨਾ ਬਾਝ ਰੰਝੇਟੜੇ ਦੇ, ਮਾਹੀ ਹੋਰ ਸੱਭੇ ਝੱਖ ਮਾਰ ਰਹੇ
ਕਾਈ ਘੁੱਸ ਜਾਏ, ਕਾਈ ਡੁੱਬ ਜਾਏ, ਕਾਈ ਸੰਨ੍ਹ ਰਹੇ ਕਾਈ ਪਾਰ ਰਹੇ
ਸਿਆਲ ਪਕੜ ਹਟਾ ਰਹੇ ਹੋ ਕੰਮਾਂ, ਮਗਰ ਲਗ ਕੇ ਖੋਲੀਆਂ ਚਾਰ ਰਹੇ
ਵਾਰਿਸਸ਼ਾਹ ਚੂਚਕ ਪਛੋਤਾਂਵਦਾ ਈ, ਮੈਂਨੂ ਨਾਂਹ ਚਰੇ ਅਸੀਂ ਹਾਰ ਰਹੇ

੧੦੦

ਮਾਏ ਚਾਕ ਤਰਾਹਿਆ ਚਾਇ ਬਾਬੇ, ਏਸ ਗੱਲ ਉਤੇ ਬਹੁਤ ਖ਼ੁਸ਼ੀ ਹੋ ਨੀ
ਰੱਬ ਓਸਨੂੰ ਰਿਜ਼ਕ ਹੈ ਦੇਣ-ਹਾਰਾ, ਕੋਈ ਓਸ ਦੇ ਰੱਬ ਨਾ ਤੁਸੀਂ ਹੋ ਨੀ
ਮਹੀਂ ਫਿਰਨ ਖ਼ਰਾਬ ਵਿਚ ਨਈਆਂ ਦੇ, ਖੋਲ੍ਹ ਦੱਸ ਕਿਹੀ ਬੁਸ ਬੁਸੀ ਹੋ ਨੀ
ਵਾਰਿਸਸ਼ਾਹ ਔਲਾਦ ਨਾ ਮਾਲ ਰਹਿਸੀ, ਜਿਸ ਦਾ ਹੱਕ ਖੁੱਥਾ ਨਾ ਖੁਸ਼ੀ ਹੋ ਨੀ

੧੦੧

ਮਲਕੀ ਗੱਲ ਸੁਣਾਂਵਦੀ ਚੂਚਕੇ ਨੂੰ, ਲੋਕੀ ਦੇਂਦੇ ਨੀ ਬਦ-ਦੁਆ ਮੀਆਂ
ਬਾਰਾਂ ਬਰਸ ਇਸ ਮੱਝੀਆਂ ਚਾਰੀਆਂ ਨੇ, ਨਹੀਂ ਕੀਤੀ ਸੂ ਚੂੰ ਚਰਾ ਮੀਆਂ
ਹੱਕ ਖੋਹ ਕੇ ਚਾ ਜਵਾਬ ਦਿੱਤੋ, ਮਹੀਂ ਛੱਡ ਕੇ ਘਰਾਂ ਨੂੰ ਜਾ ਮੀਆਂ
ਪੈਰੀਂ ਲੱਗ ਕੇ ਜਾਇ ਮਨਾ ਮੀਆਂ, ਆਹ ਫ਼ਕਰ ਦੀ ਬੁਰੀ ਪੈ ਜਾ ਮੀਆਂ
ਵਾਰਿਸਸ਼ਾਹ ਰੰਝੇਟੜਾ ਨੂਰ ਭਰਿਆ, ਉਸ ਦੀ ਚੁਪ ਹੀ ਦੇਗ ਲੁੜ੍ਹਾ ਮੀਆਂ

੧੦੨

ਚੂਚਕ ਆਖਿਆ ਜਾਹ ਮਨਾਇ ਉਸਨੂੰ, ਵਿਆਹ ਤੀਕ ਤਾਂ ਮਹੀਂ ਚਰਾਇ ਲਈਏ
ਜਦੋਂ ਹਦੋਂ ਹੀਰ ਡੋਲੀ ਪਾਇ ਟੋਰ ਦਿੱਚੈ, ਰੁੱਸ ਪਵੇ ਜਵਾਬ ਤਾਂ ਚਾਇ ਦਵੀਏ
ਸਾਡੀ ਧੀਉ ਦਾ ਕੁਝ ਨਾ ਲਾਹ ਲੈਂਦਾ, ਗੱਲ ਓਸਦੇ ਨਾਲ ਪਕਾਇ ਲਈਏ
ਵਾਰਿਸਸ਼ਾਹ ਅਸੀਂ ਜੱਟ ਸਦਾ ਖੋਟੇ, ਜਟਕਾ ਫੰਧ ਏਥੇ ਇਕ ਲਾਇ ਲਈਏ

੧੦੩

ਮਲਕੀ ਜਾ ਵੇਹੜੇ ਵਿਚ ਪੁਛਦੀ ਹੈ. ਜੇਹੜਾ ਵੇਹੜਾ ਸੀ ਭਾਈਆਂ ਸਾਵਿਆਂ ਦਾ
ਸਾਡੇ ਮਾਹੀ ਦੀ ਖ਼ਬਰ (ਜੇ)ਕਿਤੇ ਅੜੀਓ, ਕਿੱਧਰ ਮਾਰਿਆ ਗਿਆ ਪਛੋਤਾਵਿਆਂ ਦਾ
ਜ਼ਰਾ ਹੀਰ ਕੁੜੀ ਉਸ ਨੂੰ ਸੱਦਦੀ ਹੈ, ਰੰਗ ਧੋ ਦੇ ਪਲੰਘ ਦਿਆਂ ਪਾਵਿਆਂ ਦਾ

ਰਾਂਝਾ ਬੋਲਿਆ ਸੱਥਰੇਂ ਭੈਨ ਆਕੜ, ਏਹ ਪਿਆ ਸਰਦਾਰ ਨਥਾਵਿਆਂ ਦਾ
ਸਿਰ ਪੱਟੇ ਸਫ਼ਾ ਕਰ ਹੋਇ ਰਹਿਆ, ਜੇਹਾ ਬਾਲਕਾ ਮੁੰਨਿਆਂ ਬਾਵਿਆਂ ਦਾ
ਵਾਰਿਸਸ਼ਾਹ ਜਿਓਂ ਚੋਰ ਨੂੰ ਮਿਲੇ ਵਾਹਰ, ਉਕੇ ਸਾਹ ਡਰਦਾ ਮਾਰੇ ਹਾਵਿਆਂ ਦਾ

੧੦੪

ਮਲਕੀ ਆਖਦੀ ਲੜਿਉਂ ਜੇ ਨਾਲ ਚੂਚਕ.ਕੋਈ ਸੁਖ਼ਨ ਨਾ ਜੀਉ ਤੇ ਲਿਆਵਣਾ ਈ
ਕੇਹਾ ਪੁਤਰਾਂ ਮਾਪਿਆਂ ਲੜਨ ਹੁੰਦਾ, ਤੁਸਾਂ ਖੱਟਣਾ ਤੇ ਅਸਾਂ ਖਾਵਣਾ ਈ
ਛਿੜ ਮਾਲ ਦੇ ਨਾਲ, ਮੈਂ ਘੋਲ-ਘੱਤੀ, ਸ਼ਾਮ ਸ਼ਾਮ ਘਰ ਰਾਤ ਨੂੰ ਆਵਣਾ ਈ
ਤੂਹੀਏਂ ਚੋਇਕੇ ਦੁੱਧ ਜਮਾਵਣਾ ਈ, ਤੂਹੀਏਂ ਹੀਰ ਦਾ ਪਲੰਘ ਵਿਛਾਵਣਾ ਈ
ਕੁੜੀ ਕਲ੍ਹ ਦੀ ਤੇਰੇ ਤੋਂ ਰੁਸ ਪਈ, ਤੂਹੀਂ ਓਸਨੂੰ ਆਇ ਮਨਾਵਣਾ ਈ
ਮੰਡੂ, ਮਾਲ, ਸਿਆਲ ਤੇ ਹੀਰ ਤੇਰੀ, ਨਾਲੇਂ ਘਰਨਾ ਤੇ ਨਾਲੇ ਖਾਵਣਾ ਈ
ਤੇਰੇ ਨਾਉਂ ਤੋਂ ਹੀਰ ਕੁਰਬਾਨ ਕੀਤੀ, ਮੰਡੂ ਸਾਂਭ ਕੇ ਚਾਰ ਕੇ ਲਿਆਵਣਾ ਈ
ਮੰਡੂ ਛੇੜ ਕੇ ਝੱਲ ਵਿਚ ਮੀਆਂ ਵਾਰਿਸ, ਅਸਾਂ ਤਖ਼ਤ ਹਜ਼ਾਰੇ ਨੂੰ ਜਾਵਣਾ ਈ

੧੦੫

ਰਾਂਝਾ ਆਖਦਾ ਹੀਰ ਨੂੰ ਮਾਂਉਂ ਤੇਰੀ, ਸਾਨੂੰ ਫੇਰ ਮੁੜ ਰਾਤ ਨੂੰ ਚੰਮੜੀ ਹੈ
ਮੀਆਂ ਮੰਨ ਲੈ ਉਸ ਦੇ ਆਖਣੇ ਨੂੰ, ਤੇਰੀ ਹੀਰ ਪਿਆਰੀ ਦੀ ਅੰਮੜੀ ਹੈ
ਕੀ ਜਾਣੀਏ ਉਠ ਕਿਸ ਘੜੀ ਬਹਿਸੀ, ਅਜੇ ਵਿਆਹ ਦੀ ਵਿੱਥ ਤਾਂ ਲੰਮੜੀ ਹੈ
ਵਾਰਿਸਸ਼ਾਹ ਇਸ ਇਸ਼ਕ ਦੇ ਵਣਜ ਵਿਚੋਂ, ਕਿਸੇ ਪਲੇ ਨਾ ਬੱਧੜੀ ਦੰਮੜੀ ਹੈ

੧੦੬

ਰਾਂਝਾ ਹੀਰ ਦੀ ਮਾਉਂ ਦੇ ਲੱਗ ਆਖੇ, ਛੇੜ ਮੱਝੀਆਂ ਝੱਲ ਨੂੰ ਆਂਵਦਾ ਈ
ਮੰਡੂ ਵਾੜ ਦਿੱਤਾ ਵਿਚ ਝਾਂਗੜੀ ਦੇ, ਆਪ ਨ੍ਹਾਇਕੇ ਰੱਬ ਧਿਆਂਵਦਾ ਈ
ਹੀਰ ਸੱਤੂਆਂ ਦਾ ਮਗਰ ਘੋਲ ਛੰਨਾਂ, ਵੇਖੋ ਰਿਜ਼ਕ ਰੰਝੇਟੇ ਦਾ ਆਂਵਦਾ ਈ
ਪੰਜਾਂ ਪੀਰਾਂ ਦੀ ਆਮਦ ਤੁਰਤ ਹੋਈ, ਹੱਥ ਬੰਨ੍ਹ ਸਲਾਮ ਕਰਾਂਵਦਾ ਈ
ਰਾਂਝਾ ਹੀਰ ਦੋਵੇਂ ਹੱਥ ਬੰਨ੍ਹ ਖੜੇ, ਹੁਕਮ ਸਾਹਿਬਾਂ ਨੂੰ ਫ਼ਰਮਾਂਵਦਾ ਈ
ਬੱਚਾ ! ਦੋਹਾਂ ਨੇ ਰੱਬ ਨੂੰ ਯਾਦ ਕਰਨਾ, ਨਾਹੀਂ ਇਸ਼ਕ ਨੂੰ ਮੇਹਣਾ ਲਾਂਵਣਾ ਈ
ਅੱਠੇ ਪਹਿਰ ਖ਼ੁਦਾਇ ਦੀ ਯਾਦ ਅੰਦਰ, ਤੁਸਾਂ ਜ਼ਿਕਰ ਤੇ ਖ਼ੈਰ ਕਮਾਂਵਣਾ ਈ
ਵਾਰਿਸਸ਼ਾਹ ਪੰਜਾਂ ਪੀਰਾਂ ਹੁਕਮ ਕੀਤਾ, ਬੱਚਾ ਇਸ਼ਕ ਤੋਂ ਨਹੀਂ ਡੋਲਾਂਵਣਾ ਈ

੧੦੭

ਹੀਰ ਵੱਤ ਕੇ ਬੇਲਿਓਂ ਘਰੀਂ ਆਈ, ਮਾਉਂ ਬਾਪ ਕਾਜ਼ੀ ਸੱਦ ਲਿਆਂਵਦੇ ਨੀ
ਦੋਵੇਂ ਆਪ ਬੈਠੇ ਅਤੇ ਵਿਚ ਕਾਜ਼ੀ, ਅਤੇ ਸਾਮ੍ਹਣੇ ਹੀਰ ਬਹਾਂਵਦੇ ਨੀ
ਬੱਚਾ ਹੀਰ ! ਤੈਨੂੰ ਅਸੀਂ ਮੱਤ ਦੇਂਦੇ, ਮਿੱਠੀ ਜ਼ਬਾਂ ਦੇ ਨਾਲ ਸਮਝਾਂਵਦੇ ਨੀ

ਚਾਕ ਚੋਬਰਾਂ ਨਾਲ ਨਾ ਗੱਲ ਕੀਚੇ, ਏਹ ਮਿਹਨਤੀ ਕੇਹੜੇ ਥਾਂਵ ਦੇ ਨੀ
ਚਰਖਾ ਡਾਹ ਕੇ ਆਪਣੇ ਘਰੀਂ ਬਹੀਏ, ਸੁੱਘੜ ਗਾਉਂ ਕੇ ਜੀਉ ਪਰਚਾਂਵਦੇ ਨੀ
ਲਾਲ ਡਾਹ ਕੇ ਚਰਖੜਾ ਛੋਪ ਪਾਈਏ, ਕੇਹੇ ਸੋਹਣੇ ਗੀਤ ਝਨਾਂਵ ਦੇ ਨੀ
ਨੀਵੀਂ ਨਜ਼ਰ ਹਯਾਉ ਦੇ ਨਾਲ ਰਹੀਏ, ਤੈਨੂੰ ਸਭ ਸਿਆਣੇ ਫ਼ਰਮਾਂਵਦੇ ਨੀ
ਚੂਚਕ ਸਿਆਲ ਹੋਰੀਂ ਹੀਰੇ ਜਾਣਨੀ ਹੈਂ, ਸਰਦਾਰ ਨੇ ਪੰਜ ਗਿਰਾਂਵ ਦੇ ਨੀ
ਸ਼ਰਮ ਮਪਿਆਂ ਦੀ ਵਲ ਧਿਆਨ ਧਰੀਏ, ਸ਼ਾਨਦਾਰ ਏਹ ਜੱਟ ਝਨਾਂਵ ਦੇ ਨੀ
ਬਾਹਰ ਫਿਰਨ ਨਾ ਸੋਂਹਦਾ ਜੱਟੀਆ ਨੂੰ, ਅੱਜ ਕਲ੍ਹ ਲਾਗੀ ਘਰ ਆਂਵਦੇ ਨੀ
ਏਥੇ ਵਿਆਹ ਦੇ ਵਡੇ ਸਾਮਾਨ ਹੋਂਦੇ, ਓਥੇ ਖੇੜੇ ਬਣਾ ਬਣਾਂਵਦੇ ਨੀ
ਵਾਰਿਸਸ਼ਾਹ ਮੀਆਂ ਚੰਦ ਰੋਜ਼ ਅੰਦਰ, ਖੇੜੇ ਜੋੜ ਕੇ ਜੰਞ ਲਿਵਾਂਵਦੇ ਨੀ

੧੦੮

ਹੀਰ ਆਖਿਆ ਬਾਬਲਾ ਅਮਲੀਆਂ ਥੋਂ, ਨਾਹੀਂ ਅਮਲ ਹਟਾਇਆ ਜਾ ਮੀਆਂ
ਸ਼ੀਂਹ ਚਿਤਰੇ ਰਹਿਣ ਨਾ ਮਾਸ ਬਾਝੋਂ, ਝੂਟ ਨਾਲ ਏਹ ਇਸ਼ਕ ਨੂੰ ਖਾ ਮੀਆਂ
ਜੇਹੜੀਆਂ ਵਾਦੀਆਂ ਆਦਤਾਂ ਜਾਣ ਨਹੀਂ, ਰਾਂਝੇ ਚਾਕ ਥੋਂ ਰਿਹਾ ਨਾ ਜਾ ਮੀਆਂ
ਏਹ ਰਜ਼ਾਇ ਤਕਦੀਰ ਦੀ ਹੋਇ ਰਹੀ, ਦਾਰੂ ਕੌਣ ਹੋਵੇ ਦਏ ਹਟਾ ਮੀਆਂ
ਦਾਗ਼ ਅੰਬ ਤੇ ਸਾਰ ਲਹੇ ਨਾਹੀਂ, ਦਾਗ਼ ਇਸ਼ਕ ਦਾ ਲਹੇ ਨਾ ਜਾ ਮੀਆਂ
ਹੋਰ ਸੱਭ ਗੱਲਾਂ ਮਨਜ਼ੂਰ ਹੋਈਆਂ, ਇਕ ਚਾਕ ਥੋਂ ਰਿਹਾ ਨਾ ਜਾ ਮੀਆਂ
ਏਹ ਇਸ਼ਕ ਦੇ ਰੋਗ ਦੀ ਗੱਲ ਏਵੇਂ, ਸਿਰ ਜਾਇ ਤੇ ਏਹ ਨਾ ਜਾ ਮੀਆਂ
ਵਾਰਿਸਸ਼ਾਹ ਦਰਗਾਹ ਥੀਂ ਮੰਗ ਲੀਤਾ, ਚਾਕ ਬਖ਼ਸ਼ਿਆ ਆਪ ਖੁਦਾ ਮੀਆਂ
ਵਾਰਿਸਸ਼ਾਹ ਮੀਆਂ ਜਿਵੇਂ ਗੰਜ ਸਿਰ ਦਾ, ਬਾਰਾਂ ਬਰਸਾਂ ਬਿਨਾਂ ਨਹੀਂ ਜਾ ਮੀਆਂ

੧੦੯

ਏਹਦੇ ਵੱਢ ਲੁੜ੍ਹਕੇ ਖੋਹ ਚੂੰਡਿਆਂ ਥੋਂ, ਗਲ ਘੁੱਟ ਕੇ ਡੂੰਘੜੇ ਬੋੜੀਏ ਨੀ
ਸਿਰ ਭੰਨ ਸੂ ਨਾਲ ਮਧਾਣੀਆਂ ਦੇ, ਢੂਈ ਨਾਲ ਖੜਲਤ ਦੇ ਤੋੜੀਏ ਨੀ
ਏਹਦਾ ਦਾਤਰੀ ਨਾਲ ਚਾ ਢਿੱਡ ਪਾੜੋ, ਸੂਆ ਵੱਖੀਆਂ ਵਿਚ ਚਭੋੜੀਏ ਨੀ
ਵਾਰਿਸ ਚਾਕ ਥੋਂ ਏਹ ਨਾ ਮੁੜੇ ਮੂਲੇ, ਅਸੀਂ ਰਹੇ ਬਹੁਤੇਰੜਾ ਮੋੜੀਏ ਨੀ

੧੧੦

ਸਿਰ ਬੇਟੀਆਂ ਦੇ ਜੁਦਾ ਚਾਏ ਕਰਦੇ, ਜਦੋਂ ਗੁਸਿਆਂ ਤੇ ਬਾਪ ਆਂਵਦੇ ਨੀ
ਸਿਰ ਵੱਢ ਕੇ ਨਈਂ ਵਿਚ ਰੋੜ੍ਹ ਦੇਂਦੇ, ਮਾਸ ਕਾਂਉਂ ਕੁਤੇ ਪਏ ਖਾਂਵਦੇ ਨੀ
ਸੱਸੀ ਜਾਮ ਜਲਾਲੀ ਨੇ ਰੋੜ੍ਹ ਦਿੱਤੀ, ਕਈ ਡੂਮ ਢਾਡੀ ਪਏ ਗਾਂਵਦੇ ਨੀ
ਔਲਾਦ ਜੇਹੜੀ ਕਹੇ ਨਾਂਹ ਲੱਗੇ, ਬਾਪ ਓਸਨੂੰ ਮਾਰ ਮੁਕਾਂਵਦੇ ਨੀ
ਜਦੋਂ ਕਹਿਰ ਤੇ ਆਂਵਦੇ ਬਾਪ ਜ਼ਾਲਮ, ਬੰਨ੍ਹ ਬੇਟੀਆਂ ਭੋਹਰੇ ਪਾਂਵਦੇ ਨੀ

ਵਾਰਿਸਸ਼ਾਹ ਬਦ ਮਾਰਨੇ ਆਂਵਦੇ ਨੀ, ਦੇਣੇ ਖ਼ੂਨ ਨਾ ਤਿਨ੍ਹਾਂ ਦੇ ਆਂਵਦੇ ਨੀ

੧੧੧

ਜਿਨ੍ਹਾਂ ਬੇਟੀਆ ਮਾਰੀਆ, ਰੋਜ਼ ਕਿਆਮਤ, ਸਿਰੀਂ ਤਿੰਨਾਂ ਦੇ ਵਡਾ ਗੁਨਾਹ ਮੀਆਂ
ਮਿਲਣ ਖਾਣੀਆਂ ਤਿਨ੍ਹਾਂ ਪਹਾੜ ਕਰਕੇ, ਜੀਕੂੰ ਮਾਰੀਆ ਜੇ ਤਿਵੇਂ ਖਾਹ ਮੀਆਂ
ਕਹਿਆ ਮਾਉਂ ਤੇ ਬਾਪ ਦਾ ਅਸੀਂ ਮੰਨੇ, ਗਲ ਪੱਲੂੜਾ ਤੇ ਮੂੰਹ ਘਾਹ ਮੀਆਂ
ਇਕ ਰਾਂਝੇ ਦੀ ਗੱਲ ਨਾ ਕਰੋ ਮੂਲੇ, ਓਹਦਾ ਹੀਰ ਦੇ ਨਾਲ ਨਿਬਾਹ ਮੀਆਂ।

੧੧੨

ਸੁਲਤਾਨ ਆਇਆ ਭਾਈ ਹੀਰ ਸੰਦਾ, ਆਖੇ ਮਾਉਂ ਨੂੰ ਧੀਉ ਨੂੰ ਤਾੜ ਅੰਮਾਂ
ਅਸਾਂ ਫੇਰ ਜੇ ਬਾਹਰ ਏਹ ਕਦੇ ਡਿੱਠੀ, ਸੱਟਾਂ ਏਸਨੂੰ ਜਾਨ ਥੀਂ ਮਾਰ ਅੰਮਾਂ
ਤੇਰੇ ਆਖਿਆਂ ਸਤਰ ਜੇ ਬਹੇ ਨਾਹੀਂ, ਫੇਰਾਂ ਏਸ ਦੀ ਧੌਣ ਤਲਵਾਰ ਅੰਮਾਂ
ਚਾਕ ਵੜੇ ਨਾਹੀਂ ਸਾਡੇ ਵਿਚ ਵੇਹੜੇ, ਨਹੀਂ ਡੱਕਰੇ ਕਰਾਂਗਾ ਚਾਰ ਅੰਮਾਂ
ਜੇ ਤਾਂ ਧੀਉ ਨਾ ਹੁਕਮ ਵਿਚ ਰੱਖੀਆ ਈ, ਸਭਾ ਸਾੜ ਸਟੂੰ ਘਰ ਬਾਰ ਅੰਮਾਂ
ਵਾਰਿਸਸ਼ਾਹ ਜੇਹੜੀ ਧੀਉ ਬੁਰੀ ਹੋਵੇ, ਰੋੜ੍ਹ ਦੇਹ ਸਮੁੰਦਰੋਂ ਪਾਰ ਅੰਮਾਂ

੧੧੩

ਅੱਖੀਂ ਲੱਗੀਆਂ ਮੁੜਨ ਨਾ ਵੀਰ ਮੇਰੇ, ਹੀਰ ਵਾਰ ਘੱਤੀ, ਬਲਿਹਾਰੀਆਂ ਵੇ
ਵਹਿਣ ਪਏ ਦਰਿਆ ਨਾ ਕਦੇ ਮੁੜਦੇ, ਲਾਇ ਰਹੇ ਜ਼ੋਰਾਂ ਜ਼ੋਰਦਾਰੀਆਂ ਵੇ
ਲਹੂ ਕੀਕਰੂੰ ਨਿਕਲੇ ਨਾਂਹਿ ਭਾਈ, ਜਿੱਥੇ ਲੱਗੀਆਂ ਤੇਜ਼ ਕਟਾਰੀਆਂ ਵੇ
ਲੱਗੇ ਦਸਤ ਇਕ ਵਾਰ ਨਾ ਬੰਦ ਕੀਚਣ, ਵੈਦ ਲਿਖਦੇ ਵੈਦਗੀਆਂ ਸਾਰੀਆਂ ਵੇ
ਸਿਰ ਦਿੱਤਿਆਂ ਬਾਝ ਨਾ ਇਸ਼ਕ ਪੱਕੇ, ਏਹ ਨਹੀਂ ਸੁਖਾਲੀਆਂ ਯਾਰੀਆਂ ਵੇ
ਵਾਰਿਸਸ਼ਾਹ ਮੀਆਂ ਭਾਈ ਵਰਜਦੇ ਨੀ, ਵੇਖ ਇਸ਼ਕ ਬਣਾਈਆਂ ਖ਼ਵਾਰੀਆਂ ਵੇ

੧੧੪

ਕਾਜ਼ੀ ਆਖਿਆ ਖ਼ੌਫ ਖ਼ੁਦਾਇ ਦਾ ਕਰ, ਮਾਪੇ ਜ਼ਿੱਦ ਚੜ੍ਹੇ ਚਾਇ ਮਾਰਨੀਗੇ
ਤੇਰੀ ਕਿਆੜੀਉਂ ਜਿੱਭ ਖਿਚਾਇ ਕੱਢਣ, ਮਾਰੇ ਸ਼ਰਮ ਦੇ ਖ਼ੂਨ ਗੁਜ਼ਾਰਨੀਗੇ
ਜਿਸ ਵਕਤ ਦਿੱਤਾ ਅਸਾਂ ਚਾਇ ਫ਼ਤਵਾ, ਓਸੇ ਵਕਤ ਹੀ ਮਾਰ ਉਤਾਰਨੀਗੇ
ਮਾਉਂ ਆਖਦੀ ਲੋੜ੍ਹ ਖ਼ੁਦਾਇ ਦਾ ਜੇ, ਵੇਖੋ ਸ਼ੇਖ਼ ਦੀਦੇ ਤਿੱਖੇ ਪਾੜਨੀਗੇ

੧੧੫

ਪੰਜਾਂ ਪੀਰਾਂ ਨੂੰ ਰਾਂਝੇ ਨੇ ਯਾਦ ਕੀਤਾ, ਜਦੋਂ ਹੀਰ ਸਨੇਹੜਾ ਘੱਲਿਆ ਈ
ਮਾਉਂ ਬਾਪ ਸੱਭਾ ਆਣ ਗਿਰਦ ਹੋਏ, ਗਿਲਾ ਸਭਨਾਂ ਦਾ ਅਸਾਂ ਝੱਲਿਆ ਈ
ਪੰਜ ਪੀਰ ਸ਼ਤਾਬ ਦੀ ਆਏ ਪਹੁੰਚੇ, ਜਦੋਂ ਰਾਂਝੇ ਦਾ ਜੀਊੜਾ ਹੱਲਿਆ ਈ

ਪੰਜਾਂ ਪੀਰਾਂ ਅੱਗੇ ਹੱਥ ਜੋੜ ਖੜਾ, ਨੀਰ ਰੋਂਦਿਆਂ ਮੂਲ ਨਾ ਠੱਲ੍ਹਿਆ ਈ
ਬੱਚਾ ਕੌਣ ਮੁਸੀਬਤਾਂ ਪੇਸ਼ ਆਈਆਂ, ਵਿੱਚੋਂ ਜੀਊ ਸਾਡਾ ਥਰਥੱਲਿਆ ਈ
ਮੇਰੀ ਹੀਰ ਨੂੰ ਵੀਰ ਹੈਰਾਨ ਕੀਤਾ, ਕਾਜ਼ੀ ਬਾਪ ਤੇ ਮਾਊਂ ਪਥੱਲਿਆ ਈ
ਮਦਦ ਕਰੋ ਖ਼ੁਦਾਇ ਦੇ ਵਾਸਤੇ ਜੀ, ਮੇਰਾ ਇਸ਼ਕ ਖ਼ਰਾਬ ਹੋ ਚੱਲਿਆ ਈ
ਬਹੁਤ ਪਿਆਰ ਦਿਲਾਸੜੇ ਨਾਲ ਪੀਰਾਂ, ਮੀਏਂ ਰਾਂਝੇ ਦਾ ਜੀਊ ਤਸੱਲਿਆ ਈ
ਤੇਰੀ ਹੀਰ ਦੀ ਮਦਤ ਤੇ ਮੀਆਂ ਰਾਂਝਾ, ਮਖ਼ਦੂਮ ਜਹਾਨੀਆਂ ਘੱਲਿਆ ਈ
ਵਾਰਿਸਸ਼ਾਹ ਅੱਗੇ ਜੱਟ ਤਿਆਰ ਹੋਇਆ, ਲੈ ਕੇ ਵੰਝਲੀ ਗਾਵਣੇ ਚੱਲਿਆ ਈ

੧੧੬

ਸ਼ੌਕ ਨਾਲ ਵਜਾਇਕੇ ਵੰਝਲੀ ਨੂੰ, ਪੰਜਾਂ ਪੀਰਾਂ ਅਗੇ ਖੜਾ ਗਾਂਵਦਾ ਈ
ਕਦੀ ਊਧੋ ਤੇ ਕਾਹਨ ਦੇ ਬਿਸ਼ਨਪਦੇ, ਕਦੀ ਮਾਝ ਪਹਾੜ ਦੀ ਲਾਂਵਦਾ ਈ
ਕਦੀ ਢੋਲ ਤੇ ਮਾਰਵਣ ਛੋਹ ਦੇਂਦਾ, ਕਦੀ ਬੂਬਨਾ ਚਾਇ ਸੁਣਾਂਵਦਾਂ ਈ
ਮਲਕੀ ਨਾਲ ਜਲਾਲੀਆਂ ਖ਼ੂਬ ਗਾਵੇ, ਵਿਚ ਝੀਵਰੀ ਦੀ ਕਲੀ ਲਾਂਵਦਾ ਈ
ਕਦੀ ਸੋਹਣੀ ਤੇ ਮਹੀਂਵਾਲ ਵਾਲੀ, ਨਾਲ ਸ਼ੌਕ ਦੇ ਸੱਦ ਸਦਾਂਵਦਾ ਈ
ਕਦੀ ਧੁਰਪਤਾਂ ਨਾਲ ਕਬਿੱਤ ਛੋਹੇ, ਕਦੀ ਸੋਹਲੇ ਨਾਲ ਰਲਾਂਵਦਾ ਈ
ਸਾਰੰਗ ਨਾਲ ਤਿਲੰਗ ਸ਼ਹਾਨੀਆਂ ਦੇ, ਰਾਗ ਸੂਹੀ ਦਾ ਭੋਗ ਚਾ ਪਾਂਵਦਾ ਈ
ਸੋਰਠ ਗੁਜਰੀਆਂ ਪੂਰਬੀ ਲਲਤ ਭੈਰੋਂ, ਦੀਪਕ ਰਾਗ ਦੀ ਜ਼ੀਲ ਵਜਾਂਵਦਾ ਈ
ਟੋਡੀ ਮੇਘ ਮਲ੍ਹਾਰ ਤੇ ਰਾਗ ਗਾਵੇ, ਜੈਤਸਰੀ ਵੀ ਨਾਲ ਰਲਾਂਵਦਾ ਈ
ਮਾਲਸਰੀ ਤੇ ਪਰਜਬਨ ਰਾਗ ਬੋਲੇ, ਨਾਲੇ ਮਾਲਵਾ ਵਿਚ ਵਜਾਂਵਦਾ ਈ
ਕੇਦਾਰਾ ਬਿਹਾਗੜੇ ਰਾਗ ਮਾਰੂ, ਨਾਲੇ ਕਾਹਨੜੇ ਦੀਆਂ ਸੁਰਾਂ ਲਾਂਵਦਾ ਈ
ਕਲਿਆਨ ਨਾਲੇ ਮਾਲਕੌਸ ਬੋਲੇ, ਅਤੇ ਮੰਗਲਾਚਾਰ ਸੁਣਾਂਵਦਾ ਈ
ਭੈਰੋ ਨਾਲ ਪਲਾਸੀਆਂ ਭੀਮ ਬੋਲੇ, ਨਟ ਰਾਗ ਦੀ ਜ਼ੀਲ ਬਣਾਂਵਦਾ ਈ
ਪੂਰਵਾ ਨਾਲ ਬਿਹਾਰ ਝੰਝੋਟੀਆਂ ਦੇ, ਹੋਰੀ ਨਾਲ ਆਸਾ ਖਲਾ ਲਾਂਵਦਾ ਈ
ਬੋਲੇ ਰਾਗ ਬਸੰਤ ਹੰਡੋਲ ਗੋਪੀ, ਮੁੰਦਾਵਣੀ ਦੀਆਂ ਸੁਰਾਂ ਲਾਂਵਦਾ ਈ
ਪਲਾਸੀ ਨਾਲ ਤਲਾਸੀਆਂ ਰਾਮ ਕਲੀ, ਵਾਰਿਸਸ਼ਾਹ ਨੂੰ ਖੜਾ ਸੁਣਾਂਵਦਾ ਈ

੧੧੭

ਰਾਜ਼ੀ ਹੋਇ ਪੰਜਾਂ ਪੀਰਾਂ ਹੁਕਮ ਕੀਤਾ, ਬੱਚਾ ਮੰਗ ਲੈ ਦੁਆ ਜੋ ਮੰਗਣੀ ਹੈ
ਅਜੀ ਹੀਰ ਜੱਟੀ ਮੈਨੂੰ ਬਖ਼ਸ਼ ਦੇਵੋ, ਰੰਗਣ ਸ਼ੌਕ ਦੇ ਨਾਲ ਉਹ ਰੰਗਣੀ ਹੈ
ਮੈਨੂੰ ਕਰੋ ਮਲੰਗ ਬਿਭੂਤ ਲਾਉ, ਬੱਚਾ ਉਹ ਵੀ ਤੇਰੀ ਮਲੰਗਣੀ ਹੈ
ਜੇਹੇ ਨਾਲ ਰਹੀਏ ਤੇਹੇ ਹੋਇ ਜਾਈਏ, ਨੰਗਾਂ ਨਾਲ ਲੜੇ ਉਹ ਵੀ ਨੰਗਣੀ ਹੈ
ਵਾਰਿਸਸ਼ਾਹ ਨਾ ਲੜੀਂ ਨਾ ਛੱਡ ਜਾਈਂ, ਘਰ ਮਾਪਿਆਂ ਦੇ ਨਹੀਂ ਲੰਘਣੀ ਹੈ

੧੧੮

ਰਾਂਝੇ ਪੀਰਾਂ ਨੂੰ ਬਹੁਤ ਖ਼ੁਸ਼ਹਾਲ ਕੀਤਾ, ਦੁਆ ਦਿੱਤੀਆ ਨੇ ਜਾਹ ਹੀਰ ਤੇਰੀ
ਤੇਰੀ ਸਭ ਮਕਸੂਦ ਹੋਇ ਰਹੀ ਹਾਸਲ, ਮਦਤ ਹੋਏ ਗਏ ਪੰਜ ਪੀਰ ਤੇਰੀ
ਜਾਹ ਗੂੰਜ ਤੂੰ ਵਿਚ ਮੰਗਵਾੜ ਬੈਠਾ, ਬਖ਼ਸ਼ ਲਈ ਹੈ ਸਭ ਤਕਸੀਰ ਤੇਰੀ
ਵਾਰਿਸਸ਼ਾਹ ਮੀਆਂ ਪੀਰਾਂ ਕਾਮਲਾਂ ਨੇ, ਕਰ ਛੱਡੀ ਹੈ ਨੇਕ ਤਕਦੀਰ ਤੇਰੀ

੧੧੯

ਰਾਂਝੇ ਆਖਿਆ ਆਉ ਖ਼ਾਂ ਬੈਠ ਹੀਰੇ, ਕੋਈ ਖ਼ੂਬ ਤਦਬੀਰ ਬਣਾਈਏ ਜੀ
ਤੇਰੇ ਮਾਉ ਤੇ ਬਾਪ ਦਿਲਗੀਰ ਹੁੰਦੇ, ਕਿਵੇਂ ਏਨ੍ਹਾਂ ਥੋਂ ਬਾਤ ਛੁਪਾਈਏ ਜੀ
ਮਿੱਠੀ ਨਾਇਣ ਨੂੰ ਸੱਦ ਕੇ ਬਾਤ ਗਿਣੀਏ, ਘਰ ਠਾਹਰਾ ਚਾਇ ਬਣਾਈਏ ਜੀ
ਮੈਂ ਸਿਆਲਾਂ ਦੇ ਵੇਹੜੇ ਵੜਾਂ ਨਾਹੀਂ, ਸਾਥੇ ਹੀਰ ਨੂੰ ਨਿਤ ਪਹੁੰਚਾਈਏ ਜੀ
ਦਿਹੇਂ ਰਾਤ ਤੇਰੇ ਘਰ ਮੇਲ ਸਾਡਾ, ਸਾਡੇ ਸਿਰੀਂ ਅਹਿਸਾਨ ਚੜ੍ਹਾਈਏ ਜੀ
ਹੀਰ ਪੰਜ ਮੋਹਰਾਂ ਹੱਥ ਦਿਤੀਆਂ ਨੇ, ਜੀਵੇਂ ਮਿੱਠੀਏ ਡੌਲ ਪਕਾਈਏ ਨੀ
ਕੁੜੀਆਂ ਪਾਸ ਨਾ ਖੋਲ੍ਹਣਾ ਭੇਤ ਮੂਲੇ, ਸਭਾ ਜੀਊ ਦੇ ਵਿੱਚ ਲੁਕਾਈਏ ਨੀ
ਵਾਰਿਸਸ਼ਾਹ ਛੁਪਾਈਏ ਖ਼ਲਕ ਕੋਲੋਂ, ਭਾਵੇਂ ਆਪਣਾ ਹੀ ਗੁੜ ਖ਼ਾਈਏ ਨੀ

੧੨੦

ਫਲ੍ਹੇ ਕੋਲ ਜਿੱਥੇ ਮਝੂੰ ਬੈਠਦਾ ਸੀ, ਓਥੇ ਨਾਲ ਹੈਸੀ ਘਰ ਨ ਈਆਂ ਦਾ
ਮਿੱਠੀ ਨਾਇਣ ਘਰਾਂ ਦੀ ਖਸਮਣੀ ਸੀ, ਨਾਈ ਕੰਮ ਕਰਦੇ ਫਿਰਨ ਸ ਈਆਂ ਦਾ
ਘਰ ਨਾਈਆਂ ਦੇ ਰਾਂਝੇ ਦਾ ਹੁਕਮ ਏਵੇਂ ਜਿਵੇਂ ਸਾਹੁਰੇ ਹੁਕਮ ਜਵ ਈਆਂ ਦਾ
ਚਾਂ ਭਾਂ ਮੱਠੀ ਫਿਰਨ ਵਾਲਿਆਂ ਦੀ, ਬਾਰਾ ਖ਼ੁਲ੍ਹਦਾ ਲੇਫ਼ ਤੁਲਾਈਆਂ ਦਾ
ਮਿੱਠੀ ਸੇਜ ਵਿਛਾਇ ਕੇ ਫੁੱਲ ਪੂਰੇ, ਉੱਤੇ ਆਂਵਦਾ ਕਦਮ ਖ਼ੁਦਾਈਆਂ ਦਾ
ਦੋਵੇਂ ਹੀਰ ਰਾਂਝਾ ਨਿੱਤ ਕਰਨ ਮੌਜਾਂ, ਖੜੀਆਂ ਖਾਣ ਮੱਝੀਂ ਸਿਰ ਸ ਈਆਂ ਦਾਂ
ਘੜੀ ਰਾਤ ਰਹਿੰਦੀ ਘਰੇ ਹੀਰ ਜ਼ਾਏ, ਰਾਂਝਾ ਭਾ ਪੁਛਦਾ ਫਿਰੇ ਧਾਈਆਂ ਦਾ
ਵਾਰਿਸ ਆਪਣੀ ਕਾਰ ਵਿਚ ਜਾਏ ਰੁੱਝਣ, ਬੂਹਾ ਫੇਰ ਨਾ ਵੇਖਦੇ ਨਾਈਆਂ ਦਾ

੧੨੧

ਦਿਹੁੰ ਹੋਇ ਦੁਪਹਿਰ ਤਾਂ ਆਏ ਰਾਂਝਾ, ਅਤੇ ਉਧਰੋਂ ਹੀਰ ਵੀ ਆਂਵਦੀ ਹੈ
ਇਹ ਮਹੀਂ ਲਿਆ ਬਹਾਂਵਦਾ ਏ, ਉਹ ਨਾਲ ਸਹੇਲੀਆਂ ਲਿਆਂਵਦੀ ਹੈ
ਉਹ ਵੰਝਲੀ ਨਾਲ ਸਰੋਦ ਕਰਦਾ, ਇਹ ਸਹੇਲੀਆਂ ਦੇ ਨਾਲ ਗਾਂਵਦੀ ਹੈ
ਕਾਈ ਜ਼ੁਲਫ਼ ਨਚੋੜਦੀ ਰਾਂਝਣੇ ਦੀ, ਕਾਈ ਆਣ ਗਲੇ ਨਾਲ ਲਾਂਵਦੀ ਹੈ
ਕਾਈ ਚੰਮੜੇ ਲੱਕ ਨੂੰ ਮਸ਼ਕਬੋਰੀ, ਕਾਈ ਮੁੱਖ ਨੂੰ ਮੁੱਖ ਛੁਹਾਂਵਦੀ ਹੈ
ਕਾਈ ਮੀਰੀਆਂ ਆਖ ਕੇ ਭਜ ਜਾਂਦੀ, ਮਗਰ ਪਵੇ ਤਾਂ ਟੁੱਭੀਆਂ ਲਾਂਵਦੀ ਹੈ
ਕਾਈ ਆਖਦੀ 'ਮਾਹੀਆ' 'ਮਾਹੀਆ' ਵੇ, ਤੇਰੀ ਮੱਝ ਕੱਟੀ ਕੱਟਾ ਜਾਂਵਦੀ ਹੈ

ਕਾਈ ਮਾਮਿਆਂ ਦਿਆਂ ਖ਼ਰਬੂਜ਼ਿਆਂ ਨੂੰ, ਕੌੜੇ ਬਕਬਕੇ ਚਾ ਸੁਣਾਂਵਦੀ ਹੈ
ਕਾਈ ਆਖਦੀ 'ਐਦੇ ਹੀ' ਰਾਂਝਣਾ ਵੇ, ਮਾਰ ਬਾਹੁਲੀ ਪਾਰ ਨੂੰ ਧਾਂਵਦੀ ਹੈ
ਮੁਰਦੇ-ਤਾਰੀਆਂ ਤਰਨ ਚੁਫ਼ਾਲ ਪੈ ਕੇ, ਕਾਈ ਨੌਲ ਨਿੱਸਲ ਰੁੜ੍ਹੀ ਆਂਵਦੀ ਹੈ
ਕੁੱਤੇ ਤਾਰੀਆਂ ਤਰਨ ਚਵਾਇ ਕਰ ਕੇ, ਇਕ ਛਾਲ ਘੜੰਮ ਦੀ ਲਾਂਵਦੀ ਹੈ
ਇਕ ਸ਼ਰਤ ਬੱਧੀ ਟੁੱਭੀ ਮਾਰ ਜਾਏ, ਤੇ ਪਤਾਲ ਦੀ ਮਿੱਟੀ ਲਿਆਂਵਦੀ ਹੈ
ਇਕ ਬਣਨ ਚਤਰਾਂਗ ਮੁਰਗਾਬੀਆਂ ਵੀ, ਸੁਰਖ਼ਾਬ ਤੇ ਕੂੰਜ ਬਣ ਆਂਵਦੀ ਹੈ
ਇਕ ਢੀਂਗ ਬਣੇ ਇਕ ਬਣੇ ਬਗਲਾ, ਇਕ ਕਿਲਕਿਲਾ ਹੋਇ ਵਿਖਾਂਵਦੀ ਹੈ
ਇਕ ਵਾਂਗ ਕਕੂਹੀਆਂ ਸਕ-ਕੂਹੀ, ਇਕ ਊਦ ਦੇ ਵਾਂਙ ਬੁਲਾਂਵਦੀ ਹੈ
ਔਗਣ ਬੋਲਦੀ ਇਕ ਟਟੀਹਰੀ ਹੈ, ਇਕ ਵਿਚ ਜਲ-ਕਾਉਣੀ ਆਂਵਦੀ ਹੈ
ਇਕ ਲੁੱਧੜ ਹੋਇ ਕੇ ਕੁੜਕੁੜਾਵੇ, ਇਕ ਹੋਇ ਸੰਸਾਰ ਹੂਕਾਂਵਦੀ ਹੈ
ਇਕ ਦੇਹ ਪਸਲੇਟੀਆਂ ਹੋਇ ਬੂਲ੍ਹਣ, ਮਸ਼ਕ ਵਾਂਗਰਾਂ ਉਹ ਸੂਕਾਂਵਦੀ ਹੈ
ਹੀਰ ਤਰੇ ਚੌਤਰਫ਼ ਰੰਝੇਟੜੇ ਦੇ, ਮੋਰ ਮੱਛਲੀ ਬਣ ਬਣ ਆਂਵਦੀ ਹੈ
ਆਪ ਬਣੇ ਮਛਲੀ ਨਾਲ ਚਾਵੜਾਂ ਦੇ, ਮੀਏਂ ਰਾਂਝੇ ਨੂੰ ਕੁਰਲ ਬਣਾਂਵਦੀ ਹੈ
ਇਸ ਤਖ਼ਤ ਹਜ਼ਾਰੇ ਦੇ ਡੰਬੜੀ ਨੂੰ, ਰੰਗ ਰੰਗ ਦੀਆਂ ਜਾਲੀਆਂ ਪਾਂਵਦੀ ਹੈ
ਵਾਰਿਸ਼ਸ਼ਾਹ ਜੱਟੀ ਨਾਜ਼ ਪਿਆਰ ਕਰਕੇ, ਨਿੱਤ ਯਾਰ ਦਾ ਜੀਊ ਪਰਚਾਂਵਦੀ ਹੈ

੧੨੨

ਕੈਦੋਂ ਆਖਦਾ ਮਲਕੀਏ ਭੈੜੀਏ ਨੀ, ਤੇਰੀ ਧੀਉ ਵੱਡਾ ਚੱਚਰ ਚਾਇਆ ਈ
ਜਾ ਨਈ 'ਤੇ ਚਾਕ ਦੇ ਨਾਲ ਖ਼ੇਡੇ, ਏਸ ਮੁਲਕ ਦਾ ਰੱਠ ਗਵਾਇਆ ਈ
ਮਾਉਂ ਬਾਪ ਭਾਈ ਕਾਜ਼ੀ ਹਾਰ ਥੱਕੇ, ਏਸ ਇਕ ਨਾ ਜੀਉ 'ਤੇ ਆਇਆ ਈ
ਮੂੰਹ ਘੁੱਟ ਰਹੇ, ਵਾਲ ਪੁੱਟ ਰਹੇ, ਲਿੰਙ ਕੁੱਟ ਰਹੇ, ਮੈਨੂੰ ਤਾਇਆ ਈ
ਹਿੱਕ ਹੁੱਟ ਰਹੇ, ਝਾਟਾਂ ਪੁੱਟ ਰਹੇ, ਅੰਤ ਹੁੱਟ ਰਹੇ, ਗ਼ੈਬ ਚਾਇਆ ਈ
ਲਿੱਟਾਂ ਪੁੱਟ ਰਹੇ ਤੇ ਨਿਖੁੱਟ ਰਹੇ, ਲੱਤੀਂ ਜੁੱਟ ਰਹੇ ਤੇ ਲਟਕਾਇਆ ਈ
ਮੱਤੀਂ ਦੇ ਰਹੇ ਪੀਰ ਸੇਂਵ ਰਹੇ, ਦਿਲ ਭਿਉਂ ਰਹੇ, ਲੋਹੜਾ ਆਇਆ ਈ
ਵਾਰਿਸਸ਼ਾਹ ਮੀਆਂ ਸੁੱਤੇ ਮਾਮਲੇ ਨੂੰ, ਲੰਡੇ ਰਿੱਛ ਨੇ ਫੇਰ ਜਗਾਇਆ ਈ

---

੧੨੩

ਮਲਕੀ ਆਖਦੀ ਸੱਦ ਤੂੰ ਹੀਰ ਤਾਈਂ, ਝੱਬ ਹੋਇ ਵੇ ਔਲੀਆ ਨਾਈਆ ਵੇ
ਖੇਡਣ ਗਈ ਮੂੰਹ-ਸੋਹਜਰੇ ਘਰੋਂ ਨਿਕਲੀ, ਨਿਮਾਸ਼ਾਮ ਹੋਈ, ਨਹੀਂ ਆਇਆ ਵੇ
ਅਲਫ਼ੂ ਮੋਚੀਆ, ਮੌਜਮਾ ਵਾਗੀਆ ਵੇ, ਧੀਦੀ ਮਾਛੀਆ ਭੱਜ ਤੂੰ ਭਾਈਆ ਵੇ
ਵਾਰਿਸਸ਼ਾਹ ਮਾਹੀ ਹੀਰ ਨਹੀਂ ਆਏ, ਮੰਗਵਾੜ ਮੰਙੂ ਘਰੀਂ ਆਇਆ ਵੇ

੧੨੪

ਚੰਗੜ ਡੂਮ ਢੱਡੂ ਤੇ ਕਲਾਲ ਦੌੜੇ, ਥੀਲਾ ਚੂਹੜਾ ਤੇ ਝੁੰਡੀ ਚਾਕ ਮੀਆਂ
ਜਾਇ ਹੀਰੇ ਅੱਗੇ ਧੁੰਮ ਘੱਤੀਆ ਨੇ, ਬੱਚਾ ਕੇਹੀ ਉਡਾਈਆਂ ਖ਼ਾਕ ਮੀਆਂ
ਤੇਰੀ ਮਾਂਉਂ ਤੇਰੇ ਉੱਤੇ ਬਹੁਤ ਗ਼ੁੱਸੇ, ਜਾਨੋਂ ਮਾਰਸੀ ਚੂਚਕ ਬਾਪ ਮੀਆਂ
ਰਾਂਝਾ ਜਾਹ ਤੇਰੇ ਸਿਰ ਆਏ ਬਣੀ, ਨਾਲੇ ਆਖਦੇ ਮਾਰੀਏ ਚਾਕ ਮੀਆਂ
ਸਿਆਲ ਘੇਰ ਘੇਰਨ ਪਵਣ ਮਗਰ ਤੇਰੇ, ਗਿਣੇ ਆਪ ਨੂੰ ਬਹੁਤ ਚਾਲਾਕ ਮੀਆਂ
ਤੋਤਾ ਅੰਬ ਦੀ ਡਾਲ 'ਤੇ ਕਰੇ ਮੌਜਾਂ, ਤੇ ਗੁਲੇਲੜਾ ਪਵਸ ਪਟਾਕ ਮੀਆਂ
ਅੱਜ ਸਿਆਲਾਂ ਨੇ ਚੁਲ੍ਹੇ ਨਾ ਅੱਗ ਘੱਤੀ, ਸਾਰਾ ਕੋੜਮਾਂ ਬਹੁਤ ਗ਼ਮਨਾਕ ਮੀਆਂ
ਵਾਰਿਸਸ਼ਾਹ ਯਤੀਮ ਦੇ ਮਾਰਨੇ ਤੇ, ਸੱਭਾ ਜੁੜੀ ਝਨਾਉਂ ਤੇ ਢਾਕ ਮੀਆਂ

੧੨੫

ਹੀਰ ਮਾਉਂ ਨੂੰ ਆਣ ਸਲਾਮ ਕੀਤਾ, ਮਾਉਂ ਆਖਦੀ ਆਉ ਖ਼ਾਂ ਨਹਿਰੀਏ ਨੀ
ਯਰੋਲੀਏ ਗੰਡੋਲੀਏ ਬੇਹਯਾਏ, ਖੁੰਢ ਧੰਨੀਏ ਤੇ ਗੁਲਬਹਿਰੀਏ ਨੀ
ਗੋਲਾ ਦੰਗਣੇ ਅੜਬੰਗਣੇ ਮਾਲਜ਼ਾਦੇ, ਗ਼ੁੱਸੇ ਮਾਰੀਏ ਜ਼ਹਿਰ ਦੀਏ ਜ਼ਹਿਰੀਏ ਨੀ
ਤੂੰ ਅਕਾਇਕੇ ਸਾੜ ਕੇ ਲੂਹ੍ਹ ਦਿੱਤਾ, ਲਿੰਙ ਘੜੂੰਗੀ ਨਾਲ ਮੁਤਹਿਰੀਏ ਨੀ
ਆਓ ਆਖਨੀ ਹੂੰ ਟਲ ਜਾਹ ਉਧਲੇ, ਮਹਿਰ ਰਾਂਝੇ ਦੇ ਨਾਲ ਦੀਏ ਮਹਿਰੀਏ ਨੀ
ਸਾਹਨਾਂ ਨਾਲ ਦਿਹੇਂ ਰਾਤ ਰਹੇਂ ਖਹਿੰਦੀ, ਆਓ ਟਲੀਂ ਨੀ ਕੱਟੀਏ ਵਹਿੜੀਏ ਨੀ
ਅੱਜ ਰਾਤ ਤੈਨੂੰ ਮੰਝੂ ਵਾਹਿ ਡੋਬਾਂ, ਤੇਰੀ ਸਾਇਤ ਹੈ ਆਂਵਦੀ ਕਹਿਰੀਏ ਨੀ
ਵਾਰਿਸਸ਼ਾਹ ਤੈਨੂੰ ਕੱਪੜ ਧੱੜੀ ਹੋਸੀ, ਵੇਖੀ ਨੀਲ ਡਾਡਾਂ ਉੱਠੀ ਨਹਿਰੀਏ ਨੀ

੧੨੬

ਅੰਮਾਂ ਚਾਕ ਬੇਲੇ, ਅਸੀਂ ਪੀਂਘ ਪੀਂਘਾਂ, ਕੇਹੇ ਗ਼ੈਬ ਦੇ ਤੋਤਣੇ ਬੋਲਨੀ ਹੈਂ
ਗੰਦਾ ਬਹੁਤ ਮਲੂਕ ਮੂੰਹ ਝੂਠੜੇ ਦਾ, ਏਡਾ ਝੂਠ ਪਹਾੜ ਕਿਉਂ ਤੋਲਨੀ ਹੈਂ
ਸੂਲਾ ਨਾਲ ਗੁਲਾਬ ਤੱਯਾਰ ਕੀਤਾ, ਵਿਚ ਪਿਆਜ਼ ਕਿਉਂ ਝੂਠ ਦਾ ਘੋਲਨੀ ਹੈਂ
ਗਦਾਂ ਕਿਸੇ ਦੀ ਨਹੀਂ ਚੁਰਾ ਆਂਦੀ, ਦਾਨੀ ਹੋਇਕੇ ਗ਼ੈਬ ਕਿਉਂ ਬੋਲਨੀ ਹੈਂ
ਅਣ-ਸੁਣਿਆ ਨੂੰ ਚਾਇ ਸੁਣਾਇਆ ਈ, ਮੋਏ ਸੱਪ ਵਾਂਡੂ ਵਿੱਸ ਕਿਉਂ ਘੋਲਨੀ ਹੈਂ
ਵਾਰਿਸਸ਼ਾਹ ਗੁਨਾਹ ਕੀ ਅਸਾਂ ਕੀਤਾ, ਐਡੇ ਗ਼ੈਬ ਦੇ ਤੋਲਣੇ ਤੋਲਨੀ ਹੈਂ

੧੨੭

ਸੜੇ ਲੇਖ ਸਾਡੇ ਲੱਜ ਪਏ ਤੈਨੂੰ, ਵੱਡੀ ਸੁਹਣੀ ਧੀਉ ਨੂੰ ਲੀਕ ਲੱਗੀ
ਨਿੱਤ ਕਰੇ ਤੋਬਾ, ਨਿੱਤ ਕਰੇ ਯਾਰੀ, ਨਿੱਤ ਕਰੇ ਪਖੰਡ ਤੇ ਵੱਢੀ ਠੱਗੀ
ਅਸੀਂ ਮਨ੍ਹਾ ਕਰ ਰਹੇ ਹਾਂ ਮੁੜੇ ਨਾਹੀਂ, ਤੈਨੂੰ ਕਿਸੇ ਫ਼ਕੀਰ ਦੀ ਕੇਹੀ ਵੱਗੀ
ਵਾਰਿਸਸ਼ਾਹ ਏਹ ਖੰਡ ਤੇ ਦੁੱਧ ਖਾਂਦੀ, ਮਾਰੀ ਫਿਟਕ ਦੀ ਗਈ ਜੇ ਹੋ ਬੱਗੀ

੧੨੮

ਅੰਮਾ ਬੱਸ ਕਰ ਗਾਲੀਆਂ ਦੇਹ ਨਾਹੀਂ, ਗਾਲ੍ਹ ਦਿੱਤਿਆਂ ਵੱਡੜਾ ਪਾਪ ਆਵੇ
ਨੀਂਹ ਰੱਬ ਦੀ ਪੱਟਣੀ ਬਹੁਤੀ ਔਖੀ, ਧੀਆਂ ਮਾਰਿਆਂ ਵੱਡਾ ਸਰਾਪ ਆਵੇ
ਲੈ ਜਾਵੇ ਮੈਨੂੰ ਭੱਜਿਆਂ ਪਿੱਟੜੀ ਨੂੰ, ਕੋਈ ਗ਼ੈਬ ਦਾ ਸੂਲ ਕਿ ਤਾਪ ਆਵੇ
ਵਾਰਿਸਸ਼ਾਹ ਨਾ ਮੁੜਾਂ ਰੰਝੇਟੜੇ ਤੋਂ, ਭਾਵੇਂ ਬਾਪ ਦੇ ਬਾਪ ਦਾ ਬਾਪ ਆਵੇ

੧੨੯

ਕੈਦੋ ਆਇ ਕੇ ਆਖਦਾ ਸੌਹਰਿਓ ਵੇ, ਮੈਥੋਂ ਕੌਣ ਚੰਗਾ ਮਤ ਦੇਸੀਆ ਵੋਇ
ਏਹ ਨਿੱਤ ਦਾ ਪਿਆਰ ਨਾ ਜਾਏ ਖ਼ਾਲੀ, ਪਿੰਜ ਗੱਡ ਦਾ ਪਾਸ ਨਾ ਵੈਸੀਆ ਵੋਇ
ਸੱਥੋਂ ਮਾਰ ਸਿਆਲਾਂ ਨੇ ਗੱਲ ਟਾਲੀ, ਪਰ੍ਹਾਂ ਛੱਡ ਝੇੜਾ ਬਹੁ-ਭੇਸੀਆ ਵੋਇ
ਰਗ ਇਕ ਵਧੀਕ ਹੈ ਲੰਙਿਆਂ ਤੇ, ਕ੍ਰਿਤਘਣਾ ਫ਼ਰਫ਼ੇਜ਼ ਮਲਘੇਸੀਆ ਵੋਇ

੧੩੦

ਕੋਈ ਰੋਜ਼ ਨੂੰ ਮੁਲਕ ਮਸ਼ਹੂਰ ਹੋਸੀ, ਚੋਰੀ ਯਾਰੀ ਜੋ ਐਬ ਕਵਾਰੀਆਂ ਨੂੰ
ਜਿਨ੍ਹਾਂ ਬਾਣ ਹੈ ਨੱਚਣੇ ਕੁੱਦਣੇ ਦੀ, ਰੱਖੇ ਕੌਣ ਰੰਨਾਂ ਹਰਿਆਰੀਆਂ ਨੂੰ
ਏਸ ਪਾਇ ਭੁਲਾਵੜਾ ਠੱਗ ਲੀਤੇ, ਕੰਮ ਪਹੁੰਚਸੀ ਬਹੁਤ ਖ਼ਵਾਰੀਆਂ ਨੂੰ
ਜਦੋਂ ਚਾਕ ਉਧਾਲ ਲੈ ਜਾਗ ਨੱਠੀ, ਤਦੋ ਝੂਰਸੋਂ ਬਾਜ਼ੀਆਂ ਹਾਰੀਆਂ ਨੂੰ
ਵਾਰਿਸਸ਼ਾਹ ਮੀਆਂ ਜਿਨ੍ਹਾਂ ਲਾਈਆਂ ਸੀ, ਸੇਈ ਜਾਣਦੇ ਡਾਰੀਆਂ ਯਾਰੀਆਂ ਨੂੰ

੧੩੧

ਕਿਸਾ ਹੀਰ ਨੂੰ ਤੁਰਤ ਸਹੇਲੀਆਂ ਨੇ, ਜਾਇ ਕੰਨ ਦੇ ਵਿਚ ਸੁਣਾਇਆ ਈ
ਤੈਨੂੰ ਮੇਹਣਾ ਚਾਕ ਦਾ ਦੇ ਕੈਦੋ, ਉਸਨੇ ਪਰ੍ਹੇ ਵਿਚ ਸ਼ੋਰ ਮਚਾਇਆ ਈ
ਵਾਂਙ ਢੋਲ ਹਰਾਮ ਸ਼ੈਤਾਨ ਦੇ ਨੇ, ਡੱਗਾ ਵਿਚ ਬਜ਼ਾਰ ਦੇ ਲਾਇਆ ਈ
ਏਹ ਗੱਲ ਜੇ ਜਾਇਸੀ ਅਜੇ ਖ਼ਾਲੀ, ਤੂੰ ਹੀਰ ਕਿਉਂ ਨਾਉਂ ਸਦਾਇਆ ਈ
ਕਰ ਛੱਡ ਤੂੰ ਏਸ ਦੇ ਨਾਲ ਏਹੀ, ਸੁਣੇ ਦੇਸ ਜੋ ਕੀਤੜਾ ਪਾਇਆ ਈ
ਵਾਰਿਸਸ਼ਾਹ ਅਪਰਾਧੀਆਂ ਰਹਿਣ ਚੜ੍ਹੀਆਂ, ਲੰਙੇ ਰਿੱਛ ਨੇ ਮਾਮਲਾ ਚਾਇਆ ਈ

੧੩੨

ਹੀਰ ਆਖਿਆ ਵਾੜ ਕੇ ਫਲ੍ਹੇ ਅੰਦਰ, ਗਲ ਪਾਇ ਰੱਸਾ ਮੂੰਹ ਘੁਟ ਘੱਤੋ
ਲੈ ਕੇ ਕੁੱਤਕੇ, ਕੁੱਢਣੇ ਮਾਛੀਆਂ ਦੇ, ਧੜਾ ਧੜ ਹੀ ਮਾਰ ਕੇ ਕੁੱਟ ਘੱਤੋ
ਟੰਗੋਂ ਪਕੜ ਕੇ ਲੱਕ ਵਿਚ ਪਾ ਜੱਫੀ, ਕਿਸੇ ਟੋਇੜੇ ਦੇ ਵਿਚ ਸੁੱਟ ਘੱਤੋ
ਮਾਰ ਏਸ ਨੂੰ, ਲਾਇ ਕੇ ਅੱਗ ਝੁੱਗੀ, ਸਾੜ ਬਾਲ ਕੇ ਚੀਜ਼ ਸੱਭ ਲੁੱਟ ਘੱਤੋ
ਵਾਰਿਸਸ਼ਾਹ ਮੀਆਂ ਦਾੜ੍ਹੀ ਭੰਬੜੀ ਦਾ, ਜੇ ਕੋ ਵਾਲ ਦਿੱਸੇ ਸੱਭੋ ਪੁੱਟ ਘੱਤੋ

੧੩੩

ਸਈਆਂ ਨਾਲ ਰਲ ਕੇ ਹੀਰ ਮਤਾ ਕੀਤਾ, ਖਿਡ ਪੁੰਡ ਕੇ ਗਲੀਆਂ ਮੱਲੀਆਂ ਨੇ
ਕੈਦੋਂ ਆਣ ਵੜਿਆ ਜਦੋਂ ਫ਼ਲ੍ਹੇ ਅੰਦਰ, ਖ਼ਬਰਾਂ ਤੁਰਤ ਹੀ ਹੀਰ ਤੇ ਘੱਲੀਆਂ ਨੇ
ਹੱਥੀਂ ਪਕੜ ਕਾਂਬਾ ਵਾਂਙ ਸ਼ਾਹ ਪਰੀਆਂ, ਗ਼ੁੱਸਾ ਖਾਇ ਕੇ ਸਾਰੀਆਂ ਰੱਲੀਆਂ ਨੇ
ਕੈਦੋਂ ਘੇਰ ਜਿਉਂ ਗਧਾ ਘੁਮਿਆਰ ਪਕੜੇ, ਲਾਹ ਸੇਲ੍ਹੀਆਂ ਪਕੜ ਪਥੱਲੀਆਂ ਨੇ
ਘਾੜ ਘੜਨ ਠੱਠਿਆਰ ਜਿਉਂ ਪੌਣ ਧਮਕਾਂ, ਧਾਈਂ ਛੱਟਦੀਆਂ ਜਿਵੇਂ ਮੋਹੱਲੀਆਂ ਨੇ

੧੩੪

ਗਲ ਪਾਇ ਕੇ ਸੇਲ੍ਹੀਆਂ ਲਾਹ ਟੋਪੀ, ਪਾੜ ਜੁੱਲੀਆਂ ਸੰਘ ਨੂੰ ਘੁੱਟਿਉ ਨੇ
ਭੰਨ ਦੌਰ ਤੇ ਕੁੱਤਕੇ ਛੜਨ ਲੱਤੀਂ, ਰੋੜ੍ਹ ਵਿਚ ਖੁੜੱਲ ਦੇ ਸੁੱਟਿਓ ਨੇ
ਝੰਜੋੜ ਸਿਰ ਤੋੜ ਕੇ ਘੱਤ ਮੂਧਾ, ਲਾਂਗੜ ਪਾੜ ਕੇ ਧੜਾ ਧੜ ਕੁੱਟਿਉ ਨੇ
ਵਾਰਿਸਸ਼ਾਹ ਦਾੜ੍ਹੀ ਪੱਟ ਫਾੜ ਲਾਂਗੜ, ਇਹ ਅਖਟੜੇ ਹੀ ਚਾਇ ਸੁੱਟਿਉ ਨੇ

੧੩੫

ਇਕ ਮਾਰ ਲੱਤਾਂ ਦੂਈ ਲਾਏ ਛਮਕਾਂ, ਤ੍ਰੀਈ ਲਾਇ ਚਟਾਕੀਆਂ ਮਾਰਦੀ ਹੈ
ਕੋਈ ਇੱਟ ਵੱਟਾ ਜੁੱਤੀ ਢੀਮ ਪੱਥਰ, ਕੋਈ ਪਕੜ ਕੇ ਧੌਨ ਭੋਇੰ ਮਾਰਦੀ ਹੈ
ਕੋਈ ਪੁੱਟ ਦਾੜ੍ਹੀ ਦੁੱਬਰ ਵਿੱਚ ਦੇਂਦੀ, ਕੋਈ ਡੰਡਕਾ ਵਿਚ ਗੁਜ਼ਾਰਦੀ ਹੈ
ਚੋਰ ਮਾਰੀਦਾ ਵੇਖੀਏ ਚਲੋ ਯਾਰੋ, ਵਾਰਿਸਸ਼ਾਹ ਏਹ ਜ਼ਬਤ ਸਰਕਾਰ ਦੀ ਹੈ

੧੩੬

ਪਾੜ ਚੁੰਨੀਆਂ ਸੁੱਥਣਾਂ ਕੁੜਤੀਆ ਹੀ, ਚੱਕ ਵੱਢਕੇ ਚੀਕਦਾ ਚੋਰ ਵਾਂਙੂ
ਵੱਤੇ ਫਿਰਨ ਪਰਵਾਰ ਜਿਉਂ ਚੰਦ ਦਵਾਲੇ, ਗਿਰਦ ਪਾਇਲਾਂ ਪੌਂਦੀਆਂ ਮੋਰ ਵਾਂਙੂ
ਸ਼ਾਹੂਕਾਰ ਦਾ ਮਾਲ ਜਿਉਂ ਵਿੱਚ ਕੋਨੇ, ਦੁਆਲੇ ਚੌਕੀਆਂ ਫਿਰਨ ਲਾਹੌਰ ਵਾਂਙੂ
ਵਾਰਿਸਸ਼ਾਹ ਅੰਗਿਆਰੀਆਂ ਭਖਦੀਆਂ ਨੀ, ਉਹਦੀ ਪ੍ਰੀਤ ਹੈ ਚੰਨ ਚਕੋਰ ਵਾਂਙੂ

੧੩੭

ਉਹਨੂੰ ਫ਼ਾਟ ਕੇ ਕੁੱਟ ਚਕਚੂਰ ਕੀਤਾ, ਸਿਆਲੀਂ ਲਾਇਕੇ ਪਾਸਣਾ ਧਾਈਆਂ ਨੀ
ਹੱਥੀਂ ਬਾਲ ਮੁਆਤੜੇ ਕਾਹ ਕਾਨੇ, ਵੱਡੇ ਭਾਂਬੜ ਬਾਲ ਲਿਆਈਆਂ ਨੀ
ਝੁੱਗੀ ਸਾੜਕੇ ਭਾਂਡੜੇ ਭੰਨ ਦਿੱਤੇ, ਕੁੱਕੜ ਕੁੱਤੀਆਂ ਚਾਇ ਭਜਾਈਆਂ ਨੀ
ਫ਼ੌਜਾਂ ਸ਼ਾਹ ਦੀਆਂ ਵਾਰਸਾ ਮਾਰ ਮਥਰਾ, ਮੁੜ ਫੇਰ ਲਾਹੌਰ ਨੂੰ ਆਈਆਂ ਨੀ

੧੩੮

ਕੈਦੋ ਲੱਥੜੇ ਪੱਥੜੇ ਖ਼ੂਨ ਵਹਿੰਦੇ, ਕੂਕੇ ਬਾਹੁੜੀ ਤੇ ਫ਼ਰਿਆਦ ਮੀਆਂ
ਮੈਨੂੰ ਹੀਰ ਨੇ ਮਾਰ ਕੇ ਮੁੰਜ ਕੀਤਾ, ਪੈਂਚੋ ਪਿੰਡ ਦਿਉ ! ਦੇਹੋ ਖਾਂ ਦਾਦ ਮੀਆਂ

ਕਫ਼ਨ ਪਾੜਕੇ ਸ਼ਾਹ ਥੇ ਜਾਇ ਕੂਕਾਂ, ਮੈਂ ਤਾਂ ਪੱਟ ਸੁੱਟਾਂ ਬੁਨਿਆਦ ਮੀਆਂ
ਮੈਂ ਤਾਂ ਬੋਲਣੋਂ ਮਾਰਿਆ ਸੱਚ ਪਿੱਛੇ, ਸ਼ੀਰੀਂ ਮਾਰਿਆ ਜਿਵੇਂ ਫ਼ਰਹਾਦ ਮੀਆਂ
ਚਲੋ ਝਗੜੀਏ ਬੈਠ ਕੇ ਪਾਸ ਕਾਜ਼ੀ, ਏਹ ਗੱਲ ਨਾ ਜਾਏ ਬਰਬਾਦ ਮੀਆਂ
ਵਾਰਿਸ ਅਹਿਮਕਾਂ ਨੂੰ ਬਿਨਾਂ ਫਾਟ ਖਾਧੇ, ਨਹੀਂ ਆਂਵਦਾ ਇਸ਼ਕ ਦਾ ਸਵਾਦ ਮੀਆ

੧੩੯

ਚੂਚਕ ਆਖਿਆ ਲੰਙਿਆਂ ਜਾਹ ਭਾਈ, ਤੈਥੇ ਵੱਲ ਹੈ ਝਗੜਿਆਂ ਝੇੜਿਆਂ ਦਾ
ਤੂੰ ਸਰਦਾਰ ਹੈਂ ਚੋਰਾਂ ਉਚੱਕਿਆ ਦਾ, ਸੂਹਾਂ ਭੇਤੀਆ ਹੈਂ ਸਾਂਹਵਾਂ ਫੜਿਆਂ ਦਾ
ਤੈਨੂੰ ਵੈਰ ਹੈ ਨਾਲ ਅੰਞਾਣਿਆਂ ਦੇ, ਅਤੇ ਵੱਲ ਹੈ ਦੱਬ ਦਰੇੜਿਆਂ ਦਾ
ਆਪ ਛੇੜ ਕੇ ਪਿੱਛੋਂ ਦੀ ਫਿਰਨ ਰੋਂਦੇ, ਏਹ ਚੱਜ ਜੇ ਮਾਹਣੂਆਂ ਫੇੜਿਆਂ ਦਾ
ਵਾਰਿਸਸ਼ਾਹ ਇਬਲੀਸ ਦੀ ਸ਼ਕਲ ਕੈਦੋ, ਏਹੋ ਮੂਲ ਜੇ ਸਭ ਬਖੇੜਿਆਂ ਦਾ

੧੪੦

ਮੈਨੂੰ ਮਾਰ ਕੇ ਉੱਧਲਾਂ ਮੁੰਜ ਕੀਤਾ, ਝੁੱਜੀ ਲਾਇ ਮੁਆਤੜੇ ਸਾੜੀਆਂ ਨੇ
ਦੌਰ ਭੰਨ ਕੇ ਕੁੱਤਕੇ ਸਾੜ ਮੇਰੇ, ਪੈਵੰਦ ਜੁੱਲੀਆਂ ਫੋਲ ਕੇ ਪਾੜੀਆਂ ਨੇ
ਭੰਗ ਕੁੱਤੀਆਂ ਮੇਰੀ ਅਫ਼ੀਮ ਲੁੱਟੀ, ਮੇਰੀ ਬਾਵਨੀ ਚਾਇ ਉਜਾੜੀਆਂ ਨੇ
ਧੜਵੈਲ ਤੇ ਧਾੜਵੀ ਮੁਲਕ ਲੁੱਟਣ, ਵਾਰਿਸ ਦੇਸ਼ ਲੁਟਿਆ ਏਨ੍ਹਾਂ ਲਾੜੀਆਂ ਨੇ

੧੪੧

ਝੂਠੀਆਂ ਸੱਚੀਆਂ ਚੁਗ਼ਲੀਆਂ ਮੇਲ ਕੇ ਤੇ, ਘਰੋ ਘਰੀ ਤੂੰ ਜਾ ਸੁਣਾਵਨਾ ਹੈਂ
ਪਿਉ ਪੁਤਰਾਂ ਤੋਂ, ਯਾਰ ਯਾਰ ਕੋਲੋਂ, ਮਾਉ ਧੀਆਂ ਤੋਂ ਪਾੜ ਵਿਖਾਵਨਾ ਹੈਂ
ਤੈਨੂੰ ਬਾਣ ਹੈ ਬੁਰਾ ਕਮਾਵਣੇ ਦੀ, ਐਵੇਂ ਟੱਕਰਾਂ ਪਿਆ ਲੜਾਵਨਾ ਹੈਂ
ਪਰਾਂ ਜਾਹ ਜੱਟਾ, ਪਿੱਛਾ ਛੱਡ ਸਾਡਾ, ਵਾਰਿਸ ਕਾਸ ਨੂੰ ਪਿਆ ਖਪਾਵਨਾ ਹੈਂ

੧੪੨

ਧ੍ਰੋਹੀ ਰੱਬ ਦੀ ਨਿਆਉਂ ਕਮਾਉ ਪੈਂਚੋ, ਭਰੇ ਦੇਸ ਵਿਚ ਫਾਟਿਆ ਕੁੱਟਿਆ ਹਾਂ
ਮੁਰਸ਼ਦ ਬਖ਼ਸ਼ਿਆ ਸੋ ਠੂਠਾ ਭੰਨਿਆਂ ਨੇ, ਧੁਰੋਂ ਜੜ੍ਹਾਂ ਥੀਂ ਲਾ ਮੈਂ ਪੁੱਟਿਆ ਹਾਂ
ਮੈਂ ਮਾਰਿਆ ਵੇਖਦੇ ਮੁਲਕ ਸਾਰੇ, ਧੂਹ ਕਰੰਗ ਮੋਏ ਵਾਂਙ ਸੁੱਟਿਆ ਹਾਂ
ਹੱਡ ਗੋਡੜੇ ਭੰਨ ਕੇ ਚੂਰ ਕੀਤੇ, ਅੜੀਦਾਰ ਗੱਦੋਂ ਵਾਂਙ ਕੁੱਟਿਆ ਹਾਂ
ਵਾਰਿਸਸ਼ਾਹ ਮੀਆਂ ਵੱਡਾ ਗ਼ਜ਼ਬ ਹੋਇਆ, ਰੋ ਰੋ ਕੇ ਬਹੁਤ ਨਖੁੱਟਿਆ ਹਾਂ

੧੪੩

ਕੁੜੀਆਂ ਸੱਦ ਕੇ ਪੈਂਚਾਂ ਨੇ ਪੁੱਛ ਕੀਤੀ, ਲੰਙਾਂ ਕਾਸ ਨੂੰ ਢਾ ਕੇ ਮਾਰਿਆ ਜੇ
ਐਵੇਂ ਬਾਝ ਤਕਸੀਰ ਗੁਨਾਹ ਲੁੱਟਿਆ, ਇੱਕੋ ਕੋਈ ਫ਼ਸਾਦ ਨਿਤਾਰਿਆ ਜੇ
ਹਾਲ ਹਾਲ ਕਰੇ ਪਰ੍ਹੇ ਵਿਚ ਬੈਠਾ, ਏਡਾ ਕਹਿਰ ਦਾ ਖ਼ੂਨ ਗੁਜ਼ਾਰਿਆ ਜੇ

ਕਹੋ ਕੌਣ ਤਕਸੀਰ ਫ਼ਕੀਰ ਅੰਦਰ, [illegible]ੜ ਵਾਂਙੂ ਕੁੱਟ ਮਾਰਿਆ ਜੇ
ਝੁੱਗੀ ਸਾੜ ਕੇ ਮਾਰ ਕੇ ਭੰਨ ਭਾਂਡੇ, ਏਸ ਫ਼ਕਰ ਨੂੰ ਮਾਰ ਉਤਾਰਿਆ ਜੇ
ਵਾਰਿਸਸ਼ਾਹ ਮੀਆਂ ਪੁੱਛੋ ਛੋਹਰੀਆਂ ਨੂੰ, ਅੱਗ ਲਾ ਫ਼ਕੀਰ ਕਿਉਂ ਸਾੜਿਆ ਜੇ

੧੪੪

ਮੂੰਹ ਉਂਗਲਾ ਘੱਤ ਕੇ ਕਹਿਣ ਸੱਭੇ, ਕਾਰੇ ਕਰਨ ਥੀਂ ਏਹ ਨਾ ਸੰਗਦਾ ਏ
... ... ... ... ... ... ... ...
... ... ... ... ... ... ... ...
... ... ... ... ... ... ... ...
ਵਾਰਿਸਸ਼ਾਹ ਉਜਾੜ ਵਿਚ ਜਾਇ ਕੇ ਤੇ, ਫੁੱਲ ਸਾਡੀਆਂ ਗੁੱਤਾਂ ਦੇ ਸੁੰਘਦਾ ਏ

੧੪੫

ਓਹ ਆਖਦਾ ਮਾਰ ਗਵਾਇ ਦਿੱਤਾ, ਹੱਡ ਗੋਡੜੇ ਭੰਨ ਕੇ ਚੂਰ ਕੀਤੇ
ਝੁੱਗੀ ਸਾੜ, ਭਾਂਡੇ ਭੰਨ ਖੋਹ ਦਾੜ੍ਹੀ, ਲਾਹ ਭਾਗ ਪੱਟੇ, ਪੁੱਟ ਦੂਰ ਕੀਤੇ
ਟੰਗੋਂ ਪਕੜ ਘਸੀਟ ਕੇ ਵਿੱਚ ਖਾਈ, ਤੁਸਾਂ ਮਾਰ ਕੇ ਖ਼ਲਕ ਰੰਜੂਰ ਕੀਤੇ
ਵਾਰਿਸਸ਼ਾਹ ਗੁਨਾਹ ਥੋਂ ਪਕੜ ਕਾਫ਼ਰ, ਹੱਡ ਪੈਰ ਮਲਾਇਕਾਂ ਚੂਰ ਕੀਤੇ

੧੪੬

ਵਾਰ ਘੱਤਿਆ, ਕੌਣ ਬਲਾਇ ਕੁੱਤਾ, ਧਿਰਕਾਰ ਕੇ ਪਰ੍ਹਾਂ ਨਾ ਮਾਰਦੇ ਹੋ
ਅਸਾਂ ਭਈਅੜੇ-ਪਿੱਟੀਆਂ ਹੱਥ ਲਾਇਆ, ਤੁਸੀਂ ਏਤਨੀ ਗੱਲ ਨਿਤਾਰਦੇ ਹੋ
ਫਰੇਫ਼ੇਜੀਆਂ, ਮਕਰਿਆ, ਠਕਰਿਆਂ ਨੂੰ, ਮੂੰਹ ਲਾਇ ਕੇ ਚਾ ਵਿਗਾੜਦੇ ਹੋ
ਮੁੱਠੀ ਮੁੱਠੀ ਹਾਂ ਏਡ ਅਪਰਾਧ ਪੌਂਦੇ, ਧੀਆਂ ਸੱਦ ਕੇ ਪਰ੍ਹੇ ਵਿਚ ਮਾਰਦੇ ਹੋ
ਇਹ ਲੁੱਚ ਮੁਸ਼ਟੰਡੜਾ, ਅਸੀਂ ਕੁੜੀਆਂ, ਅਜੇ ਸੱਚ ਤੇ ਝੂਠ ਨਿਤਾਰਦੇ ਹੋ
ਪੁਰਸ਼ ਹੋਇ ਕੇ ਨੱਢੀਆਂ ਨਾਲ ਘੁਲਦਾ, ਤੁਸੀਂ ਗੱਲ ਕੀ ਚਾਇ ਨਿਖਾਰਦੇ ਹੋ
ਵਾਰਿਸਸ਼ਾਹ ਮੀਆਂ ਮਰਦ ਸਦਾ ਝੂਠੇ, ਹੰਨਾਂ ਸੱਚੀਆਂ, ਸੱਚ ਕੀ ਤਾਰਦੇ ਹੋ

੧੪੭

ਕੈਦੋਂ ਬਾਹੁੜੀ ਤੇ ਫ਼ਰਿਆਦ ਕੂਕੇ, ਧੀਆਂ ਵਾਲਿਓ ਕਰੋ ਨਿਆਉਂ ਮੀਆਂ
ਮੇਰਾ ਹੱਟ ਪਸਾਰੀ ਦਾ ਲੁੱਟਿਆ ਨੇ, ਕੋਲੇ ਵੇਖਦੇ ਪਿੰਡ ਗਿਰਾਉਂ ਮੀਆਂ
ਮੇਰਾ ਭੰਗ ਅਫ਼ੀਮ ਤੇ ਪੋਸਤ ਲੁੜ੍ਹਿਆ, ਹੋਰ ਨਿਆਮਤਾਂ ਦਾ ਕੇਹਾ ਨਾਉਂ ਮੀਆਂ
ਮੇਰੀ ਤੁਸਾਂ ਦੇ ਨਾਲ ਨਾ ਸਾਂਝ ਕਾਈ, ਪਿੰਨ ਟੁੱਕੜੇ ਪਿੰਡ ਦੇ ਖਾਉਂ ਮੀਆਂ
ਤੋਤੇ ਬਾਗ਼ ਉਜਾੜਦੇ ਮੇਵਿਆਂ ਦੇ, ਅਤੇ ਫਾਹ ਲਿਆਂਵਦੇ ਹੋ ਕਾਉਂ ਮੀਆਂ
ਵਾਰਿਸਸ਼ਾਹ ਮੀਆਂ ਵੱਡੇ ਮਾਲ ਲੁੱਟੇ, ਕੇਹੜੇ ਕੇਹੜੇ ਦਾ ਲਵਾਂ ਮੈਂ ਨਾਉਂ ਮੀਆਂ

੧੪੮

ਪੈਂਚਾਂ ਕੈਦੋ ਨੂੰ ਆਖਿਆ ਸਬਰ ਕਰ ਤੂੰ, ਤੈਨੂੰ ਮਾਰਿਆ ਨੇ ਭੁੱਖ ਮਾਰਿਆ ਨੇ
ਹਾਇ ਹਾਇ ਫ਼ਕੀਰ 'ਤੇ ਕਹਿਰ ਹੋਇਆ, ਕੋਈ ਵੱਡਾ ਫ਼ਸਾਦ ਗੁਜ਼ਾਰਿਆ ਨੇ
ਬਹੁਤ ਦੇਹ ਦਿਲਾਸੜਾ, ਪੂੰਝ ਅੱਖੀਂ, ਕੈਦੋ ਲੰਙੇ ਨੂੰ ਠੱਗ ਕੇ ਠਾਰਿਆ ਨੇ
ਕੈਦੋ ਆਖਿਆ ਧੀਆਂ ਦੇ ਵਲ ਹੋ ਕੇ, ਵੇਖ ਦੀਨ ਈਮਾਨ ਨਿਘਾਰਿਆ ਨੇ
ਵਾਰਿਸਸ਼ਾਹ ਅੰਧ ਰਾਜਾ ਬੇਦਾਦ ਨਗਰੀ, ਝੂਠਾ ਦੇ ਦਿਲਾਸੜਾ ਮਾਰਿਆ ਨੇ

੧੪੯

ਚੂਚਕ ਆਖਿਆ ਅੱਖੀਂ ਵਿਖਾਇ ਮੈਨੂੰ, ਮੁੰਡੀ ਲਾਹ ਸੁੱਟਾਂ ਮੁੰਡੇ ਮੁੰਡਿਆਂ ਦੀ
ਇਕੇ ਦਿਆਂ ਤਰਾਹ ਮੈਂ ਤੁਰਤ ਮਾਹੀ, ਸਾਡੇ ਦੇਸ ਨਾ ਥਾਉਂ ਹੈ ਗੁੰਡਿਆਂ ਦੀ
ਸਰਵਾਹੀਆਂ ਛਿੱਕ ਕੇ ਅਲਖ ਲਾਹਾਂ, ਅਸੀਂ ਸੱਥ ਨਾ ਪਰ੍ਹੇ ਹਾਂ ਟੁੰਡਿਆਂ ਦੀ
ਕੈਦੋ ਆਖਦਾ ਵੇਖ ਵੜਾਵਨਾ ਹਾਂ, ਭਲਾ ਮਾਉਂ ਕਿਹੜੀ ਏਹਨਾਂ ਮੁੰਡਿਆਂ ਦੀ
ਏਸ ਹੀਰ ਦੇ ਪੁਰਸ਼ ਦੀ ਭੰਗ ਲਾਹਸਾਂ, ਸੇਲ੍ਹੀ ਵੱਟਸਾਂ ਚਾਕ ਦੇ ਜੁੰਡਿਆਂ ਦੀ
ਅੱਖੀਂ ਵੇਖ ਕੇ ਫੇਰ ਜੇ ਕਰੋ ਟਾਲਾ, ਤਦੋਂ ਜਾਣਸਾਂ ਪਰ੍ਹੇ ਦੋਬੁੰਡਿਆਂ ਦੀ
ਵਾਰਿਸਸ਼ਾਹ ਮੀਆਂ ਏਥੇ ਖੇਡ ਪੌਂਦੀ, ਵੇਖੋ ਬੁੱਢਿਆਂ ਦੀ ਅਤੇ ਮੁੰਡਿਆਂ ਦੀ

੧੫੦

ਵੱਡੀ ਹੋਈ ਉਸ਼ੇਰ ਤਾਂ ਜਾਇ ਛਹਿਆ, ਪੋਹ ਮਾਘ ਕੁੱਤਾ ਵਿਚ ਕੂੰਨ੍ਹਿਆਂ ਦੇ
ਹੋਇਆ ਛਾਹ ਵੇਲਾ ਤਦੋਂ ਵਿਚ ਬੇਲੇ, ਫੇਰੇ ਪਏ ਸੱਸੀ ਵਲ ਪੁੰਨੂੰਆਂ ਦੇ
ਬੂਟਾ ਭੰਨ ਰਾਂਝੇ ਨੇ ਹੱਥ ਮਲਿਆ, ਢੇਰ ਆਇ ਲੱਗੇ ਰੱਤੇ ਚੂੰਨ੍ਹਿਆਂ ਦੇ
ਬੇਲਾ ਲਾਲ ਹੀ ਲਾਲ ਪੁਕਾਰਦਾ ਸੀ, ਕੈਦੋ ਪੈ ਰਿਹਾ ਵਾਂਙ ਹੋ ਘੁੰਨ੍ਹਿਆਂ ਦੇ

੧੫੧

ਜਦੋਂ ਲਾਲ ਕਚੌਰੀ ਨੂੰ ਖੇਡ ਸਈਆਂ, ਸੱਭੇ ਘਰੋ ਘਰੀਂ ਉੱਠ ਚੱਲੀਆਂ ਨੇ
ਰਾਂਝਾ ਹੀਰ ਨਿਆਰੜੇ ਹੋ ਸੁੱਤੇ, ਕੰਧਾਂ ਨਦੀ ਦੀਆਂ ਮਹੀਂ ਨੇ ਮੱਲੀਆਂ ਨੇ
ਪਏ ਵੇਖ ਕੇ ਦੋਹਾਂ ਇਕੱਠਿਆਂ ਨੂੰ, ਟੰਗਾਂ ਲੰਙੇ ਦੀਆਂ ਤੇਜ਼ ਹੋ ਚੱਲੀਆਂ ਨੇ
ਪਰ੍ਹੇ ਵਿਚ ਕੈਦੋ ਜਾ ਪੱਗ ਮਾਰੀ, ਚਲੋ ਵੇਖ ਲੋ ਗੱਲਾਂ ਅਵੱਲੀਆਂ ਨੇ

੧੫੨

ਪਰ੍ਹੇ ਵਿਚ ਬੇਗ਼ੈਰਤੀ ਗੱਲ ਹੋਈ, ਚੋਭ ਵਿਚ ਕਲੇਜੜੇ ਚਸਕਦੀ ਹੈ
ਬੇਸ਼ਰਮ ਹੈ ਟੱਪ ਕੇ ਸਿਰੀਂ ਚੜ੍ਹਦਾ, ਭਲੇ ਆਦਮੀ ਦੀ ਜਾਨ ਧਸਕਦੀ ਹੈ
ਚੂਚਕ ਘੋੜੀ 'ਤੇ ਤੁਰਤ ਸਵਾਰ ਹੁੰਦਾ, ਹੱਥ ਸਾਂਗ ਜਿਉਂ ਬਿਜਲੀ ਲਸ਼ਕਦੀ ਹੈ
ਸੁੰਬ ਘੋੜੀ ਦੇ ਕਾੜ ਹੀ ਕਾੜ ਵੱਜਣ, ਹੀਰ ਸੁਣਦਿਆਂ ਰਾਂਝੇ ਥੋਂ ਖਿਸਕਦੀ ਹੈ
ਉੱਠ ਰਾਂਝਣਾ ਬਾਬਲਾ ਆਂਵਦਾ ਹੀ, ਨਾਲੇ ਗੱਲ ਕਰਦੀ ਨਾਲੇ ਰਿਸ਼ਕਦੀ ਹੈ

੧੫੩

ਮਹਿਰ ਵੇਖ ਕੇ ਦੋਹਾਂ ਇਕੱਲਿਆਂ ਨੂੰ, ਗੁੱਸਾ ਖਾਇ ਕੇ ਹੋਇਆ ਰੱਤ ਵੰਨਾ
ਏਹ ਵੇਖੋ ਨਘਾਰ ਖ਼ੁਦਾਇ ਦਾ ਜੇ, ਬੇਲੇ ਵਿਚ ਇਕੱਲੀਆਂ ਫਿਰਨ ਰੰਨਾ
ਅੱਖੀਂ ਨੀਵੀਆਂ ਵੇਖ ਕੇ ਠੁਮਕ ਚੱਲੀ, ਹੀਰ ਕੱਛ ਵਿਚ ਮਾਰ ਕੇ ਥਾਲ ਛੰਨਾ
ਚੂਚਕ ਆਖਿਆ ਰੱਖ ਤੂੰ ਜਮ੍ਹਾ ਖ਼ਾਤਰ, ਤੇਰੇ ਸੋਟਿਆਂ ਨਾਲ ਮੈਂ ਲਿੰਙ ਭੰਨਾ

੧੫੪

ਮਹੀਂ ਛੱਡ ਮਾਹੀ ਉੱਠ ਜਾਏ ਭੁੱਖਾ, ਉਸ ਦੇ ਖਾਣੇ ਦੀ ਖ਼ਬਰ ਨਾ ਕਿਸੇ ਕੀਤੀ
ਭੱਤਾ ਫੇਰ ਨਾ ਕਿਸੇ ਨੇ ਲਿਆਵਣਾ ਹੈ, ਏਦੂੰ ਪਿੱਛਲੀ ਬਾਬਲਾ ਹੋਈ ਬੀਤੀ
ਮਸਤ ਹੋਇ ਵੇਹਾਲ ਤੇ ਮਹਿਰ ਕਮਲਾ, ਜਿਵੇਂ ਕਿਸੇ ਅਬਦਾਲ ਨੇ ਭੰਗ ਪੀਤੀ
ਵਾਰਿਸ ਨੱਢੀ ਦਾ ਚਾਇ ਵਿਵਾਹ ਕਰੀਏ, ਏਹ ਮਹਿਰ ਨੇ ਜੀਊ ਵਿਚ ਚਾਇ ਸੀਤੀ

੧੫੫

ਜਦੋਂ ਰਾਂਝਣਾ ਜਾਇ ਕੇ ਚਾਕ ਬਣਿਆ, ਮਹੀਂ ਸਾਂਭੀਆਂ ਚੂਚਕ ਸਿਆਲ ਦੀਆਂ ਨੇ
ਖ਼ਬਰਾਂ ਤਖ਼ਤ ਹਜ਼ਾਰੇ ਵਿਚ ਆਣ ਪੁਜੀਆਂ, ਕੂੰਮਾਂ ਓਸ ਅੱਗੇ ਵੱਡੇ ਮਾਲ ਦੀਆਂ ਨੇ
ਭਾਈਆਂ ਰਾਂਝੇ ਦਿਆਂ ਸਿਆਲਾਂ ਨੂੰ ਖ਼ਤ ਲਿਖਿਆ, ਜ਼ਾਤਾਂ ਮਹਿਰਮ ਜ਼ਾਤ ਦੇ ਹਾਲ ਦੀਆਂ ਨੇ
ਮੌਜੂ ਚੌਧਰੀ ਦਾ ਪੁੱਤ ਚਾਕ ਲਾਇਉ, ਏਹ ਕੁਦਰਤਾਂ ਜੱਲ-ਜਲਾਲ ਦੀਆਂ ਨੇ
ਸਾਥੋਂ ਰੁਸ ਆਇਆ ਤੁਸੀਂ ਮੋੜ ਘੱਲੋ, ਏਹਨੂੰ ਵਾਹਰਾਂ ਰਾਤ ਦਿਨ ਭਾਲਦੀਆਂ ਨੇ
ਜਿਨ੍ਹਾਂ ਭੂਏਂ ਤੋਂ ਰੁੱਸਕੇ ਏਹ ਆਇਆ, ਕਿਆਰੀਂ ਬਣੀ ਪਈਆਂ ਏਸ ਲਾਲ ਦੀਆਂ ਨੇ
ਸਾਥੋਂ ਵਾਹੀਆਂ ਬੀਜੀਆਂ ਲਏ ਦਾਣੇ, ਅਤੇ ਮਾਣੀਆਂ ਪਿਛਲੇ ਸਾਲ ਦੀਆਂ ਨੇ
ਮਹੀਂ ਚਾਰਦਿਆਂ ਵੱਢਿਓ ਸੁ ਨੱਕ ਸਾਡਾ, ਸਾਥੇ ਖੂਹਣੀਆਂ ਏਸ ਦੇ ਮਾਲ ਦੀਆਂ ਨੇ
ਮੱਝੀਂ ਕਟਕ ਨੂੰ ਦੇਇ ਕੇ ਖਿਸਕ ਜਾਸੀ, ਸਾਡਾ ਨਹੀਂ ਜ਼ਿਮਾ ਫਿਰੋ ਭਾਲਦੀਆਂ ਨੇ
ਏਹ ਸੂਰਤਾਂ ਠੱਗ ਜੋ ਵੇਖਦੇ ਹੋ, ਵਾਰਿਸਸ਼ਾਹ ਫ਼ਕੀਰ ਦੇ ਨਾਲ ਦੀਆਂ ਨੇ

੧੫੬

ਤੁਸੀਂ ਘੱਲ ਦੇਹੋ ਤਾਂ ਇਹਸਾਨ ਹੋਵੇ, ਨਹੀਂ ਚਲ ਮੇਲਾ ਅਸੀਂ ਆਵਨੇ ਹਾਂ
ਗਲ ਪੱਲੂੜਾ ਪਾ ਕੇ ਵੀਰ ਸੱਭੇ, ਅਸੀਂ ਰੁੱਠੜਾ ਵੀਰ ਮਨਾਵਨੇ ਹਾਂ
ਅਸਾਂ ਆਇਆਂ ਨੂੰ ਤੁਸੀਂ ਜੇ ਨਾਂਹ ਮੋੜੋ, ਤਦੋਂ ਪਏ ਪਕਾਉ ਪਕਾਵਨੇ ਹਾਂ
ਨਾਲੇ ਭਾਬੀਆਂ, ਪਿੰਡ ਦੇ ਪੈਂਚ ਸਾਰੇ, ਵਾਰਿਸਸ਼ਾਹ ਨੂੰ ਨਾਲ ਲੈ ਆਵਨੇ ਹਾਂ

੧੫੭

ਚੂਚਕ ਸਿਆਲ ਨੇ ਲਿਖਿਆ ਰਾਂਝਿਆਂ ਨੂੰ, ਨੱਢੀ ਹੀਰ ਦਾ ਚਾਕ ਏਹ ਮੁੰਡੜਾ ਜੇ
ਸਾਰਾ ਪਿੰਡ ਡਰੇ ਓਸ ਚਾਕ ਕੋਲੋਂ, ਸਿਰ ਮਾਹੀਆਂ ਦੇ ਓਹਦਾ ਕੁੰਡੜਾ ਜੇ

ਅਸਾਂ ਜੱਟ ਹੀ ਜਾਣ ਕੇ ਚਾਕ ਲਾਇਆ, ਦਿਆਂ ਤ੍ਰਾਹ ਜੇ ਜਾਣੀਏ ਗੁੰਡੜਾ ਜੇ
ਏਡਾ ਗੱਭਰੂ ਘਰੋਂ ਕਿਉਂ ਕੱਢਿਆ ਜੇ, ਲੰਙਾਂ ਨਹੀਂ ਕੰਮਚੋਰ ਨਾ ਟੁੰਡੜਾ ਜੇ
ਸਿਰ ਸੋਂਹਦੀਆਂ ਬੋਦੀਆਂ ਨੱਢੜੇ ਦੇ, ਕੰਨੀਂ ਲਾਡਲੇ ਦੇ ਬਨੇ ਬੁੰਦੜਾ ਜੇ
ਵਾਰਿਸਸ਼ਾਹ ਨਾ ਕਿਸੇ ਨੂੰ ਜਾਣਦਾ ਹੈ, ਪਾਸ ਹੀਰ ਦੇ ਰਾਤ ਦਿਨ ਹੁੰਦੜਾ ਜੇ

੧੫੮

ਘਰ ਆਈਆਂ ਦੌਲਤਾਂ ਕੌਣ ਦੇਂਦਾ, ਕੋਈ ਬੰਨ੍ਹ ਪਿੰਡੋਂ ਕਿਸੇ ਟੋਰਿਆ ਈ
ਅਸਾਂ ਜਿਉਂਦਿਆਂ ਨਹੀਂ ਜਵਾਬ ਹੋਣਾ, ਸਾਡਾ ਰੱਬ ਨੇ ਜੋੜਨਾ ਜੋੜਿਆ ਈ
ਕਿਸੇ ਚਿੱਠੀਆਂ ਖਤ ਸਨਾਂਹ ਉੱਤੇ, ਮਾਲ ਲੁੱਟਿਆ ਨਾਹੀਉਂ ਮੋੜਿਆ ਈ
ਜਾਏ ਭਾਈਆਂ ਭਾਬੀਆਂ ਪਾਸ ਜਮ ਜਮ, ਕਿਸੇ ਨਾਹੀਉਂ ਹੱਟਕਿਆ ਹੋੜਿਆ ਈ
ਵਾਰਿਸਸ਼ਾਹ ਸਿਆਲਾਂ ਦੇ ਬਾਗ਼ ਵਿੱਚੋਂ, ਅਸਾਂ ਫੁੱਲ ਗੁਲਾਬ ਦਾ ਤੋੜਿਆ ਈ

੧੫੯

ਭਰਜਾਈਆਂ ਰਾਂਝੇ ਦੀਆਂ ਤੰਗ ਹੋਕੇ, ਖ਼ਤ ਹੀਰ ਸਿਆਲ ਨੂੰ ਲਿਖਿਆ ਈ
ਸਾਥੋਂ ਛੈਲ ਸੋ ਅੱਧ ਵੰਡਾਇ ਸੁੱਤੀ, ਲੋਕ ਕਿਧਰੋਂ ਯਾਰੀਆਂ ਸਿਖਿਆ ਈ
ਦੇਵਰ ਚੰਨ ਸਾਡਾ ਸਾਥੋਂ ਰੁੱਸ ਆਇਆ, ਬੋਲ ਬੋਲ ਕੇ ਖਰਾ ਤ੍ਰਿੱਖਿਆ ਈ
ਸਾਡਾ ਲਾਲ ਮੋੜੋ ਸਾਨੂੰ ਖ਼ੈਰ ਘੱਤੋ, ਜਾਣੋ ਕਮਲਿਆਂ ਪਾਈਏ ਭਿਖਿਆ ਈ
ਕੁੜੀਏ ਸਾਂਭ ਨਾਹੀਂ ਮਾਲ ਰਾਂਝਿਆਂ ਦਾ, ਕਰ ਸਾਰ ਦਾ ਦੀਦੜਾ ਤਿੱਖਿਆ ਈ
ਝੱਟ ਕੀਤਿਆਂ ਲਾਲ ਨਾ ਹੱਥ ਆਵਣ, ਸੋਈ ਮਿਲੇ ਜੋ ਤੋੜ ਦਾ ਲਿਖਿਆ ਈ
ਕੋਈ ਢੂੰਡ ਵਡੇਰੜਾ ਕੰਮ ਜੋਗਾ, ਅਜੇ ਨਾਹੀਉਂ ਯਾਰੀਆਂ ਸਿੱਖਿਆ ਈ
ਵਾਰਿਸਸ਼ਾਹ ਲੈ ਚਿੱਠੀਆਂ ਦੌੜਿਆ ਈ, ਕੰਮ ਕਾਸਦਾਂ ਦਾ ਮੀਆਂ ਸਿੱਖਿਆ ਈ

੧੬੦

ਜਦੋਂ ਖ਼ਤ ਦਿੱਤਾ ਲਿਆ ਕਾਸਦਾਂ ਨੇ, ਨੱਢੀ ਹੀਰ ਨੇ ਤੁਰਤ ਪੜ੍ਹਾਇਆ ਈ
ਸਾਰਾ ਮਾਮਲਾ ਅਤੇ ਵਜ੍ਹਾਤ ਸਾਰੀ, ਗਿਲਾ ਲਿਖਿਆ ਵਾਚ ਸੁਣਾਇਆ ਈ
ਘੱਲੋ ਮੋੜ ਕੇ ਦੇਵਰ ਅਸਾਡੜੇ ਨੂੰ, ਮੁੰਡਾ ਰੁੱਸ ਹਜ਼ਾਰਿਉਂ ਆਇਆ ਈ
ਹੀਰ ਸੱਦ ਕੇ ਰਾਂਝਣੇ ਯਾਰ ਤਾਈਂ, ਸਾਰਾ ਮਾਮਲਾ ਖੋਲ੍ਹ ਸੁਣਾਇਆ ਈ

੧੬੧

ਭਾਈ ਭਾਬੀਆਂ ਚਾਇ ਜਵਾਬ ਦਿੱਤੇ, ਸਾਨੂੰ ਵਤਨ ਤੇ ਚਾਇ ਤਰਾਹਿਉ ਜੇ
ਭੋਇੰ ਖੋਹ ਕੇ, ਬਾਪ ਦਾ ਲਿਆ ਵਿਰਸਾ, ਮੈਨੂੰ ਆਪਣੇ ਗਲੋਂ ਚਾ ਲਾਹਿਉ ਜੇ
ਮੈਨੂੰ ਮਾਰ ਕੇ ਬੋਲੀਆਂ ਭਾਬੀਆਂ ਨੇ, ਕੋਈ ਸੱਚ ਨਾ ਕੌਲ ਨਿਭਾਹਿਉ ਜੇ
ਮੈਨੂੰ ਦੇਹ ਜਵਾਬ ਤੇ ਕੱਢਿਓ ਜੇ, ਹਲ ਜੋੜ ਕਿਆਰੜਾ ਵਾਹਿਉ ਜੇ
ਰਲ ਰੰਨ ਖਸਮਾਂ ਮੈਨੂੰ ਠਿੱਠ ਕੀਤਾ, ਮੇਰਾ ਅਰਸ਼ ਦਾ ਕਿੰਗਰਾ ਢਾਹਿਉ ਜੇ

ਨਿੱਤ ਬੋਲੀਆਂ ਮਾਰਦੀ, 'ਜਾਹ ਸਿਆਲੀਂ', ਮੇਰਾ ਕੱਢਣਾ ਦੇਸ ਤੇ ਚਾਹਿਉ ਜੇ
ਅਸੀਂ ਹੀਰ ਸਿਆਲ ਦੇ ਚਾਕ ਲੱਗੇ, ਜੱਟੀ ਮਹਿਰ ਦੀ ਨਾਲ ਦਿਲ ਫਾਹਿਉ ਜੇ
ਹੁਣ ਚਿੱਠੀਆਂ ਲਿਖ ਕੇ ਘੱਲੀਆਂ ਜੇ, ਰਾਖਾ ਖੇਤੜੀ ਨੂੰ ਜਦੋਂ ਚਾਹਿਉ ਜੇ
ਵਾਰਿਸਸ਼ਾਹ ਸਮਝਾ ਜਟੇਟੀਆਂ ਨੂੰ, ਸਾਡੇ ਨਾਲ ਮੱਥਾ ਕੇਹਾ ਡਾਹਿਉ ਜੇ

੧੬੨

ਹੀਰ ਪੁੱਛ ਕੇ ਆਪਣੇ ਮਾਹੀੜੇ ਨੂੰ, ਲਿਖਵਾਇ ਜਵਾਬ ਜਾਂ ਟੋਰਿਆ ਈ
ਤੁਸੀਂ ਲਿੱਖਿਆ ਸੋ ਅਸਾਂ ਵਾਚਿਆ ਈ, ਸਾਡਾ ਲਿੱਖਿਆ ਤੁਸਾਂ ਵਿਛੋਰਿਆ ਈ
ਅਸਾਂ ਰਾਂਝਣੇ ਨੂੰ ਮਹੀਂਵਾਲ ਕੀਤਾ, ਕਦੇ ਟੋਰਨਾ ਤੇ ਨਾਹੀਂ ਟੋਰਿਆ ਈ
ਕਦੇ ਪਾਨ ਨਾ ਵਲ ਥੇ ਫੇਰ ਪਹੁੰਚੇ, ਸ਼ੀਸ਼ਾ ਚੂਰ ਹੋਇਆ ਕਿਸੇ ਜੋੜਿਆ ਈ
ਗੰਗਾ ਹੱਡੀਆਂ ਮੁੜਦੀਆਂ ਨਹੀਂ ਗਈਆਂ, ਵਕਤ ਗਏ ਨੂੰ ਕਿਸੇ ਨਾ ਮੋੜਿਆ ਈ
ਹੱਥੋਂ ਛੁੱਟੜੇ ਵਾਹਰੀਂ ਨਹੀਂ ਮਿਲਦੇ, ਵਾਰਿਸ ਛੱਡਣਾ ਤੇ ਨਹੀਂ ਛੋੜਿਆ ਈ

੧੬੩

ਜੇ ਤੂੰ ਸੋਹਣੀ ਹੋ ਕੇ ਬਣੇ ਸੌਂਕਣ, ਅਸੀਂ ਇੱਕ ਥੀਂ ਇੱਕ ਚੜ੍ਹੰਦੀਆਂ ਹਾਂ
ਰੱਬ ਜਾਣਦਾ ਏ ਸੱਭਾ ਉਮਤ ਸਾਰੀ, ਅਸੀਂ ਏਸ ਮਹਿਬੂਬ ਦੀਆਂ ਬੰਦੀਆਂ ਹਾਂ
ਅਸੀਂ ਏਸ ਦੇ ਮਗਰ ਦੀਵਾਨੀਆਂ ਨੀ, ਭਾਵੇਂ ਚੰਗੀਆਂ ਤੇ ਭਾਵੇਂ ਮੰਦੀਆਂ ਹਾਂ
ਉਹ ਅਸਾਂ ਦੇ ਨਾਲ ਹੈ ਚੰਦ ਹੁੰਦਾ, ਅਸੀਂ ਖਿੱਤੀਆਂ ਨਾਲ ਬਣੰਦੀਆਂ ਹਾਂ
ਉਹ ਮਾਰਦਾਂ ਗਾਲੀਆਂ ਦੇਹ ਸਾਨੂੰ, ਅਸੀਂ ਫੇਰ ਮੁੜ ਚੋਖਣੇ ਹੁੰਦੀਆਂ ਹਾਂ
ਜਿਸ ਵੇਲੜੇ ਦਾ ਸਾਥੋਂ ਰੁੱਸ ਆਇਆ, ਅਸੀਂ ਹੰਝੂ ਰਤ ਦੀਆਂ ਰੁਨੀਆਂ ਹਾਂ
ਏਹਦੀ ਥਾਂਉ ਗ਼ੁਲਾਮ ਲਉ ਹੋਰ ਸਾਥੋਂ, ਮਮਨੂੰਨ ਇਹਸਾਨ ਦੀਆਂ ਹੁੰਦੀਆਂ ਹਾਂ
ਰਾਂਝੇ ਲਾਲ ਬਾਝੋਂ ਖ਼ਵਾਰ ਹੋਈਆਂ ਹਾਂ, ਕੂੰਜਾਂ ਡਾਰ ਥੀਂ ਅਸੀਂ ਵਿਛੁੰਨੀਆਂ ਹਾਂ
ਜੋਗੀ ਮੁੰਨ ਕੇ ਲੋਕਾਂ ਨੂੰ ਕਰਨ ਚੇਲੇ, ਅਸੀਂ ਏਸ ਦੇ ਇਸ਼ਕ ਦੀਆਂ ਮੁੰਨੀਆਂ ਹਾਂ
ਵਾਰਿਸਸ਼ਾਹ ਰਾਂਝੇ ਅੱਗੇ ਹੱਥ ਜੋੜੀਂ ਤੇਰੇ ਪ੍ਰੇਮ ਦੀ ਅੱਗ ਨੇ ਭੁੰਨੀਆਂ ਹਾਂ

੧੬੪

ਚੂਚਕ ਸਿਆਲ ਤੋਂ ਲਿਖ ਕੇ ਨਾਲ ਚੋਰੀ, ਹੀਰ ਸਿਆਲ ਬਹਿ ਕਹੀ ਬਤੀਤ ਹੈ ਨੀ
ਸਾਡੀ ਖ਼ੈਰ, ਤੁਸਾਡੜੀ ਖ਼ੈਰ ਚਾਹਾਂ, ਜੇਹੀ ਖ਼ਤ ਦੇ ਲਿੱਖਣ ਦੀ ਰੀਤ ਹੈ ਨੀ
ਹੋਰ ਰਾਂਝਣੇ ਦੀ ਗੱਲ ਜੋ ਲਿਖਿਆ ਜੇ, ਏਹ ਗੱਲ ਬੁਰੀ ਅਨਾਨੀਤ ਹੈ ਨੀ
ਰੱਖਾਂ ਚਾਇ ਮਸਹਿਫ ਕੁਰਾਨ ਉਸ ਨੂੰ, ਕਸਮ ਖਾਇ ਕੇ ਵਿਚ ਮਜੀਤ ਹੈ ਨੀ

੧੬੫

ਤੁਸੀਂ ਮਗ਼ਰ ਕਿਉਂ ਏਸ ਦੇ ਉੱਠ ਪਈਆਂ, ਏਹਦੀ ਅਸਾਂ ਦੇ ਨਾਲ ਪਰੀਤ ਹੈ ਨੀ
ਅਸੀਂ ਤ੍ਰਿਞਣਾਂ ਵਿਚ ਜਾਂ ਬਹਿਨੀਆਂ ਹਾਂ, ਸਾਨੂੰ ਗਾਵਣਾ ਏਸ ਦਾ ਗੀਤ ਹੈ ਨੀ

ਦਿਹੇਂ ਛੇੜ ਮਹੀਂ ਵੜੇ ਝੱਲ ਬੇਲੇ, ਏਸ ਮੁੰਡੜੇ ਦੀ ਏਹਾ ਰੀਤ ਹੈ ਨੀ
ਰਾਤੀਂ ਆਣ ਅੱਲਾਹ ਨੂੰ ਯਾਦ ਕਰਦਾ, ਵਾਰਿਸਸ਼ਾਹ ਦੇ ਨਾਲ ਏਹਦੀ ਮੀਤ ਹੈ ਨੀ

੧੬੬

ਨੀ ਮੈਂ ਘੋਲ ਘੱਤੀ ਏਹਦੇ ਮੁੱਖੜੇ ਤੋਂ, ਪਾਓ ਦੁੱਧ ਚੂਰੀ ਏਹਦਾ ਕੂਤ ਹੈ ਨੀ
ਇੱਲ-ਲਿੱਲ ਲਾ ਦੀਆਂ ਜਲ੍ਹੀਆਂ ਪਾਂਵਦਾ ਈ, ਜ਼ਿਕਰ ਹੱਯ ਤੇ ਲਾਯਮੂਤ ਹੈ ਨੀ
ਨਹੀਂ ਭਾਬੀਆਂ ਥੀਂ ਕਰਤੂਤ ਕਾਈ, ਸੱਭਾ ਲੜਨ ਨੂੰ ਹੀ ਮਜ਼ਬੂਤ ਹੈ ਨੀ
ਜਦੋਂ ਤੁਸਾਂ ਤੇ ਸੀ ਗਾਲੀਂ ਦੇਂਦੀਆਂ ਸਉ, ਏਹ ਤਾਂ ਔਂਤਣੀ ਦਾ ਕੋਈ ਊਤ ਹੈ ਨੀ
ਮਾਰੇ ਤੁਸਾਂ ਦੇ ਮੇਹਣਿਆਂ ਗਾਲ੍ਹੀਆਂ ਦਾ, ਏਹ ਸੁੱਕ ਹੋ ਗਿਆ ਤਾਬੂਤ ਹੈ ਨੀ
ਸੌਂਪ ਪੀਰਾਂ ਨੂੰ ਝੱਲ ਵਿਚ ਛੇੜ ਮਹੀਆਂ, ਏਹਦੀ ਮੱਦਤ ਤੇ ਖਿਜ਼ਰ ਤੇ ਲੂਤ ਹੈ ਨੀ
ਵਾਰਿਸਸ਼ਾਹ ਫਿਰੇ ਉਹਦੇ ਮਗਰ ਲੱਗਾ, ਅੱਜ ਤੀਕ ਤਾਂ ਰਿਹਾ ਅਛੂਤ ਹੈ ਨੀ

੧੬੭

ਸਾਡਾ ਮਾਲ ਸੀ, ਸੋ ਤੇਰਾ ਹੋਇ ਗਿਆ, ਜ਼ਰਾ ਵੇਖਣਾ ਬੁਰਾ ਖ਼ੁਦਾਈਆਂ ਦਾ
ਤੂੰਹੀਂਏ ਚੱਟਿਆ ਤੇ ਤੂੰਹੀਂਏ ਪਾਲਿਆ ਏ, ਨਾ ਏਹ ਭਾਬੀਆਂ ਤੇ ਨਾ ਏ ਭਾਈਆਂ ਦਾ
ਸ਼ਾਹੂਕਾਰ ਹੋ ਬੈਠੀ ਏਂ ਮਾਰ ਥੈਲੀ, ਖੋਹ ਬੈਠੀ ਏਂ ਮਾਲ ਤੂੰ ਸਾਈਆਂ ਦਾ
ਅੱਗ ਲੈਣ ਆਈ ਘਰ ਸਾਂਭਿਉ ਈ, ਏਹ ਤੇਰਾ ਹੈ, ਬਾਪ ਨਾ ਮਾਈਆਂ ਦਾ
ਗੰਡਾ ਹੱਥ ਆਇਆ ਤੁਸਾਂ ਗੁੰਡੀਆਂ ਨੂੰ, ਅੰਨ੍ਹੀਂ ਚੂਹੀ ਤੇ ਥੋਥੀਆਂ ਧਾਈਆਂ ਦਾ
ਵਾਰਿਸਸ਼ਾਹ ਦੀ ਮਾਰ ਹੀ ਵੱਗੇ ਹੀਰੇ, ਜੇਹਾ ਖੋਹਿਓ ਵੀਰ ਤੂੰ ਭਾਈਆਂ ਦਾ

੧੬੮

ਤੁਸੀਂ ਏਸ ਦੇ ਖ਼ਿਆਲ ਨਾ ਪਵੇ ਅੜੀਓ ! ਨਾਹੀਂ ਖੱਟ ਕੁਝ ਏਸ ਵਪਾਰ ਉੱਤੋਂ
ਨੀ ਮੈਂ ਜੀਂਵਦੀਂ ਏਸ ਬਿਨ ਰਹਾਂ ਕੀਕੂੰ, ਘੋਲ ਘੋਲ ਘੱਤੀ ਰਾਂਝੇ ਯਾਰ ਉੱਤੋਂ
ਝੱਲਾਂ ਬੇਲਿਆਂ ਵਿਚ ਏਹ ਫਿਰੇ ਭੌਂਦਾ, ਸਿਰ ਵੇਚਦਾ ਮੈਂ ਗੁਨ੍ਹਾਗਾਰ ਉੱਤੋਂ
ਮੇਰੇ ਵਾਸਤੇ ਕਾਰ ਕਮਾਂਵਦਾ ਹੈ, ਮੇਰੀ ਜਿੰਦ ਘੋਲੀ ਏਹਦੀ ਕਾਰ ਉਤੋਂ
ਤਦੋਂ ਭਾਬੀਆਂ ਸਾਕ ਨਾ ਬਣਦੀਆਂ ਸਨ, ਜਦੋਂ ਸੱਟਿਆ ਪਕੜ ਪਹਾੜ ਉਤੋਂ
ਘਰੋਂ ਭਾਈਆਂ ਚਾਇ ਜਵਾਬ ਦਿੱਤਾ, ਏਹਨਾਂ ਭੂੰਈਂ ਦੀਆਂ ਪੱਤੀਆਂ ਚਾਰ ਉੱਤੋਂ
ਨਾਉਮੈਦ ਹੋ ਵਤਨ ਨੂੰ ਛੱਡ ਆਇਆ, ਮੋਤੀ ਟੁਰੇ ਜਿਉਂ ਪੱਟ ਦੀ ਤਾਰ ਉੱਤੋਂ
ਬਿਨਾਂ ਮਿਹਨਤਾਂ ਮਿਸਕਲੇ ਲੱਖ ਫੇਰੋ, ਮੋਰਚਾ ਜਾਏ ਨਾ ਤਲਵਾਰ ਦੀ ਧਾਰ ਉੱਤੋਂ
ਏਹ ਮੇਹਣਾ ਲਹੇਗਾ ਕਦੇ ਨਾਹੀਂ, ਏਹ ਸਿਆਲਾਂ ਦੀ ਸੱਭ ਸਲਵਾੜ ਉਤੋਂ
ਨੱਦੀ ਖਹਿਸਦੀ ਝਗੜਦੀ ਨਾਲ ਲੋਕਾਂ, ਏਸ ਸੋਹਣੇ ਭਿੰਨੜੇ ਯਾਰ ਉੱਤੋਂ
ਵਾਰਿਸਸ਼ਾਹ ਸਮਝਾ ਤੂੰ ਭਾਬੀਆਂ ਨੂੰ, ਹੁਣ ਮੁੜੇ ਨਾ ਲੱਖ ਹਜ਼ਾਰ ਉੱਤੋਂ

ਤੂ/੮੨ (੬

ਚੂਚਕ ਸੱਦ ਭਾਈ ਪਰ੍ਹੇ ਲਾਇ ਬੈਠਾ, ਕਿਤੇ ਨਢੀ ਨੂੰ ਚਾਇ ਪਰਨਾਈਏ ਜੀ
ਆਖੋ ਰਾਂਝਣੇ ਨਾਲ ਵਿਵਾਹ ਦੇਵਾਂ, ਇਕੇ ਖੰਨੜੇ ਚਾਇ ਮੰਗਾਈਏ ਜੀ
ਹੱਥੀਂ ਆਪਣੀ ਕਿਤੇ ਸਮਾਨ ਕੀਚੇ, ਜਾਣ ਬੁੱਝ ਕੇ ਲੀਕ ਨਾ ਲਾਈਏ ਜੀ
ਭਾਈਆਂ ਆਖਿਆ ਚੂਚਕਾ ਏਹ ਮਸਲਤ, ਅਸੀਂ ਖੋਲ੍ਹ ਕੇ ਚਾਇ ਸੁਣਾਈਏ ਜੀ
ਵਾਰਿਸਸ਼ਾਹ ਫ਼ਕੀਰ ਪਰੇਮ ਸ਼ਾਹੀ, ਹੀਰ ਉਸ ਥੋਂ ਪੁੱਛ ਮੰਗਵਾਈਏ ਜੀ

੧੭੦

ਨਾਲ ਰਾਂਝਿਆ ਕਦੇ ਨਾ ਸਾਕ ਕੀਤਾ, ਨਹੀਂ ਕੀਤੀਆਂ ਅਸਾਂ ਕੁੜਮਾਈਆਂ ਵੋ
ਕਿੱਥੋਂ ਰੁਲਦਿਆਂ ਗੋਲਿਆਂ ਆਇਆਂ ਨੂੰ, ਦੇਸੋ ਏਹ ਸਿਆਲਾਂ ਦੀਆਂ ਜਾਈਆਂ ਵੋ
ਨਾਲ ਖੇੜਿਆਂ ਦੇ ਏਹਾ ਸਾਕ ਕੀਚੇ, ਦਿੱਤੀ ਮਸਲਿਹਤ ਸੱਭਨਾਂ ਭਾਈਆਂ ਵੋ
ਭਲਿਆਂ ਸਾਕਾਂ (ਦੇ) ਨਾਲ ਏਹ ਸਾਕ ਕੀਚੇ, ਧੁਰੋਂ ਜੇਹੀਆਂ ਹੁੰਦੀਆਂ ਆਈਆਂ ਵੋ
ਵਾਰਿਸਸ਼ਾਹ ਮੀਆਂ ਅੰਗਿਆਰੀਆਂ ਵੀ, ਕਿਸੇ ਵਿਚ ਬਾਰੂਦ ਛੁਪਾਈਆਂ ਵੋ

੧੭੧

ਖੇੜਿਆਂ ਭੇਜਿਆ ਅਸਾਂ ਥੇ ਇਕ ਨਾਈ, ਕਰਨ ਮਿੰਨਤਾਂ ਚਾਇ ਇਹਸਾਨ ਕੀਚੈ
ਭਲੇ ਜੱਟ ਬੂਟੇ ਉੱਤੇ ਆਇ ਬੈਠੇ, ਏਹ ਛੋਕਰੀ ਉਨ੍ਹਾਂ ਨੂੰ ਦਾਨ ਕੀਚੈ
ਅਸਾਂ ਭਾਈਆਂ ਏਹ ਸਲਾਹ ਦਿੱਤੀ, ਕਹਿਆ ਅਸਾਂ ਸੋ ਸਭ ਪਰਵਾਨ ਕੀਚੈ
ਅੰਨ ਧੰਨ ਦਾ ਕੁਝ ਵਿਸਾਹ ਨਾਹੀਂ, ਅਤੇ ਬਾਹਾਂ ਦਾ ਨਾ ਗੁਮਾਨ ਕੀਚੈ
ਜਿੱਥੇ ਰੱਬ ਦਾ ਨਾਉਂ ਤੇ ਜ਼ਿਕਰ ਆਇਆ, ਲੱਖ ਬੇਟੀਆਂ ਚਾਇ ਕੁਰਬਾਨ ਕੀਚੈ
ਵਾਰਿਸਸ਼ਾਹ ਮੀਆਂ ਨਹੀਂ ਕਰੋ ਆਕੜ, ਫ਼ਰਊਨ ਜੇਹਿਆਂ ਵਲ ਧਿਆਨ ਕੀਚੈ

੧੭੨

ਚੂਚਕ ਫੇਰ ਕੇ ਗੰਢ ਸਦਾਇ ਘੱਲੇ, ਆਵਣ ਚੌਧਰੀ ਸਾਰਿਆਂ ਚੱਕਰਾਂ ਦੇ
ਹੱਥ ਦੇ ਰੁਪਈਆ ਪੱਲੇ ਪਾਇ ਸ਼ੱਕਰ, ਸਵਾਲ ਪਾਂਵਦਾ ਛੋਹਿਰਾ ਬੱਕਰਾਂ ਦੇ
ਕਿਹਾ ਲਾਗੀਆਂ ਸੰਨ ਨੂੰ ਸੰਨ ਮਿਲਿਆ, ਤੇਰਾ ਸਾਕ ਹੋਇਆ ਨਾਲ ਠੱਕਰਾਂ ਦੇ
ਧਰਿਆ ਢੋਲ ਜਟੇਟੀਆਂ ਦੇਣ ਵੇਲਾਂ, ਛੰਨੇ ਲਿਆਂਵਦੀਆਂ ਦਾਣਿਆ ਸ਼ੱਕਰਾਂ ਦੇ
ਰਾਂਝੇ ਹੀਰ ਸੁਣਿਆ ਦਿਲਗੀਰ ਹੋਏ, ਦੋਵੇਂ ਦੇਣ ਗਾਲੀਂ ਨਾਲ ਅੱਕਰਾਂ ਦੇ

੧੭੩

ਮਿਲੀ ਜਾਇ ਵਧਾਈ ਜਾਂ ਖੇੜਿਆਂ ਨੂੰ, ਲੁੱਡੀ ਮਾਰ ਕੇ ਝੰਮਰਾਂ ਘੱਤਦੇ ਨੇ
ਛਾਲਾਂ ਲਾਣ ਅਪੁੱਠੀਆਂ ਖ਼ੁਸ਼ੀ ਹੋਏ, ਲਾਇ ਮਜਲਸਾਂ ਖੇਡਦੇ ਵੱਤਦੇ ਨੇ

ਭਲੇ ਕੁੜਮ ਮਿਲੇ ਸਾਨੂੰ ਸ਼ਰਮ ਵਾਲੇ, ਰੱਜੇ ਜੱਟ ਵੱਡੇ ਅਹਿਲ ਪਤਦੇ ਨੇ
ਵਾਰਿਸਸ਼ਾਹ ਦੀ ਸ਼ੀਰਨੀ ਵੰਡਦੀਆਂ ਨੇ, ਵੱਡੇ ਦੇਰਕੇ ਦੂਧ ਤੇ ਭੱਤ ਦੇ ਨੇ

੧੭੪

ਹੀਰ ਮਾਉਂ ਦੇ ਨਾਲ ਆਇ ਲੜਨ ਲੱਗੀ, ਤੁਸੀਂ ਸਾਕ ਦਿੱਤਾ ਨਾਲ ਜ਼ੋਰੀਆਂ ਦੇ
ਕਦੋਂ ਮੁਣਸ ਮੈਂ ਮੰਗਿਆ ਆਖ ਤੈਥੋਂ, ਵੈਰ ਕੱਢਿਉ ਹੀ ਕਿਨ੍ਹਾਂ ਖੋਰੀਆਂ ਦੇ
ਹੁਣ ਕਰੇਂ ਵਲਾਇ ਕਉਂ ਅਸਾਂ ਕੋਲੋਂ, ਏਹ ਕੰਮ ਨਾ ਹੁੰਦੇ ਨੀ ਚੋਰੀਆਂ ਦੇ
ਜੇਹੜੇ (ਹੋਣ) ਬੇਅਕਲ ਚਾ ਲਾਂਵਦੇ ਨੀ, ਇੱਟਾਂ ਮਾੜੀ ਦੀਆਂ ਵਿਚ ਮੋਰੀਆਂ ਦੇ
ਚਾਇ ਚੁਗਦ ਨੂੰ ਕੂੰਜ ਦਾ ਸਾਕ ਦਿੱਤੋ, ਪਰੀ ਬੱਧੀਆ ਜੇ ਗਲ ਧੋਰੀਆਂ ਦੇ
ਵਾਰਿਸਸ਼ਾਹ ਮੀਆਂ ਗੰਨਾਂ ਚੱਖ ਸਾਰਾ, ਮਜ਼ੇ ਵੇਖ ਨੇ ਪੋਰੀਆਂ ਪੋਰੀਆਂ ਦੇ

੧੭੫

ਹੀਰ ਆਖਦੀ ਰਾਂਝਣਾ ਬੁਰਾ ਹੋਇਆ, ਏਥੋਂ ਉੱਠ ਕੇ ਚੱਲ ਜੇ ਚੱਲਣਾ ਈ
ਦੋਵੇਂ ਉੱਠ ਕੇ ਲੰਮੜੇ ਰਾਹ ਪਈਏ, ਕੋਈ ਅਸਾਂ ਨੇ ਦੇਸ ਨਾ ਮੱਲਣਾ ਈ
ਜਦੋਂ ਝੁਖੜੇ ਵੜੀ ਮੈਂ ਖੇੜਿਆਂ ਦੇ, ਕਿਸੇ ਅਸਾਂ ਨੂੰ ਮੋੜ ਨਾ ਘੱਲਣਾ ਈ
ਮਾਉਂ ਬਾਪ ਨੇ ਜਦੋਂ ਵਿਵਾਹ ਟੋਰੀ, ਕੋਈ ਅਸਾਂ ਦਾ ਵੱਸ ਨਾ ਚੱਲਣਾ ਈ
ਅਸੀਂ ਇਸ਼ਕ ਦੇ ਆਣ ਮੈਦਾਨ ਰੁੱਧੇ, ਬੁਰਾ ਸੂਰਮੇਂ ਨੂੰ ਰਣੋਂ ਹੱਲਣਾ ਈ
ਵਾਰਿਸਸ਼ਾਹ ਜੇ ਇਸ਼ਕ ਫ਼ਿਰਾਕ ਦੌੜੇ, ਏਕ ਕਟਕ ਫਿਰ ਆਖ ਕਿੱਸ ਝੱਲਣਾ ਈ

੧੭੬

ਹੀਰੇ ਇਸ਼ਕ ਨਾ ਮੂਲ ਸਵਾਦ ਦੇਂਦਾ, ਨਾਲ ਚੋਰੀਆਂ ਅਤੇ ਉਧਾਲਿਆਂ ਦੇ
ਕਿੜਾਂ ਪੌਂਦੀਆਂ ਮੁਹਿਆ ਹਾਂ ਦੇਸ ਵਿਚੋਂ, ਕਿੱਸੇ ਸੁਣੇ ਸਨ ਖੂਹਣੀਆਂ ਗਾਲਿਆਂ ਦੇ
ਠੱਗੀ ਨਾਲ ਤੂੰ ਮਹੀਂ ਚਰਵਾਇ ਲਈਉ, ਏਹ ਰਾਹ ਨੇ ਰੰਨਾਂ ਦਿਆਂ ਚਾਲਿਆਂ ਦੇ
ਵਾਰਿਸਸ਼ਾਹ ਸਰਾਫ਼ ਸਭ ਜਾਣਦੇ ਨੀ, ਐਬ ਖੋਟਿਆਂ ਭੰਨਿਆਂ ਵਾਲਿਆਂ ਦੇ

੧੭੭

ਚੂਚਕ ਸਿਆਲ ਨੇ ਕੌਲ ਵਿਸਾਰ ਘੱਤੇ, ਜਦੋਂ ਹੀਰ ਨੂੰ ਪਾਇਆ ਮਾਈਆਂ ਨੇ
ਕੁੜੀਆਂ ਝੰਗ ਸਿਆਲਾਂ ਦੀਆਂ ਧੁੰਮਲਾ ਹੋ, ਸੱਭੇ ਪਾਸ ਰੰਝੇਟੇ ਦੇ ਆਈਆਂ ਨੇ
ਅਵੇ ਵਿਆਹ ਦੇ ਸਭ ਸਮਾਨ ਹੋਏ, ਗੰਢੀ ਫ਼ੇਰੀਆਂ ਦੇਸ 'ਤੇ ਨਾਈਆਂ ਨੇ
ਉਏ ਮੂਰਖਾ ! ਪੁੱਛ ਤੂੰ ਨੱਢੜੀ ਨੂੰ, ਸਾਡੇ ਨਾਲ ਤੂੰ ਕੇਹੀਆਂ ਚਾਈਆਂ ਨੇ
ਹੁਣ ਤੇਰੀ (ਵੇ) ਰਾਂਝਿਆ ਗੱਲ ਕੀਕੂੰ, ਤੂੰਹੀਏਂ ਰਾਤ ਦਿਨ ਮਹੀਂ ਚਰਾਈਆਂ ਨੇ

੧੭੮

ਹੀਰੇ ਕਹਿਰ ਕੀਤੋ ਰਲ ਨਾਲ ਭਾਈਆਂ, ਸੱਭਾ ਗਲੋਂ ਗੱਲ ਚਾਇ ਗਵਾਈਆਂ ਨੀ
ਜੇ ਤੂੰ ਅੰਤ ਮੈਨੂੰ ਪਿੱਛਾ ਦੇਵਣਾ ਸੀ, ਏਡੀਆਂ ਮੇਹਨਤਾਂ ਕਾਹਿ ਕਰਵਾਈਆਂ ਨੀ

ਏਹਾ ਹੱਦ ਹੀਰੇ ਤੇਰੇ ਨਾਲ ਸਾਡੀ, ਮਹਿਲ ਚਾੜ੍ਹ ਕੇ ਪੌੜੀਆਂ ਚਾਈਆਂ ਨੀ
ਤੈਨੂੰ ਵਿਆਹ ਦੇ ਹਾਰ ਸ਼ਿੰਗਾਰ ਬੱਧੇ, ਅਤੇ ਖੇੜਿਆਂ ਘਰੀਂ ਵਧਾਈਆਂ ਨੀ
ਖਾਇ ਕਸਮ ਸੌਗੰਦ ਤੂੰ ਘੋਲ ਪੀਤੀ, ਡੁਬ ਸੁੱਟਿਉ, ਪੂਰੀਆਂ ਪਾਈਆਂ ਨੀ
ਬਾਹੋਂ ਪਕੜ ਕੇ ਟੋਰ ਦੇਹ, ਕੱਢ ਦੇਸੋਂ, ਓਵੇਂ ਤੋੜ ਨੈਣਾਂ ਜਿਵੇਂ ਲਾਈਆਂ ਨੀ
ਯਾਰ ਯਾਰ ਥੀਂ ਜੁਦਾ ਹੁਣ ਦੂਰ ਕੀਚੇ, ਮੇਰੇ ਬਾਬ ਤਕਦੀਰ ਲਿਖਾਈਆਂ ਨੀ
ਵਾਰਿਸਸ਼ਾਹ ਨੂੰ ਠੱਗਿਉ ਦਗ਼ਾ ਦੇ ਕੇ, ਜੇਹੀਆਂ ਕੀਤੀਆਂ ਸੋ ਅਸਾਂ ਪਾਈਆਂ ਨੀ

੧੭੯

ਰਾਂਝੇ ਆਖਿਆ ਮੂੰਹੋਂ ਕੀ ਬੋਲਣਾ ਏ, ਘੁੱਟ ਵੱਟ ਕੇ ਦੁੱਖੜਾ ਪੀਵਣਾ ਈ
ਮੇਰੇ ਸਬਰ ਦੀ ਰੱਬ ਜੇ ਦਾਦ ਦਿੱਤੀ, ਖੇੜਾ ਸਿਆਲ ਤੇ ਹੀਰ ਨਾ ਜੀਵਣਾ ਈ
ਸਬਰ ਦਿਲਾਂ ਦੇ ਮਾਰ ਜਹਾਨ ਪੱਟਣ, ਉੱਚਾ ਕਾਹਨੂੰ ਅਸਾਂ ਬਕੀਵਣਾ ਈ
ਤੁਸੀਂ ਕਮਲੀਆਂ ਇਸ਼ਕ ਥੀਂ ਨਹੀਂ ਵਾਕਫ਼, ਨਿਹੁੰ ਲਾਵਣਾ ਨਿੰਮ ਦਾ ਪੀਵਣਾ ਈ
ਵਾਰਿਸਸ਼ਾਹ ਚੁਪ ਕੀਤਿਆਂ ਕੰਮ ਪਾਈਏ, ਉੱਚੀ ਬੋਲਿਆਂ ਨਹੀਂ ਵਹੀਵਣਾ ਈ

੧੮੦

ਰਲ ਹੀਰ ਤੇ ਆਈਆਂ ਫੇਰ ਸੱਭੇ, ਰਾਂਝੇ ਯਾਰ ਤੇਰੇ ਸਾਨੂੰ ਘੱਲਿਆ ਈ
ਸੋਟਾ, ਵੰਝਲੀ, ਕੰਬਲੀ ਸੁੱਟ ਘੱਤੇ, ਛਡ ਦੇਸ ਪਰਦੇਸ ਨੂੰ ਚਲਿਆ ਈ
ਜੇਕਰ ਅੰਤ ਉਹਨੂੰ ਪਿੱਛਾ ਦੇਵਣਾ ਸੀ, (ਉਸ) ਦਾ ਕਾਲਜਾ ਕਾਸ ਨੂੰ ਸੱਲਿਆ ਈ
ਅਸਾਂ ਏਤਨੀ ਗੱਲ ਮਾਲੂਮ ਕੀਤੀ, ਤੇਰਾ ਨਿਕਲ ਈਮਾਨ ਹੁਣ ਚੱਲਿਆ ਈ
ਤੇਰੀ ਲੱਭ ਲਈ ਅਸਾਂ (ਨੇ) ਗੱਲ ਸਾਰੀ, ਸੱਭਾ ਸਿਦਕ ਯਕੀਨ (ਹੁਣ) ਹੱਲਿਆ ਈ
ਉਸ ਦਾ ਵੇਖ ਕੇ ਹਾਲ ਅਹਿਵਾਲਾ ਸਾਰਾ, ਸਾਡਾ ਰੋਂਦਿਆਂ ਨੀਰ ਨਾ ਠੱਲਿਆ ਈ
ਨਿਰਾਸ ਉਦਾਸ ਹੋਇ ਇਸ਼ਕ ਕੋਲੋਂ, ਸਿਕਲਾਤ ਦੇ ਬੀਆਂ ਨੂੰ ਚੱਲਿਆ ਈ
ਹਾਇ ਹਾਇ ਮੁੱਠੀ ਫਿਰੇਂ ਠੱਗ ਹੈ ਨੀ, ਉਹਨੂੰ ਸੱਖਣਾ ਕਾਸਨੂੰ ਘੱਲਿਆ ਈ
ਵਾਰਿਸ ਹੱਕ ਦੇ ਥੋਂ ਜਦੋਂ ਹੱਕ ਖੁੱਥਾ, ਅਰਸ਼ ਰੱਬ ਦਾ ਤਦੋਂ ਤਰਥੱਲਿਆ ਈ

੧੮੧

ਹੀਰ ਆਖਿਆ ਓਸ ਨੂੰ ਕੁੜੀ ਕਰ ਕੇ, ਬੁੱਕਲ ਵਿੱਚ ਲੁਕਾਇ ਕੇ ਲਿਆਇਆ ਜੇ
ਆਹਮੋਂ-ਸਾਮ੍ਹਣਾਂ ਆਇ ਕੇ ਕਰੇ ਝੇੜਾ, ਤੁਸੀਂ ਮੁਨਸਫ਼ ਹੋਇ ਮੁਕਾਇਆ ਜੇ
ਮੇਰੇ ਮਾਉਂ ਤੇ ਬਾਪ ਥੋਂ ਕਰੋ ਪਰਦਾ, ਗੱਲ ਕਿਸੇ ਨਾ ਮੂਲ ਸੁਣਾਇਆ ਜੇ
ਜੇਹੜੇ ਸੱਚ ਹੋਸਣ, ਸੇਈ ਛੁੱਟ ਜਾਸਣ, ਡੰਨ ਝੂਠਿਆਂ ਨੂੰ ਚਾਇ ਲਾਇਆ ਜੇ
ਮੈਂ ਆਖ ਥੱਕੀ ਓਸ ਕਮਲੜੇ ਨੂੰ, ਲੈ ਕੇ ਉੱਠ ਚਲ, ਵਕਤ ਖੁਹਾਇਆ ਜੇ
ਮੇਰਾ ਆਖਣਾ ਓਸ ਨਾ ਕੰਨ ਕੀਤਾ, ਹੁਣ ਕਾਸ ਨੂੰ ਡੁਸਕਣਾ ਲਾਇਆ ਜੇ
ਵਾਰਿਸਸ਼ਾਹ ਮੀਆਂ ਏਹ ਵਕਤ ਘੁੱਥਾ, ਸੈ ਪੀਰ ਨੂੰ ਹੱਥ ਨਾ ਆਇਆ ਜੇ

੧੮੨

ਰਾਤੀਂ ਵਿਚ ਰਲਾਇ ਕੇ ਮਾਹੀਏ ਨੂੰ, ਕੁੜੀਆਂ ਹੀਰ ਦੇ ਪਾਸ ਲਿਆਈਆਂ ਨੀ

ਹੀਰ ਆਖਿਆ ਜਾਂਦੇ ਨੂੰ ਬਿਸਮਿੱਲਾ, ਅੱਜ ਦੌਲਤਾਂ ਮੈਂ ਘਰ ਆਇਆਂ ਨੀ
ਲੋਕਾਂ ਆਖਿਆ ਹੀਰ ਦਾ ਵਿਆਹ ਹੁੰਦਾ, ਅਸੀਂ ਵੇਖਣੇ ਆਈਆਂ ਮਾਈਆਂ ਨੀ
ਸੂਰਜ ਚੜ੍ਹੇਗਾ ਮਗ਼ਰਬੋਂ ਜਿਵੇਂ ਕਿਆਮਤ, ਤੋਬਾ ਤਰਕ ਕਰ ਕੁਲ ਬੁਰਿਆਈਆਂ ਨੀ
ਜਿਨ੍ਹਾਂ ਮੱਝੀਂ ਦਾ ਚਾਕ ਸਾਂ ਸਣੇ ਨੱਢੀ, ਸੋਈ ਖੇੜਿਆਂ ਦੇ ਹੱਥ ਆਇਆ ਨੀ
ਓਸੇ ਵਕਤ ਜਵਾਬ ਹੈ ਮਾਲਕਾਂ ਨੂੰ, ਹਿੱਕ ਧਾੜਵੀਆਂ ਏ ਅੱਗੇ ਲਾਈਆਂ ਨੀ
ਏਹ ਸਹੇਲੀਆਂ ਸਾਕ ਨੇ ਸੈਣ ਤੇਰੇ, ਤੇਰੀਆਂ ਮਾਸੀਆਂ ਫੁੱਫੀਆਂ ਤਾਈਆਂ ਨੀ
ਤੁਸਾਂ ਵਹੁਟੀਆਂ ਬਣਨ ਦੀ ਨੀਤ ਬੱਧੀ, ਲੀਕਾਂ ਹੱਦ 'ਤੇ ਪੁੱਜ ਕੇ ਲਈਆਂ ਨੀ
ਅਸਾਂ ਕੇਹੀਆਂ ਆਸ ਹੈ ਨੱਢੀਏ ਨੀ, ਜਿੱਥੇ ਖੇੜਿਆਂ ਜ਼ਰਾਂ ਵਿਖਾਈਆਂ ਨੀ
ਵਾਰਿਸਸ਼ਾਹ ਅੱਲਾਹ ਨੂੰ ਸੌਂਪੀਏਂ ਤੂੰ, ਸਾਨੂੰ ਛੱਡ ਕੇ ਹੋਰ ਧਿਰ ਲਾਈਆਂ ਨੀ

੧੯੩

ਖੇੜੇ ਸਾਹ ਸੁਧਾਇ ਕੇ ਬ੍ਰਾਹਮਣਾਂ ਥੋਂ, ਭਲਾ ਥਿੱਤ ਮਹੂਰਤ (ਤੇ) ਵਾਰ ਮੀਆਂ
ਨਾਵੀਂ ਸਉਣ ਨੂੰ ਰਾਤ ਸੀ ਵੀਰਵਾਰੀ, ਲਿਖ ਘੱਲਿਆ ਏਹ ਨਿਰਵਾਰ ਮੀਆਂ
ਪਹਿਰ ਰਾਤ ਨੂੰ ਆਣ ਨਕਾਹ ਲੈਣਾ, ਦੱਸ ਛੱਡਿਆ ਏਹ ਤਕਰਾਰ ਮੀਆਂ
ਉੱਥੇ ਖੇੜਿਆਂ ਪੁੱਜ ਸਾਮਾਨ ਕੀਤੇ, ਹੋਏ ਸਿਆਲ ਵੀ ਤੁਰਤ ਤੱਯਾਰ ਮੀਆਂ
ਰਾਂਝੇ ਦੁਆ ਕੀਤੀ ਜੰਞ ਆਂਵਦੀ ਨੂੰ, ਕਾਈ ਗ਼ੈਬ ਦਾ ਕਟਕ ਕਿ ਧਾੜ ਮੀਆਂ
ਵਾਰਿਸਸ਼ਾਹ ਸਬਾਹਲੜਾ ਨਾਲ ਹੋਇਆ ਹੱਥ ਤੀਰ ਗਾਨੀ ਤੇ ਤਲਵਾਰ ਮੀਆਂ

੧੯੪

ਲੱਗੇ ਨੁਗਦੀਆਂ ਤਲਣ ਤੇ ਸ਼ੱਕਰ ਪਾਰੇ, ਢੇਰ ਲਾਂਵਦੇ ਨੇ ਵੱਡੇ ਘੇਵਰਾਂ ਦੇ
ਤਲੇ ਖ਼ੂਬ ਜਲੇਬ ਗੁਲਭਿਸ਼ਤ ਬੂੰਦੀ, ਲੱਡੂ ਟਿੱਕੀਆਂ ਭਿੰਨੜੇ ਮੇਵਰਾਂ ਦੇ
ਮੈਦਾ ਖੰਡ ਤੇ ਘਿਉ ਪਾ ਰਹੇ ਜੱਫੀ, ਭਾਬੀ ਲਾਡਲੀ ਨਾਲ ਜਿਉਂ ਦੇਵਰਾਂ ਦੇ
ਕਲੀਕੰਦ ਮਖਾਣਿਆਂ ਸਵਾਦ ਮਿੱਠੇ ਪਕਵਾਨ ਗੁੰਨ੍ਹੇ ਨਾਲ ਤੇਵਰਾਂ ਦੇ
ਟਿੱਕਾ, ਵਾਲੀਆਂ, ਨੱਥ, ਹਮੇਲ, ਝਾਂਜਰ, ਬਾਜ਼ੂਬੰਦ ਮਾਲਾ ਨਾਲ ਨੇਵਰਾਂ ਦੇ

੧੯੫

ਮੱਠੀ ਹੋਰ ਖਜੂਰ ਪਰਾਕੜੀ ਦੇ, ਭਰੇ ਖੌਂਚੇ ਨਾਲ ਸਮੋਸਿਆ ਦੇ
ਅੰਦਰਸੇ ਕਚੌਰੀਆਂ ਅਤੇ ਲੁੱਚੀ, ਵੜੇ ਖੰਡ ਤੇ ਖਿਰਨੀਆਂ ਖੋਸਿਆਂ ਦੇ
ਪੇੜੇ ਨਾਲ ਖ਼ਤਾਈਆਂ ਹੋਰ ਗੁਪ ਚੁੱਪ, ਬੇਦਾਨਿਆਂ ਨਾਲ ਪਲੋਸਿਆਂ ਦੇ
ਰਾਂਝਾ ਜੋੜ ਕੇ ਪਰ੍ਹੇ ਫ਼ਰਿਆਦ ਕਰਦਾ, ਵੇਖੋ ਖੁਸਦੇ ਸਾਕ ਬੇਦੋਸਿਆਂ ਦੇ
ਵਾਰਿਸਸ਼ਾਹ ਨਸੀਬ ਹੀ ਪੌਣ ਝੋਲੀ, ਕਰਮ ਢੀਣ ਨਾਹੀਂ ਨਾਲ ਝੋਸਿਆਂ ਦੇ

੧੯੬

ਮੰਡੇ ਮਾਸ ਚਾਵਲ ਦਾਲ ਦਹੀਂ ਧੱਗੜ, ਏਹ ਮਾਹੀਆਂ ਪਾਲੀਆਂ ਰਾਹੀਆਂ ਨੂੰ
ਸੱਭਾ ਚੂਹੜੇ ਚੱਪੜੇ ਰੱਜ ਥੱਕੇ, ਰਾਖੇ ਜੇਹੜੇ ਸਾਂਭਦੇ ਵਾਹੀਆਂ ਨੂੰ
ਕਾਮੇ ਚਾਕ ਚੋਬਰ ਦਹੀਂ ਧੱਗੜਾਂ ਨੂੰ, ਦਹੀਂ ਰੋਟੀ ਦੇ ਨਾਲ ਭਲਾਹੀਆਂ ਨੂੰ
ਦਾਲ ਸ਼ੋਰਬਾ ਰਸਾ ਤੇ ਮਠਾ ਮੰਡੇ, ਡੂੰਮਾ ਢੋਲੀਆਂ ਕੰਜਰਾਂ ਨਾਈਆਂ ਨੂੰ

੧੮੭

ਸਾਕ ਮਾੜਿਆਂ ਦੇ ਖੋਹ ਲੈਣ ਡਾਢੇ, ਅਣ-ਪੁੱਜਦੇ ਉਹ ਨਾ ਬੋਲਦੇ ਨੀ
ਨਹੀਂ ਚਲਦਾ ਵੱਸ ਲਾਚਾਰ ਹੋ ਕੇ, ਮੋਏ ਸੱਪ ਵਾਂਙੂ ਵਿੱਸ ਘੋਲਦੇ ਨੀ
ਕਦੇ ਆਖਦੇ ਮਾਰੀਏ ਆਪ ਮਰੀਏ, ਪਏ ਅੰਦਰੋਂ ਬਾਹਰੋਂ ਡੋਲਦੇ ਨੀ
ਗੁਣ ਮਾੜਿਆਂ ਦੇ ਸੱਭੇ ਰਹਿਣ ਵਿੱਚੇ, ਮਾੜੇ ਮਾੜਿਆਂ ਥੇ ਦੁੱਖ ਫੋਲਦੇ ਨੀ
ਸ਼ਾਨਦਾਰ ਨੂੰ ਕਰੇ ਨਾ ਕੋਈ ਝੂਠਾ, ਮਾੜਾ ਕੰਗਲਾ ਝੂਠਾ ਕਰ ਟੋਰਦੇ ਨੀ
ਵਾਰਿਸਸ਼ਾਹ ਲੁਟਾਇੰਦੇ ਖੜੇ ਪਿਆਰੇ, ਮਾਰੇ ਖ਼ੌਫ ਦੇ ਮੂੰਹੋਂ ਨਾ ਬੋਲਦੇ ਨੀ

੧੮੮

ਮੁਸ਼ਕੀ ਚਾਵਲਾਂ ਦੇ ਭਰੇ ਆਣ ਕੋਠੇ, ਸੋਇਨ ਪੱਤੀਏ ਝੋਨੜੇ ਛੜੀ ਦੇ ਨੀ
ਬਾਸਮਤੀ ਮੁਸਾਫ਼ਰੀ ਬੇਗਮੀ ਸਨ, ਹਰਿਚੰਦ ਤੇ ਜ਼ਰਦੀਏ ਧੜੀ ਦੇ ਨੀ
ਸੱਠੀ ਕਰਚਕਾ ਸੇਉਲਾ ਘਰਤ ਕੰਟਲ, ਅਨੋਕੀਕਲਾ ਤੀਹਰਾ ਸਰੀ ਦੇ ਨੀ
ਬਾਰੀਕ ਸਫੇਦ ਕਸ਼ਮੀਰ ਕਾਬਲ, ਖੁਰਸ਼ ਜੇਹੜੇ ਹੂਰ ਤੇ ਪਰੀ ਦੇ ਨੀ
ਗੁਲੀਆਂ ਸੁੱਚੀਆਂ ਨਾਲ ਬੋਹਰੀਆਂ ਦੇ, ਮੋਤੀ ਚੂਨ ਲੰਬੋਹਾਂ ਜੜੀ ਦੇ ਨੀ
ਵਾਰਿਸਸ਼ਾਹ ਏਹ ਜੇਵਰਾਂ ਘੜਨ ਖ਼ਾਤਰ, ਪਿੰਡ ਪਿੰਡ ਸੁਨਿਆਰੜੇ ਫੜੀ ਦੇ ਨੀ

੧੮੯

ਕੰਙਣ ਨਾਲ ਜ਼ੰਜੀਰੀਆਂ ਪੰਜ ਮਣੀਆਂ, ਹਾਰ ਨਾਲ ਲੌਂਗੇਰ ਪੁਰਾਇਉ ਨੇ
ਤੁੰਗਾਂ ਨਾਲ ਕਪੂਰਾਂ ਦੇ ਜੁੱਟ ਸੁੱਚੇ, ਤੋੜੇ ਪਾਉਂਦੇ ਗਜਰਿਆਂ ਛਾਇਉ ਨੇ
ਪਹੁੰਚੀਂ ਚੌਂਕੀਆਂ ਨਾਲ ਹਮੇਲ ਮਾਲਾ, ਮੋਹਰ ਬਿਛੂਏ ਨਾਲ ਘੜਾਇਉ ਨੇ
ਸੋਹਣੀਆਂ ਅੱਲੀਆਂ ਪਾਨ ਪਾਜ਼ੇਬ ਪੱਖੇ, ਘੁੰਗਰਿਆਲੜੇ ਘੁੰਗਰੂ ਲਾਇਉ ਨੇ
ਵਾਰਿਸਸ਼ਾਹ ਗਹਿਣਾ ਠੀਕ ਚਾਕ ਆਹਾ, ਸੋਈ ਖੱਟੜੇ ਚਾ ਪਵਾਇਉ ਨੇ

੧੯੦

ਅਸਕੰਦਰੀ ਨੇਵਰਾਂ ਬੀਰ-ਬਲੀਆਂ, ਪਿਪਲ ਵਤਰੇ ਝੁਮਕੇ ਸਾਰਿਆਂ ਨੇ
ਹੱਸ ਜੜੇ ਛੜਕੰਗਣਾ ਨਾਲ ਬੋਦਾ, ਵੱਧੀ ਡੋਲ ਮਿਆਨੜਾ ਧਾਰਿਆ ਨੇ
ਚੰਨਣ ਹਾਰ ਲੂਹਲਾਂ ਟਿੱਕਾ ਨਾਲ ਬੀੜਾ, ਅਤੇ ਜੁਗਨੀ ਚਾਇ ਸਵਾਰਿਆ ਨੇ
ਬਾਂਕਾ, ਚੂੜੀਆਂ ਮੁਸ਼ਕ-ਬਲਾਈਆਂ ਵੀ, ਨਾਲ ਮਛਲੀਆਂ ਵਾਲੜੇ ਸਾਰਿਆ ਨੇ
ਸੋਹਣੀ ਆਰਸੀ ਨਾਲ ਅੰਗੂਠੀਆਂ ਦੇ, ਇੱਤਰ-ਦਾਨ ਲਟਕਣ ਹਰਿਆਰਿਆ ਨੇ
... ... ... ... ... ... ... ...
ਦਾਜ ਘੱਤ ਕੇ ਤੌਂਕ ਸੰਦੂਕ ਬੱਧੇ, ਸੁਣੋ ਕੀ ਕੀ ਦਾਜ ਰੰਗਾਇਆ ਨੇ
ਵਾਰਿਸਸ਼ਾਹ ਮੀਆਂ ਅਸਲ ਦਾਜ ਰਾਂਝਾ, ਇਕ ਉਹ ਬਦਰੰਗ ਕਰਾਇਆ ਨੇ

੧੯੧

ਲਾਲ ਪੰਖੀਆਂ ਅਤੇ ਮਤਾਹ ਲਾਚੇ, ਖੰਨ ਰੇਸ਼ਮੀ ਖੇਸ ਸਲਾਰੀਆਂ ਨੇ
ਮਾਂਗ ਚੌਂਕ ਪਟਾਂਗਲਾਂ ਚੂੜੀਏ ਸਨ, ਬੂੰਦਾਂ ਅਤੇ ਪੰਜ ਦਾਣੀਆਂ ਸਾਰੀਆਂ ਨੇ

ਚੌਂਪ ਛਾਇਲਾਂ ਤੇ ਚਾਰਸੂਤੀਏ ਸਨ, ਚੰਦ ਮੋਰਾਂ ਦੇ ਬਨੂੰਣੂੰ ਛਾਰੀਆਂ ਨੇ
ਸਾਲੂ ਪਤਰੇ ਚਾਦਰਾਂ ਬਾਫ਼ਤੇ ਦੀਆਂ, ਨਾਲ ਭੋਛਣਾਂ ਦਾ ਫੂਲਕਾਰੀਆਂ ਨੇ
ਵਾਰਿਸਸ਼ਾਹ ਚਿਕਨੀ ਸਰੋਪਾਉ ਖ਼ਾਸੇ,ਪੋਸ਼ਕੀਆਂ ਮਿਲਦੀਆਂ ਭਾਰੀਆਂ ਨੇ

੧੯੨

ਲਾਲ ਘੱਗਰੇ ਕਾਢਵੇਂ ਨਾਲ ਮਸ਼ਹੂਰ, ਮੁਸ਼ਕੀ ਪਿਕਾਂ ਦੇ ਨਾਲ ਤਸੀਲੜੇ ਨੀ
ਦਰਿਆਈ ਚੋਲੀਆਂ ਨਾਲ ਮਹਤੀਏ ਸਨ ਕੀਮਖ਼ਾਬ ਤੇ ਚੁਨੀਆਂ ਪੀਲੜੇ ਨੀ
ਬੋਕ ਬੰਦ ਤੇ ਅੰਬਰੀ ਬਾਦਲਾ ਸੀ, ਜ਼ਰੀ ਖ਼ਾਸ ਚੌਤਾਰ ਰਸੀਲੜੇ ਨੀ
ਚਾਰਖ਼ਾਨੀਏ ਡੋਰੀਏ ਮਲਮਲਾਂ ਸਨ, ਚੌਂਪ ਜਾਲੀਆਂ ਪੱਟ ਸਖੀਲੜੇ ਨੀ
ਇਲਾਹ ਤੇ ਜਾਲੀਆਂ ਝਿੰਮੀਆਂ ਸਨ, ਸ਼ੀਰ ਸ਼ਕਰ ਗੁਲਬਦਨ ਰਸੀਲੜੇ ਨੀ
ਵਾਰਿਸਸ਼ਾਹ ਦੋ ਓਡਣੀਆਂ ਹੀਰ ਰਾਂਝਾ, ਸੂੱਕੇ ਪੀਲਤੇ ਦੇ ਬੂਰੇ ਹੀਲੜੇ ਨੀ

੧੯੩

ਸੁਰਮੇ ਦਾਣੀਆਂ ਬਾਲੀਆਂ ਥਾਲ ਛੰਨੇ, ਲੋਹ ਕੜਛ ਤੇ ਨਾਲ ਕੜਾਹੀਆਂ ਦੇ
ਕੌਲ ਨਾਲ ਬੁਗਣੇ ਸਣ ਤਬਲਬਾਜ਼ਾਂ, ਕਾਬ ਅਤੇ ਪਰਾਤ ਬਰਵਾਹੀਆਂ ਦੇ
ਚਮਚੇ ਬਲੂਏ ਵੱਧਣੇ ਦੇਗਚੇ ਵੀ, ਨਾਲ ਖੌਂਚੇ ਤਾਸ ਬਾਦਸ਼ਾਹੀਆਂ ਦੇ
ਪੱਟ ਤੇ ਪਟੀਹਲੜਾਂ ਦਾਜ ਰੱਤੇ, ਜਿਗਰ ਫਾਟ ਗਏ ਵੇਖ ਕੇ ਰਾਹੀਆਂ ਦੇ
ਘੁਮਿਆਰਾਂ ਨੇ ਮੱਟਾਂ ਦੇ ਢੇਰ ਲਾਏ, ਢੂੱਕੇ ਬਹੁਤ ਬਾਲਣ ਨਾਲ ਕਾਹੀਆਂ ਦੇ
ਦੇਗਾਂ ਖਿੱਚਦੇ ਘੱਤ ਜ਼ੰਜੀਰ ਰੱਸੇ, ਤੋਪਾ ਖਿੱਚਦੇ ਕਟਕ ਬਾਦਸ਼ਾਹੀਆਂ ਦੇ
ਵਾਰਿਸਸ਼ਾਹ ਮੀਆਂ ਚਾਉ ਵਿਆਹ ਦਾ ਸੀ, ਸੁੰਝੇਂ ਫਿਰਨ ਖੰਧੇ ਮੰਡੂ ਮਾਹੀਆਂ ਦੇ

੧੯੪

ਡਾਰਾਂ ਖ਼ੂਬਾਂ ਦੀਆਂ ਮੇਲਾਂ ਦੇ ਮੇਲ ਆਏ, ਹੂਰ ਪਰੀ ਦਾ ਹੋਸ਼ ਗਵਾਉਂਦੀਆਂ ਨੇ
ਲੱਖ ਜੱਟੀਆਂ ਮੁਸ਼ਕ ਪਲੱਟੀਆਂ ਨੇ, ਅੱਤਣ ਪਦਮਨੀ ਵਾਂਗ ਸੁਹਾਉਂਦੀਆਂ ਨੇ
ਪਰੀ ਜ਼ਾਤ ਜਟੇਟੀਆਂ ਨੈਣ-ਖ਼ੂਨੀ, ਨਾਲ ਹੇਕ ਮਹੀਨ ਦੇ ਗਉਂਦੀਆਂ ਨੇ
ਬਾਰਾਂ ਜ਼ਾਤ ਤੇ ਸੱਤ ਸਨਾਤ ਢੂੱਕੀ, ਰੰਗ ਰੰਗ ਦੀਆਂ ਸੂਰਤਾਂ ਆਉਂਦੀਆਂ ਨੇ
ਉੱਤੇ ਭੋਛਣ ਸਨ ਪੰਜ ਟੂਲੀਏ ਦੇ, ਅਤੇ ਲੁੰਙੀਆਂ ਤੇੜ ਝਨਾਉਂਦੀਆਂ ਨੇ
ਨਾਲ ਆਰਸੀ ਮੁਖੜਾ ਵੇਖ ਸੁੰਦਰ, ਖੋਲ੍ਹ ਆਸ਼ਕਾਂ ਨੂੰ ਤਰਸਾਉਂਦੀਆਂ ਨੇ
ਇਕ ਖੋਲ੍ਹ ਕੇ ਚਾਦਰਾਂ ਕੱਢ ਛਾਤੀ, ਉਪਰਵਾੜਿਉਂ ਝਾਤੀਆਂ ਪਉਂਦੀਆਂ ਨੇ
ਇਕ ਵਾਂਙ ਬਸਾਤੀਆਂ ਕੱਢ ਲਾਟੂ, ਵੀਰਾਰਾਧ ਦੀ ਨਾਫ਼ ਵਿਖਾਉਂਦੀਆਂ ਨੇ
ਇਕ ਤਾਉੜੀ ਮਾਰਦੀਆਂ ਨੱਚਦੀਆ ਨੇ, ਇਕ ਵਿਚੇ ਖੁਹੰਦੀਆਂ ਆਉਂਦੀਆ ਨੇ
ਇਕ ਗਾਉਂ ਕੇ ਕੋਇਲਾਂ ਕਾਗ ਹੋਈਆਂ, ਇਕ ਰਾਹ ਵਿਚ ਦੋਹਰੜੇ ਲਾਉਂਦੀਆਂ ਨੇ
ਇਕ ਆਖਦੀਆਂ ਮੋਰ ਨਾ ਮਾਰ ਮੇਰਾ, ਇਕ ਵਿਚ ਮਮੋਲੜਾ ਗਾਉਂਦੀਆਂ ਨੇ
ਵਾਰਿਸਸ਼ਾਹ ਜਿਉਂ ਸ਼ਿਰਗੜ੍ਹ, ਪਟਣ, ਮੱਕੇ, ਲੱਖ ਸੰਗਤਾਂ ਜ਼ਿਆਰਤੀ ਆਉਂਦੀਆਂ ਨੇ

੧੯੫

ਜਿਵੇਂ ਲੋਕ ਨਗਾਹੇ ਤੇ ਰਤਨ ਹਾਜੀ, ਢੋਲ ਮਾਰਦੇ ਤੇ ਰੰਗ ਲਾਉਂਦੀਆਂ ਨੇ
ਭੜਥੂ ਮਾਰ ਕੇ ਫੁਮਣੀਆਂ ਘੱਤਦੀਆਂ ਨੇ, ਇਕ ਜਾਂਦੀਆਂ ਤੇ ਇਕ ਆਉਂਦੀਆਂ ਨੇ
ਜਿਹੜੀਆਂ ਸਿਦਕ ਦੇ ਨਾਲ ਚਲ ਆਂਵਦੀਆਂ ਨੇ,ਕਦਮ ਚੁੰਮ ਮੁਰਾਦ ਸਭ ਪਾਉਂਦੀਆਂ ਨੇ
ਵਾਰਿਸਸ਼ਾਹ ਦਾ ਚੂਰਮਾ ਕੁੱਟ ਕੇ ਤੇ, ਦੇ ਫ਼ਾਤਿਹਾ ਵੰਡਦੀਆਂ ਆਉਂਦੀਆਂ ਨੇ

੧੯੬

ਢਾਡੀ ਭਗਤੀਏ ਕੰਜਰੀਆ ਨਕਲੀਏ ਸਨ, ਅਤੇ ਡੂਮ ਸਰੋਦ ਵਜਾਇ ਕੇ ਜੀ
ਕਸ਼ਮੀਰੀਆਂ ਦੱਖਣੀ ਨਾਲ ਵਾਜੇ, ਭੇਰਾਂ ਤੂਰੀਆਂ ਛਣਾਂ ਛਣਾਇ ਕੇ ਜੀ
ਚੜ੍ਹ ਘੋੜੀਆਂ ਗਭਰੂਆਂ ਗੰਢ ਫੇਰੀ ਚੜ੍ਹੇ ਗਭਰੂ ਜੰਞ ਫਬਾਇ ਕੇ ਜੀ
ਕੇਸਰ ਭਿੰਨੜੇ ਪੱਗਾਂ ਦੇ ਪੇਚ ਦੋਵੇਂ, ਘੋੜੇ ਲੂਲ੍ਹ ਹਮੇਲ ਚਿਲਕਾਇ ਕੇ ਜੀ
ਕਾਠੀਆਂ ਸੁਰਖ ਬਨਾਤ ਦੀਆਂ ਹੇਠ ਤਾਜ਼ੀ, ਦਾਰੂ ਪੀ ਕੇ ਧ੍ਰੰਗ ਵਜਾਇ ਕੇ ਜੀ
ਫੁੱਲਾਂ ਸੇਹਰੇ ਤੁੱਰਿਆਂ ਨਾਲ ਲਟਕਣ, ਟੱਕੇ ਦਿੱਤੇ ਨੇ ਲੱਖ ਲੁਟਾਇ ਕੇ ਜੀ
ਵਾਰਿਸਸ਼ਾਹ ਦੇ ਮੁੱਖ ਤੇ ਬੰਨ ਮੁਕਟਾ, ਸੋਇਨ ਸੇਹਰੇ ਬੰਨ੍ਹ ਬੰਨ੍ਹਾਇ ਕੇ ਜੀ

੧੯੭

ਆਤਸ਼-ਬਾਜੀਆਂ ਛੁਟਦੀਆਂ ਫੁਲਝੜੀਆਂ, ਭੋਇ ਚੱਪੇ ਤੇ ਬਾਗ਼ ਹਵਾਇ ਮੀਆਂ
ਹਾਥੀ ਮੋਰ ਤੇ ਚਰਖੀਆਂ ਝਾੜ ਛੁੱਟਣ, ਤਾੜੇ ਤਾੜ ਪਟਾਕਿਆਂ ਪਾਇ ਮੀਆਂ
ਸਾਵਣ ਭਾਦਰੋਂ ਕਮਚੀਆਂ ਨਾਲ ਛੁੱਟੇ, ਟਿੰਡ ਚੂਹਿਆਂ ਦੀ ਕਰੇ ਤਾਇ ਮੀਆਂ
ਮਾਹਤਾਬੀਆਂ ਟੋਟਕੇ ਚਾਦਰਾਂ ਸਨ, ਦੇਉ ਚੱਕੇ ਵੱਡੇ ਰਸਾਇ ਮੀਆਂ

੧੯੮

ਮੇਲ ਮੇਲ ਕੇ ਸਾਲੀਆਂ ਜੰਞ ਲਿਆਈਆਂ, ਲੱਗੀਆਂ ਸੌਣ ਸੁਪੱਤ ਕਰਾਵਣੇ ਨੂੰ
ਘੱਤ ਸੁਰਮ-ਸਲਾਈਆਂ ਦੇਣ ਗਾਲ੍ਹੀਂ, ਅਤੇ ਖੜੁੱਕਣੇ ਨਾਲ ਖਿਡਾਵਣੇ ਨੂੰ
ਭਰੀ ਘੜੀ-ਘੜੋਲੀ ਤੇ ਕੁੜੀ ਨ੍ਹਾਤੀ, ਆਈਆਂ ਫੇਰ ਨਕਾਹ ਪੜ੍ਹਾਵਣੇ ਨੂੰ
ਮੌਲੀ ਨਾਲ ਚਾ ਕੱਛਿਆ ਗੱਭਰੂ ਨੂੰ, ਰੋੜੀ ਲੱਗੀਆਂ ਆਣ ਖਵਾਵਣੇ ਨੂੰ
ਵਾਰਿਸਸ਼ਾਹ ... ... ... ... ... ... ਮੱਥੇ, ਕਾਜ਼ੀ ਆਇਆ ਮੇਲ ਮੇਲਾਵਣੇ ਨੂੰ

੧੯੯

ਕਾਜ਼ੀ ਸੱਦਿਆ ਪੜ੍ਹਨ ਨਕਾਹ ਨੂੰ ਜੀ, ਨੱਢੀ ਵਿਹਰ ਬੈਠੀ, ਨਹੀਂ ਬੋਲਦੀ ਹੈ
ਮੈਂ ਤਾਂ ਮੰਗ ਰੰਝੇਟੇ ਦੀ ਹੋਇ ਚੁੱਕੀ, ਮਾਉਂ ਕੁਫਰ ਦੇ ਗ਼ੈਬ ਕਿਉਂ ਤੋਲਦੀ ਹੈ
ਨਜ਼ਾ ਵਕਤ ਸ਼ੈਤਾਨ ਜਿਉਂ ਦੇਹ ਪਾਣੀ, ਪਈ ਜਾਨ ਗ਼ਰੀਬ ਦੀ ਡੋਲਦੀ ਹੈ
ਅਸਾਂ ਮੰਗ ਦਰਗਾਹ ਥੀਂ ਲਿਆ ਰਾਂਝਾ, ਸਿਦਕ ਸੱਚ ਜ਼ਬਾਨ ਸਭ ਬੋਲਦੀ ਹੈ
ਮੱਖਣ ਨਜ਼ਰ ਰੰਝੇਟ ਦੀ ਅਸਾਂ ਕੀਤਾ, ਸੁੰਞੀ ਮਾਉਂ ਕਿਉਂ ਛਾਹ ਹੀ ਰੋਲਦੀ ਹੈ
ਅੰਨ੍ਹੇ ਮੇਉ ਵਾਂਙੂ ਵਾਰਿਸਸ਼ਾਹ ਪਈਏ, ਮੂਤ ਵਿਚ ਕਿਉਂ ਮੱਛੀਆਂ ਟੋਲਦੀ ਹੈ

੨੦੦

ਕਾਜ਼ੀ ਮਹਿਕਮੇ ਵਿਚ ਇਰਸ਼ਾਦ ਕੀਤਾ, ਮੰਨ ਸ਼ਰ੍ਹਾ ਦਾ ਹੁਕਮ ਜੇ ਜੀਵਣਾ ਈ
ਬਾਅਦ ਮੌਤ ਦੇ ਨਾਲ ਈਮਾਨ ਹੀਰੇ, ਦਾਖ਼ਲ ਵਿਚ ਬਹਿਸ਼ਤ ਦੇ ਥੀਵਣਾ ਈ
ਨਾਲ ਜੌਕ ਦੇ ਸ਼ੌਕ ਦਾ ਨੂਰ ਸ਼ਰਬਤ, ਵਿਚ ਜੰਨਤੁਲ-ਅਦਨ ਦੇ ਪੀਵਣਾ ਈ
ਚਾਦਰ ਨਾਲ ਹਯਾਉ ਦੇ ਸਤਰ ਕੀਚੇ, ਕਾਹ ਦਰਜ਼ ਹਰਾਮ ਦੀ ਸੀਵਣਾ ਈ

੨੦੧

ਹੀਰੇ ਰੂਪ ਦਾ ਕੁਝ ਵਿਸਾਹ ਨਾਹੀਂ, ਮਾਣ-ਮੱਤੀਏ ਮੁਸ਼ਕ--ਪਲੱਟੀਏ ਨੀ
ਨਬੀ ਹੁਕਮ ਨਿਕਾਹ ਫ਼ਰਮਾਇ ਦਿੱਤਾ, 'ਰੱਬ ਫ਼ਇਨਕਿਹੂ' ਮੰਨ ਲੈ ਜੱਟੀਏ ਨੀ
ਕਦੇ ਦੀਨ ਇਸਲਾਮ ਦੇ ਰਾਹ ਟੁਰੀਏ, ਜੜ੍ਹ ਕੁਫ਼ਰ ਦੀ ਜੀਉ ਤੋਂ ਪੱਟੀਏ ਨੀ
ਜਿਹੜੇ ਛੱਡ ਹਲਾਲ ਹਰਾਮ ਤੱਕਣ, ਵਿੱਚ ਹਾਵੀਏ ਦੋਜ਼ਖੀ ਸੱਟੀਏ ਨੀ
ਖੇੜਾ ਹੱਕ ਹਲਾਲ ਕਬੂਲ ਕਰ ਤੂੰ, ਵਾਰਿਸਸ਼ਾਹ ਬਣ ਬੈਠੀਏਂ ਵਹੁਟੀਏ ਨੀ

੨੦੨

ਕਲਬੁਲ-ਮੋਮਨੀ ਅਰਸ਼ ਅੱਲਾ ਤਾਲ੍ਹਾ, ਕਾਜ਼ੀ ਅਰਸ਼ ਖ਼ੁਦਾਇ ਦਾ ਢਾਹ ਨਾਹੀਂ
ਜਿੱਥੇ ਧੀਦੋ ਦੇ ਇਸ਼ਕ ਮੁਕਾਮ ਕੀਤਾ, ਉੱਥੇ ਖੇੜਿਆਂ ਦੀ ਕੋਈ ਜਾਹ ਨਾਹੀਂ
ਏਹ ਚੜ੍ਹੀ ਗੁਲੇਰ ਹੈ ਇਸ਼ਕ ਵਾਲੀ, ਜਿੱਥੇ ਹੋਰ ਕਾਈ ਚਾੜ੍ਹ ਲਾਹ ਨਾਹੀ
ਜਿਸ ਜੀਵਣੇ ਕਾਜ ਈਮਾਨ ਵੇਚਾਂ, ਏਹਾ ਕੌਣ ਜੋ ਅੰਤ ਫ਼ਨਾਹ ਨਾਹੀਂ
ਜੇਹਾ ਰੰਘੜਾਂ ਵਿਚ ਨਾ ਪੀਰ ਕੋਈ, ਅਤੇ ਲੁੱਧੜਾਂ ਵਿਚ ਬਾਦਸ਼ਾਹ ਨਾਹੀਂ
ਵਾਰਿਸਸ਼ਾਹ ਮੀਆਂ ਕਾਜ਼ੀ ਸ਼ਰ੍ਹਾ ਦੇ ਨੂੰ, ਨਾਲ ਅਹਿਲ-ਤਰੀਕਤਾਂ ਵਾਹ ਨਾਹੀਂ

੨੦੩

ਦੁਰੇ ਸ਼ਰ੍ਹਾ ਦੇ ਮਾਰ ਉਧੇੜ ਦੇਸਾਂ, ਕਰਾਂ ਉਮਰ ਖ਼ਿਤਾਬ ਦਾ ਨਿਆਉਂ ਹੀਰੇ
ਘੱਤ ਕੱਖਾਂ ਦੇ ਵਿੱਚ ਮੈਂ ਸਾੜ ਸੁੱਟਾਂ, ਤੈਨੂੰ ਵੇਖਦੇ ਪਿੰਡ ਗਿਰਾਉਂ ਹੀਰੇ
ਅੱਖੀਂ ਮੀਟ ਕੇ ਵਕਤ ਲੰਘਾ ਮੋਈਏ, ਏਹ ਜਹਾਨ ਹੈ ਬੱਦਲਾਂ ਛਾਉਂ ਹੀਰੇ
ਖੇੜੇ ਕਰੇਂ ਕਬੂਲ ਤਾਂ ਖ਼ੈਰ ਤੇਰੀ, ਛੱਡ ਚਾਕ ਰੰਝੇਟੇ ਦਾ ਨਾਉਂ ਹੀਰੇ
ਵਾਰਿਸਸ਼ਾਹ ਹੁਣ ਰੱਬ ਦਾ ਆਸਰਾ ਹੈ, (ਜਦੋਂ) ਵਿੱਟਰੇ ਬਾਪ ਤੇ ਮਾਉਂ ਹੀਰੇ

੨੦੪

ਰਲੇ ਦਿਲਾਂ ਨੂੰ ਪਕੜ ਵਿਛੋੜ ਦੇਣਾ, ਬੁਰੀ ਬਾਣ ਹੈ ਤਿਨ੍ਹਾਂ ਹਤਿਆਰਿਆਂ ਨੂੰ
ਨਿੱਤ ਸ਼ਹਿਰ ਦੀ ਫ਼ਿਕਰ ਗ਼ਲਤਾਨ ਰਹਿਣਾ, ਏਹਾ ਸ਼ਾਮਤਾਂ ਰੱਬ ਦਿਆਂ ਮਾਰਿਆਂ ਨੂੰ
ਖਾਣ ਵੱਢੀਆਂ ਨਿੱਤ ਈਮਾਨ ਵੇਚਣ, ਏਹੋ ਮਾਰ ਹੈ ਕਾਜ਼ੀਆਂ ਸਾਰਿਆਂ ਨੂੰ
ਰੱਬ ਦੋਜ਼ਖ਼ਾਂ ਨੂੰ ਭੁਰੇ ਪਾਇ ਬਾਲਣ, ਕੇਹਾ ਦੋਸ ਹੈ ਅਸਾਂ ਵਿਚਾਰਿਆਂ ਨੂੰ
ਵਾਰਿਸਸ਼ਾਹ ਮੀਆਂ ਬਣੀ ਬਹੁਤ ਔਖੀ, ਨਹੀਂ ਜਾਣਦੇ ਸਾਂ ਏਨ੍ਹਾਂ ਕਾਰਿਆਂ ਨੂੰ

੨੦੫

ਜਿਹੜੇ ਛੱਡ ਕੇ ਰਾਹ ਹਲਾਲ ਦੇ ਨੇ, ਤੱਕਣ ਨਜ਼ਰ ਹਰਾਮ ਦੀ ਮਾਰੀਅਨਗੇ
ਕਬਰ ਵਿਚ ਬਹਾਇ ਕੇ ਨਾਲ ਗੁਰਜ਼ਾ, ਉਥੇ ਪਾਪ ਤੇ ਪੰਨ ਨਿਤਾਰੀਅਨਗੇ
ਰੋਜ਼ ਹਸ਼ਰ ਦੇ ਦੋਜ਼ਖੀ ਪਕੜ ਕੇ ਤੇ, ਘੱਤ ਅੱਗ ਦੇ ਵਿਚ ਨਘਾਰੀਅਨਗੇ
ਓਸ ਵਕਤ ਨਾ ਕੋਈ ਹੀ ਹੋਏ ਬੇਲੀ, ਖ਼ਾਲੀ ਜੇਬ ਤੇ ਦਸਤ ਹੀ ਝਾੜੀਅਨਗੇ
ਵਾਰਿਸਸ਼ਾਹ ਏਹ ਉਮਰ ਦੇ ਲਾਲ ਮੁਹਰੇ, ਇਕ ਰੋਜ਼ ਨੂੰ ਆਕਬਤ ਹਾਰੀਅਨਗੇ

੨੦੬

'ਕਾਲੂ-ਬਲਾ' ਦੇ ਦਿਨ ਨਿਕਾਹ ਬੱਧਾ, ਰੂਹ ਨਬੀ ਦੀ ਆਪ ਪੜ੍ਹਾਇਆ ਏ
ਕੁਤਬ ਹੋਇ ਵਕੀਲ ਵਿਚ ਆਇ ਬੈਠਾ, ਹੁਕਮ ਰੱਬ ਨੇ ਆਪ ਕਰਾਇਆ ਏ
ਜਬਰਾਈਲ ਮੇਕਾਈਲ ਗਵਾਹ ਚਾਰੇ, ਅਸਰਾਫ਼ੀਲ ਇਜ਼ਰਾਈਲ ਆਇਆ ਏ
ਅਗਲਾ ਤੋੜ ਕੇ ਹੋਰ ਨਿਕਾਹ ਪੜ੍ਹਨਾ, ਆਖ ਰੱਬ ਨੇ ਕਦੋਂ ਫ਼ਰਮਾਇਆ ਏ

੨੦੭

ਜਿਹੜੇ ਇਸ਼ਕ ਦੀ ਅੱਗ ਦੇ ਤਾਉ ਤਪੇ, ਤਿੰਨਾਂ ਦੋਜ਼ਖਾਂ ਨਾਲ ਕੀ ਵਾਸਤਾ ਈ
ਜਿਨ੍ਹਾਂ ਇੱਕ ਦੇ ਨਾਉਂ 'ਤੇ ਸਿਦਕ ਬੱਧਾ, ਉਹਨਾਂ ਫ਼ਿਕਰ ਅੰਦੇਸ਼ੜਾ ਕਾਸਦਾ ਈ
ਆਖ਼ਰ ਸਿਦਕ ਯਕੀਨ ਤੇ ਕੰਮ ਪੌਸੀ, ਮੌਤ ਚਰਗ, ਤੋਲਾ ਏਹ ਮਾਸ ਦਾ ਈ
ਦੋਜ਼ਖ ਮੋਰੀਆਂ ਮਿਲਣ ਬੇਸਿਦਕ ਝੂਠੇ, ਜਿਨ੍ਹਾਂ ਬਾਣ ਤੱਕਣ ਆਸ ਪਾਸ ਦਾ ਈ

੨੦੮

ਲਿਖਿਆ ਵਿਚ ਕੁਰਾਨ ਕਿਤਾਬ ਦੇ ਨੀ, ਗੁਨਾਹਗਾਰ ਖ਼ੁਦਾਇ ਦਾ ਚੋਰ ਹੈ ਨੀ
ਹੁਕਮ ਮਾਉਂ ਤੇ ਬਾਪ ਦਾ ਮੰਨ ਲੈਣਾ, ਏਹਾ ਰਾਹ ਤਰੀਕਤ ਦਾ ਜ਼ੋਰ ਹੈ ਨੀ
ਜਿਨ੍ਹਾਂ ਨਾਂਹ ਮੰਨਿਆ ਪਛੋਤਾਵਸਣਗੇ, ਪੈਰ ਵੇਖ ਕੇ ਝੂਰਦਾ ਮੋਰ ਹੈ ਨੀ
ਜੋ ਕੁਝ ਮਾਉਂ ਤੇ ਬਾਪ ਤੇ ਅਸੀਂ ਕਰੀਏ, ਉਥੇ ਤੁਧ ਦਾ ਕੁਝ ਨਾ ਜ਼ੋਰ ਹੈ ਨੀ

੨੦੯

ਕਾਜ਼ੀ ਮਾਉਂ ਤੇ ਬਾਪ 'ਕਰਾਰ ਕੀਤਾ, ਹੀਰ ਰਾਂਝੇ ਦੇ ਨਾਲ ਵਿਵਾਹੁਣੀ ਹੈ
ਅਸਾਂ ਏਸ ਦੇ ਨਾਲ ਹੈ ਕੌਲ ਕੀਤਾ, ਲਬਿ-ਗੋਰ ਦੇ ਤੀਕ ਨਿਬਾਹੁਣੀ ਹੈ
ਅੰਤ ਰਾਂਝੇ ਨੂੰ ਹੀਰ ਪਰਨਾਇ ਦੇਣੀ, ਕੋਈ ਰੋਜ਼ ਦੀ ਇਹ ਪਿਰਾਹੁਣੀ ਹੈ
ਵਾਰਿਸਸ਼ਾਹ ਨਾ ਜਾਣਦੀ ਮੈਂ ਕਮਲੀ, ਖ਼ੁਰਸ਼ ਸ਼ੇਰ ਦੀ ਗਧੇ ਨੂੰ ਡਾਹੁਣੀ ਹੈ

੨੧੦

ਕੁਰਬ ਵਿਚ ਦਰਗਾਹ ਦੇ ਤਿਨ੍ਹਾਂ ਤਾਈਂ, ਜਿਹੜੇ ਹੱਕ ਦੇ ਨਾਲ ਨਿਕਾਹੀਅਨਗੇ
ਜਿਹੜੇ ਹੁਕਮ ਨੂੰ ਛੱਡ ਬੇਹੁਕਮ ਹੋਏ, ਵਿਚ ਹਾਵੀਏ ਦੋਜ਼ਖੀਂ ਲਾਹੀਅਨਗੇ
ਮਾਉਂ ਬਾਪ ਦੇ ਹੁਕਮ ਦੇ ਵਿਚ ਚੱਲੇ, ਬਹੁਤ ਜ਼ੌਕ ਦੇ ਨਾਲ ਵਿਵਾਹੀਅਨਗੇ
ਜਿਹੜੇ ਹੱਕ ਦੇ ਨਾਲ ਪਿਆਰ ਵੰਡਣ, ਅੱਠ ਭਿਸ਼ਤ (ਵੀ) ਉਨ੍ਹਾਂ ਨੂੰ ਚਾਹੀਅਨਗੇ
ਜਿਹੜੇ ਨਾਲ ਤਕੱਬਰੀ ਆਕੜਨਗੇ, ਵਾਂਙ ਬੱਕਰੇ ਈਦ ਦੇ ਢਾਹੀਅਨਗੇ

ਤਨ ਪਾਲ ਕੇ ਜਿਨ੍ਹਾਂ ਖ਼ੁਦ-ਰੂਈ ਕੀਤੀ, ਅੱਗੇ ਅੱਗ ਦੇ ਆਕਬਤ ਡਾਹੀਅਨਗੇ
ਵਾਰਿਸਸ਼ਾਹ ਮੀਆਂ ਜਿਹੜੇ ਬਹੁਤ ਸਿਆਣੇ, ਕਾਉਂ ਵਾਂਗਰੂੰ ਪਲਕ ਵਿਚ ਫਾਹੀਅਨਗੇ

੨੧੧

ਜਿਹੜੇ ਇਕ ਦੇ ਨਾਉਂ 'ਤੇ ਮਹਿਵ ਹੋਏ, ਮਨਜ਼ੂਰ ਖ਼ੁਦਾਇ ਦੇ ਰਾਹ ਦੇ ਨੀ
ਜਿਨ੍ਹਾਂ ਸਿਦਕ ਯਕੀਨ ਦਰੁਸਤ ਕੀਤਾ, ਮਕਬੂਲ ਦਰਗਾਹ ਅੱਲਾਹ ਦੇ ਨੀ
ਜਿਨ੍ਹਾਂ ਇਕ ਦਾ ਰਾਹ ਦਰੁਸਤ ਜਾਤਾ, ਤਿੰਨ੍ਹਾਂ ਫ਼ਿਕਰ ਅੰਦੇਸ਼ੜੇ ਕਾਹ ਦੇ ਨੀ
ਜਿਨ੍ਹਾਂ ਨਾਉਂ ਮਹਿਬੂਬ ਦਾ ਵਿਰਦ ਕੀਤਾ, ਉਹ ਸਾਹਿਬ ਮਰਤਬਾ ਜਾਹ ਦੇ ਨੀ
ਜਿਹੜੇ ਰਿਸ਼ਵਤਾਂ ਖਾਇ ਕੇ ਹੱਕ ਰੋੜ੍ਹਨ, ਉਹ ਚੋਰ ਉਚੱਕੜੇ ਰਾਹ' ਦੇ ਨੀ
ਏਹ ਕੁਰਾਨ ਮਜੀਦ ਦੇ ਮਾਇਨੇ ਨੇ, ਜਿਹੜੇ ਸ਼ਿਅਰ ਮੀਏਂ ਵਾਰਿਸਸ਼ਾਹ ਦੇ ਨੀ

੨੧੨

ਕਾਜ਼ੀ ਆਖਦਾ ਏਹ ਜੇ ਰੋੜ ਪੱਕਾ, ਹੀਰ ਝਗੜਿਆਂ ਨਾਲ ਨਾ ਹਾਰਦੀ ਹੈ
ਲਿਆਉ ਪੜ੍ਹੋ ਨਿਕਾਹ, ਮੂੰਹ ਬੰਨ੍ਹ ਇਸ ਦਾ, ਕਿੱਸਾ ਕੋਈ ਫ਼ਸਾਦ ਗੁਜ਼ਾਰਦੀ ਹੈ
ਛੱਡ ਮਸਜਦਾਂ ਵਿਹੜੇ ਵਿਚ ਜਾਇ ਵੜਦੀ, ਛੱਡ ਬਕਰੀਆਂ ਸੂਰੀਆਂ ਚਾਰਦੀ ਹੈ
ਵਾਰਿਸਸ਼ਾਹ ਮਧਾਣੀ ਹੈ ਹੀਰ ਜੱਟੀ, ਇਸ਼ਕ ਦਹੀਂ ਦਾ ਘਿਉ ਨਿਤਾਰਦੀ ਹੈ

੨੧੩

ਕਾਜ਼ੀ ਪੜ੍ਹ ਨਿਕਾਹ ਤੇ ਘੱਤ ਡੋਲੀ, ਨਾਲ ਖੇੜਿਆਂ ਦੇ ਦਿੱਤੀ ਟੋਰ ਮੀਆਂ
ਤੇਵਰ ਬੇਵਰਾਂ ਨਾਲ ਜੜਾਏ ਗਹਿਣੇ, ਦਮ ਦੌਲਤਾਂ ਨਿਹਮਤਾਂ ਹੋਰ ਮੀਆਂ
ਟੰਮਕ ਮਹੀਂ ਤੇ ਘੋੜੇ, ਊਠ ਦਿੱਤੇ, ਗਹਿਣਾ ਪੱਤਰਾ, ਢੱਗੜਾ, ਢੋਰ ਮੀਆਂ
ਹੀਰ ਖੇੜਿਆਂ ਨਾਲ ਨਾ ਟੁਰੇ ਮੂਲੇ, ਪਿਆ ਪਿੰਡ ਦੇ ਵਿਚ ਏਹ ਸ਼ੋਰ ਮੀਆਂ
ਵਾਰਿਸ ਘਿੰਨ ਕੇ ਹੀਰ ਨੂੰ ਰਵਾਂ ਹੋਏ, ਜਿਵੇਂ ਮਾਲ ਨੂੰ ਲੈ ਕੇ ਚੋਰ ਮੀਆਂ

੨੧੪

ਮਹੀਂ ਟੁਰਨ ਨਾ ਬਾਝ ਰੰਝੇਟੜੇ ਦੇ, ਭੂਹੇ ਹੋਇ ਕੇ ਪਿੰਡ ਭਜਾਇਉ ਨੇ
ਪੱਟ ਝੁੱਗੀਆਂ ਲੋਕਾਂ ਨੂੰ ਢੁੱਡ ਮਾਰਨ, ਭਾਂਡੇ ਭੰਨ ਕੇ ਸ਼ੋਰ ਘਤ ਇਉ ਨੇ
ਟੋਰ ਚਾਇ ਕੇ ਬੁਥੀਆਂ ਉਤਾਂ ਕਰ ਕੇ, ਸ਼ੂਕਾਟ ਤੇ ਧੁੰਮਲਾ ਲਾਇਉ ਨੇ
ਲੋਕਾਂ ਆਖਿਆ ਰਾਂਝੇ ਦੀ ਕਰੋ ਮਿੰਨਤ, ਪੈਰ ਚੁੰਮ ਕੇ ਆਣ ਜਗਾਇਉ ਨੇ
ਚਸ਼ਮਾ ਪੈਰ ਦੀ ਖ਼ਾਕ ਦਾ ਲਾ ਮੱਥੇ, ਵਾਂਙ ਸੇਵਕਾਂ ਸਖੀ ਮਨਾਇਉ ਨੇ
ਭੜਥੂ ਮਾਰਿਉ ਨੇ ਦਵਾਲੇ ਰਾਂਝਣੇ ਦੇ, ਲਾਲ ਬੇਗ ਦਾ ਥੜਾ ਪੂਜਾਇਉ ਨੇ
ਪਕਵਾਨ ਤੇ ਪਿੰਨੀਆਂ ਰੱਖ ਅੱਗੇ, ਭੋਲੂ ਰਾਮ ਨੂੰ ਖ਼ੁਸ਼ੀ ਕਰਾਇਉ ਨੇ
ਮਗਰ ਮਹੀਂ ਦੇ ਛੇੜ ਕੇ ਨਾਲ ਸ਼ਫ਼ਕਤ, ਸਿਰ ਟੰਮਕ ਚਾਇ ਚਵਾਇਉ ਨੇ
ਵਾਹੋ ਦਾਹ ਚਲੇ, ਰਾਤੋ ਰਾਤ ਖੇੜੇ, ਦਿਹੁੰ ਜਾਇ ਕੇ ਪਿੰਡ ਚੜ੍ਹਾਇਉ ਨੇ
ਅੱਗੋਂ ਲੈਣ ਆਈਆਂ ਕੁੜੀਆਂ ਵਹੁਟੜੀ ਨੂੰ, 'ਜੇ ਤੂੰ ਆਂਦੜੀ (ਵੇ)ਵੀਰਾ' ਗਾਇਉ ਨੇ
ਦੇ ਚੂਰੀ ਤੇ ਖਿੱਚੜੀ ਦੀਆਂ ਸਤ ਬੁਰਕਾਂ, ਨੰਢਾ ਦੇਵਰ ਗੋਦ ਬਹਾਇਉ ਨੇ
ਸਿਰੋਂ ਲਾਹ ਟੰਮਕ, ਭੂਰਾ ਖੱਸ ਲੀਤਾ, ਆਦਮ ਬਹਿਸ਼ਤ ਥੀਂ ਕੱਢ ਤਰਾਹਿਉ ਨੇ

੨੧੫

ਲੈ ਵੇ ਰਾਂਝਿਆ ਵਾਹ ਮੈਂ ਲਾਇ ਥੱਕੀ, ਮੇਰੇ ਵੱਸ ਥੀਂ ਗੱਲ ਬੇਵੱਸ ਹੋਈ
ਕਾਜ਼ੀ, ਮਾਪਿਆਂ, ਭਾਈਆਂ ਬੰਨ੍ਹ ਤੋਰੀ, ਸਾਡੀ ਤੈਂਡੜੀ ਦੋਸਤੀ ਭੱਸ ਹੋਈ
ਘਰ ਖੇੜਿਆਂ ਦੇ ਨਹੀਂ ਵੱਸਣਾ ਮੈਂ, ਸਾਡੀ ਇਨ੍ਹਾਂ ਦੇ ਨਾਲ ਖ਼ਰਖੱਸ ਹੋਈ
ਜਾਹ ਜੀਵਾਂਗੀ ਮਿਲਾਂਗੀ ਰੱਬ ਮੇਲੇ, ਹਾਲ ਸਾਲ ਤਾਂ ਦੋਸਤੀ ਬੱਸ ਹੋਈ
ਲੱਗਾ ਤੀਰ ਜੁਦਾਈ ਦਾ ਮੀਆਂ ਵਾਰਿਸ, ਸਾਡੇ ਵਿਚ ਕਲੇਜੜੇ ਧੱਸ ਹੋਈ

੨੧੬

ਜੋ ਕੁਝ ਵਿਚ ਰਜ਼ਾਇ ਦੇ ਲਿਖ ਛੁੱਟਾ, ਮੂੰਹੋਂ ਬੱਸ ਨਾ ਆਖੀਏ ਭੇੜੀਏ ਨੀ
ਸੁੰਞਾ ਸੱਖਣਾ ਚਾਕ ਨੂੰ ਰੱਖਿਉ ਈ, ਮੱਥੇ ਭੌਰੀਏ, ਚੰਦਰੀਏ, ਭੇੜੀਏ ਨੀ
ਜੇ ਤਾਂ ਮੰਤਰ ਕੀਲਦਾ ਨਾਂਹ ਹੋਵੇ, ਐਵੇਂ ਸੁੱਤੜੇ ਨਾਗ ਨਾ ਛੇੜੀਏ ਨੀ
ਇਕੇ ਯਾਰ ਦੇ ਨਾਉਂ ਤੋਂ ਫ਼ਿਦਾ ਹੋਈਏ, ਮਹੁਰਾ ਦੇ ਕੇ ਇਕੇ ਨਿਬੇੜੀਏ ਨੀ
ਦਗ਼ਾ ਦੇਵਣਾ ਈ ਹੋਵੇ ਜਿਹੜੇ ਨੂੰ, ਪਹਿਲੇ ਰੋਜ਼ ਹੀ ਚਾਇ ਖਦੇੜੀਏ ਨੀ
ਜੇ ਨਾਂ ਉਤਰੀਏ ਯਾਰ ਦੇ ਨਾਲ ਪੂਰੇ, ਏਡੇ ਪਿੱਟਣੇ ਨਾਂਹ ਸਹੇੜੀਏ ਨੀ
ਵਾਰਿਸ ਤੋੜ ਨਿਭਾਵਣੀ ਦੱਸ ਸਾਨੂੰ, ਨਹੀਂ ਦੇਇ ਜਵਾਬ ਚਾਇ ਟੋਰੀਏ ਨੀ

੨੧੭

ਤੈਨੂੰ ਹਾਲ ਦੀ ਗੱਲ ਮੈਂ ਲਿਖ ਘੱਲਾਂ, ਤੁਰਤ ਹੋਇ ਫ਼ਕੀਰ ਤੇਂ ਆਵਣਾ ਈ
ਕਿਸੇ ਜੋਗੀ ਥੇ ਜਾਇ ਕੇ ਬਣੀਂ ਚੇਲਾ, ਸਵਾਹ ਲਾਇ ਕੇ ਕੰਨ ਪੜਾਵਣਾ ਈ
ਸੱਭਾ ਜ਼ਾਤ ਸਿਫ਼ਾਤ ਬਰਬਾਦ ਕਰ ਕੇ, ਅਤੇ ਠੀਕ ਤੇਂ ਸੀਸ ਮੁਨਾਵਣਾ ਈ
ਤੂੰ ਹੀ ਜੀਉਂਦੇ ਦੀਦਨਾ ਦੇਹ ਸਾਨੂੰ, ਅਸਾਂ ਵਤ ਨਾ ਜੀਊਂਦਿਆਂ ਆਵਣਾ ਈ
ਯਾਰੀ ਤੋੜ ਨਿਭਾਈਏ ਨਾਲ ਯਾਰਾਂ, ਵਾਰਿਸ ਏਹ ਜਹਾਨ ਛੱਡ ਜਾਵਣਾ ਈ

੨੧੮

ਰਾਂਝੇ ਆਖਿਆ ਸਿਆਲ ਰਾਲ ਗਏ ਸਾਰੇ, ਅਤੇ ਹੀਰ ਵੀ ਛੱਡ ਈਮਾਨ ਚੱਲੀ
ਸਿਰ ਹੇਠਾਂ ਕਰ ਗਿਆ ਸੀ ਮਹਿਰ ਚੂਚਕ, ਜਦੋਂ ਸੱਥ ਵਿਚ ਆਣ ਕੇ ਗੱਲ ਹੱਲੀ
ਧੀਆਂ ਵੇਚਦੇ ਕੌਲ ਜ਼ਬਾਨ ਹਾਰਨ, ਮਹਿਰਾਬ ਮੱਥੇ ਉੱਤੇ ਧੌਣ ਖੱਲੀ
ਯਾਰੋ ਸਿਆਲਾਂ ਦੀਆਂ ਦਾੜ੍ਹੀਆਂ ਵੇਖਦੇ ਹੋ, ਜੇਹਾ ਮੁੰਗ ਮੰਗਵਾੜ ਤੇ ਮਸਰ ਫਲੀ
ਵਾਰਿਸਸ਼ਾਹ ਮੀਆਂ ਧੀ ਸੋਹਣੀ ਨੂੰ, ਗਲ ਵਿਚ ਚਾ ਪਾਂਵਦੇ ਹੈਣ ਟੱਲੀ

੨੧੯

ਯਾਰੋ ਜੱਟ ਦਾ ਕੌਲ ਮਨਜ਼ੂਰ ਨਾਹੀਂ, ਗ਼ੋਜ਼ ਸ਼ੁਤਰ ਹੈ ਕੌਲ ਰੁਸਤਾਈਆਂ ਦਾ
ਪੱਤਾਂ ਹੋਣ ਇੱਕੀਸ ਜਿਸ ਜੱਟ ਤਾਈਂ, ਸੋਈ ਅਸਲ ਭਿਰਾ ਹੈ ਭਾਈਆਂ ਦਾ

ਜਦੋਂ ਬਹਿਨ ਅਰੂੜੀ 'ਤੇ ਅਕਲ ਆਵੇ, ਜਿਵੇਂ ਖੋਤੜਾ ਹੋਵੇ ਗੁਸਾਈਆਂ ਦਾ
ਸਿਰੋਂ ਲਾਹ ਕੇ ਚਿੱਤੜਾਂ ਹੇਠ ਦੇਂਦੇ, ਮਜ਼ਾ ਆਵਨੈ ਤਦੋਂ ਸਫ਼ਾਈਆਂ ਦਾ
ਜੱਟੀ ਜੱਟ ਦੇ ਸਾਂਗ 'ਤੇ ਹੋਏ ਰਾਜ਼ੀ, ਫਿਰੇ ਮੁਗਲ ਤੇ ਵੇਸ ਗੀਲਾਈਆਂ ਦਾ
ਧੀਆਂ ਦੇਣੀਆਂ ਕਰਨ ਮੁਸਾਫ਼ਰਾਂ ਨੂੰ, ਵੇਚਣ ਹੋਰਦਰ ਮਾਲ ਜਵਾਈਆਂ ਦਾ
ਵਾਰਿਸਸ਼ਾਹ ਨਾ ਮੁਹਤਬਰ ਜਾਣਨਾ ਜੇ, ਕੌਲ ਜੱਟ, ਸੁਨਿਆਰ, ਕਸਾਈਆ ਦਾ

੨੨੦

ਪੈਂਚਾਂ ਪਿੰਡ ਦਿਆਂ ਸੱਚ ਥੀਂ ਤਰਕ ਕੀਤਾ, ਕਾਜ਼ੀ ਰਿਸ਼ਵਤਾਂ ਮਾਰ ਕੇ ਕੋਰ ਕੀਤੇ
ਪਹਿਲਾਂ ਹੋਰਨਾਂ ਨਾਲ ਕਰਾਰ ਕਰ ਕੇ, ਤਮ੍ਹਾਂ ਵੇਖ ਦਾਮਾਦ ਫਿਰ ਹੋਰ ਕੀਤੇ
ਗੱਲ ਕਰਨ ਈਮਾਨ ਦੀ ਕੱਢ ਛੱਡਣ, ਪੈਂਚ ਪਿੰਡ ਦੇ ਠੱਗ ਤੇ ਚੋਰ ਕੀਤੇ
ਅਸ਼ਰਾਫ਼ ਦੀ ਬਾਤ ਮਨਜ਼ੂਰ ਨਾਹੀਂ, ਚੋਰ ਚੌਧਰੀ ਅਤੇ ਲੰਡੋਰ ਕੀਤੇ
ਕਾਉਂ ਬਾਗ ਦੇ ਵਿਚ ਕਲੋਲ ਕਰਦੇ, ਕੂੜਾ ਫੋਲਦੇ ਨੇ ਓਥੇ ਮੋਰ ਕੀਤੇ

੨੨੧

ਯਾਰੋ ਠੱਗ ਸਿਆਲ ਤਹਿਕੀਕ ਜਾਣੋ, ਧੀਆਂ ਠਗਣੀਆਂ ਦਗ਼ਾਂ ਕਮਾਂਵਦੇ ਨੇ
ਕੌਲ ਹਾਰ ਜ਼ਬਾਨ ਦਾ ਸਾਕ ਖੋਹਵਣ, ਪੈਵੰਦ ਚਾ ਹੋਰ ਧਿਰ ਲਾਂਵਦੇ ਨੇ
ਪੁੱਤਰ ਠੱਗ ਸਰਦਾਰ ਦਾ ਮਿੱਠਿਆਂ ਹੋ, ਉਹਨੂੰ ਮਹੀਂ ਦਾ ਚਾਕ ਬਣਾਂਵਦੇ ਨੇ
ਦਾੜ੍ਹੀ ਸ਼ੇਖਾਂ ਦੀ, ਛੁਰਾ ਕਸਾਈਆਂ ਦਾ, ਬਹਿ ਪਰ੍ਹੇ ਵਿਚ ਪੈਂਚ ਸਦਾਂਵਦੇ ਨੇ
ਜੱਟ, ਚੋਰ ਤੇ ਯਾਰ, ਤੇ ਰਾਹ ਮਾਰਨ, ਡੰਡੀ ਮੋਂਹਦੇ ਤੇ ਸੰਨ੍ਹਾਂ ਲਾਂਵਦੇ ਨੇ
ਵਾਰਿਸਸ਼ਾਹ ਇਹ ਜੱਟ ਨੇ ਠੱਗ ਸੱਭੇ, ਬੁਰੇ ਜੱਟ ਇਹ ਠੱਗ ਝਨਾਂਵ ਦੇ ਨੇ

੨੨੨

ਡੋਗਰ ਜੱਟ ਈਮਾਨ ਥੋਂ ਦੂਰ ਰਹਿੰਦੇ, ਧੀਆਂ ਮਾਰਦੇ ਤੇ ਪਾੜ ਲਾਂਵਦੇ ਨੇ
ਤਰਕ ਕੌਲ ਹਦੀਸ ਦੀ ਨਿੱਤ ਕਰਦੇ, ਚੋਰੀ ਯਾਰੀਆਂ ਵਿਆਜ ਕਮਾਂਵਦੇ ਨੇ
ਜੇਹੇ ਆਪ ਤੇਹੋ ਜਿਹੀ ਔਰਤਾਂ ਨੇ, ਬੇਟੇ ਬੇਟੀਆਂ ਚੋਰੀਆਂ ਲਾਂਵਦੇ ਨੇ
ਜਿਹੜਾ ਚੋਰ ਤੇ ਰਾਹਜ਼ਨ ਹੋਏ ਕੋਈ, ਉਸ ਦੀ ਵਡੀ ਤਾਰੀਫ਼ ਸੁਣਾਂਵਦੇ ਨੇ
ਜਿਹੜਾ ਪੜ੍ਹੇ ਨਮਾਜ਼ ਹਲਾਲ ਖਾਵੇ, ਉਹਨੂੰ ਮੇਹਣਾ ਮਸ਼ਕਰੀ ਲਾਂਵਦੇ ਨੇ
ਮੂੰਹੋਂ ਆਖ ਕੁੜਮਾਈਆਂ ਖੋਹ ਲੈਂਦੇ, ਵੇਖੋ ਰੱਬ ਤੇ ਮੌਤ ਭੁਲਾਂਵਦੇ ਨੇ
ਵਾਰਿਸਸ਼ਾਹ ਮੀਆਂ ਦੋਇ ਦੋਇ ਖਸਮ ਦੇਂਦੇ, ਨਾਲ ਬੇਟੀਆਂ ਵੈਰ ਕਮਾਂਵਦੇ ਨੇ

੨੨੩

ਜਦੋਂ ਗਾਨੜੇ ਦੇ ਦਿਨ ਆਣ ਪੁੱਗੇ, ਲੱਸੀ ਮੁੰਦਰੀ ਖੇਡਣੇ ਆਈਆਂ ਨੇ
ਸੈਦਾ ਲਾਲ ਪੀੜ੍ਹੇ ਉੱਤੇ ਆਇ ਬੈਠਾ, ਕੁੜੀਆਂ ਵਹੁਟੜੀ ਪਾਸ ਬਹਾਈਆਂ ਨੇ

ਪਕੜ ਹੀਰ ਦੇ ਹੱਥ ਪਰਾਤ ਪਾਵਣ, ਬਾਹਾਂ ਮੁਰਦਿਆਂ ਵਾਂਙ ਪਲਮਾਈਆਂ ਨੇ
ਵਾਰਿਸਸ਼ਾਹ ਮੀਆਂ ਨੈਣਾਂ ਹੀਰ ਦਿਆਂ ਨੇ, ਵਾਂਙ ਬੱਦਲਾਂ ਛਹਿਬਰਾਂ ਲਾਈਆਂ ਨੇ

੨੨੪

ਘਰ ਖੇੜਿਆਂ ਦੇ ਜਦੋਂ ਹੀਰ ਆਈ, ਚੁਕ ਗਏ ਤਗਾਦੜੇ ਅਤੇ ਝੇੜੇ
ਵਿਚ ਸਿਆਲਾਂ ਦੇ ਚੁੱਪ ਚਾਂਗ ਹੋਈ, ਅਤੇ ਖੁਸ਼ੀ ਹੋ ਫਿਰਦੇ ਨੇ ਸਭ ਖੇੜੇ
ਫੌਜਦਾਰ ਤਗੱਈਅਰ ਹੋ ਆਣ ਬੈਠਾ, ਕੋਈ ਰਾਂਝੇ ਦੇ ਪਾਸ ਨਾ ਪਾਏ ਫੇਰੇ
ਵਿਚ ਤਖ਼ਤ ਹਜ਼ਾਰੇ ਦੇ ਹੋਣ ਗੱਲਾਂ, ਅਤੇ ਰਾਂਝੇ ਦੀਆਂ ਭਾਬੀਆ ਕਰਨ ਝੇੜੇ
ਚਿੱਠੀ ਲਿਖ ਕੇ ਹੀਰ ਦੀ ਉਜ਼ਰਖਾਹੀ, ਜਿਵੇਂ ਮੋਏ ਨੂੰ ਪੁਛੀਏ ਹੋਇ ਨੇੜੇ
ਹੋਈ ਲਿਖੀ ਰਜਾਇ ਦੀ ਰਾਂਝਿਆ ਵੇ, ਸਾਡੇ ਅੱਲੜੇ ਘਾਉ ਸਨ ਤਹਿ ਉਚੇੜੇ
ਮੁੜੀਂ ਸੁੰਞਿਆਂ ! ਵਿਗੜਿਆ ਨਹੀਂ ਤੇਰਾ, ਲਟਕੰਦੜਾ ਘਰੀਂ ਆ ਪਾ ਫੇਰੇ
ਜਿਹੜੇ ਫੁੱਲ ਦਾ ਨਿੱਤ ਤੂੰ ਰਹੇਂ ਰਾਖਾ, ਉਸ ਫੁੱਲ ਨੂੰ ਤੋੜ ਲੈ ਗਏ ਖੇੜੇ
ਜਿਸ ਵਾਸਤੇ ਫਿਰੇਂ ਤੂੰ ਵਿਚ ਝੱਲਾਂ, ਜਿੱਥੇ 'ਬਾਘ' ਬਘੇਲੇ ਤੇ ਸ਼ੀਂਹ ਪੇੜੇ
ਕੋਈ ਨਹੀਂ ਵਿਸਾਹ ਕਵਾਰੀਆਂ ਦਾ, ਐਵੇਂ ਲੋਕ ਨਿਕੰਮੜੇ ਕਰਨ ਝੇੜੇ
ਤੂੰ ਤਾਂ ਮਿਨਤਾਂ ਸੈਂ ਦਿਹੁੰ ਰਾਤ ਕਰਦਾ, ਵੇਖ ਕੁਦਰਤਾਂ ਰੱਬ ਦੀਆਂ ਕੌਣ ਫੇਰੇ
ਓਸ ਜੂਹ ਵਿਚ ਫੇਰ ਨਾ ਪੀਣ ਪਾਣੀ, ਖੁਸ ਜਾਣ ਜਾ ਖੱਪਰਾਂ ਮੂੰਹੋਂ ਹੇੜੇ
ਕਲਸ ਜ਼ਰੀ ਦਾ ਚਾੜ੍ਹੀਏ ਜਾਇ ਰੋਜ਼ੇ, ਜਿਸ ਵੇਲੜੇ ਆਣ ਕੇ ਵੜੇਂ ਵੇਹੜੇ
ਵਾਰਿਸਸ਼ਾਹ ਏਹ ਨਜ਼ਰ ਸੀ ਅਸਾਂ ਮੰਨੀ, ਖ਼੍ਵਾਜਾ ਖਿਜ਼ਰ ਚਰਾਗ਼ ਦੇ ਲਏ ਫੇਰੇ

੨੨੫

ਭਾਬੀ ਖਿਜ਼ਾਂ ਦੀ ਰੁੱਤ ਜਾਂ ਆਣ ਪਹੁੰਚੀ, ਭੌਰ ਆਸਰੇ 'ਤੇ ਪਏ ਜਾਲਦੇ ਨੀ
ਸੇਵਣ ਬੁਲਬੁਲਾਂ ਬੂਟਿਆਂ ਸੁੱਕਿਆਂ ਨੂੰ, ਫੇਰ ਫੁੱਲ ਲੱਗਣ ਨਾਲ ਡਾਲ ਦੇ ਨੀ
ਅਸਾਂ ਜਦੋਂ ਕਦੋਂ ਉਹਨਾਂ ਪਾਸ ਜਾਣਾ, ਜਿਹੜੇ ਮਹਿਰਮ ਸਾਡੜੇ ਹਾਲ ਦੇ ਨੀ
ਜਿਨ੍ਹਾਂ ਸੂਲੀਆਂ 'ਤੇ ਲਏ ਜਾਇ ਝੂਟੇ, ਮਨਸੂਰ ਹੋਰੀਂ ਸਾਡੇ ਨਾਲ ਦੇ ਨੀ
ਵਾਰਿਸਸ਼ਾਹ ਜੋ ਗਏ ਸੋ ਨਹੀਂ ਮੁੜਦੇ, ਲੋਕ ਅਸਾਂ ਥੋਂ ਆਵਣਾ ਭਾਲਦੇ ਨੀ

੨੨੬

ਮੌਜੂ ਚੌਧਰੀ ਦਾ ਪੁੱਤ ਚਾਕ ਲੱਗਾ, ਏਹ ਪੇਖਣੇ ਜੁੱਲ-ਜਲਾਲ ਦੇ ਨੀ
ਇਸ ਇਸ਼ਕ ਪਿੱਛੇ ਲੜਨ ਮਰਨ ਸੂਰੇ, ਸਫਾਂ ਡੋਬਦੇ, ਖੂਹਣੀਆਂ ਗਾਲਦੇ ਨੀ
ਭਾਬੀ ਇਸ਼ਕ ਥੋਂ ਨੱਸ ਕੇ ਉਹ ਜਾਂਦੇ, ਪੁੱਤਰ ਹੋਣ ਜੋ ਕਿਸੇ ਕੰਗਾਲ ਦੇ ਨੀ
ਮਾਰੇ ਬੋਲੀਆਂ ਦੇ ਘਰੀਂ ਨਹੀਂ ਵੜਦੇ, ਵਾਰਿਸਸ਼ਾਹ ਹੋਰੀਂ ਫਿਰਨ ਭਾਲਦੇ ਨੀ

੨੨੭

ਗਈ ਉਮਰ ਤੇ ਵਕਤ ਫਿਰ ਨਹੀਂ ਮੁੜਦੇ, ਗਏ ਕਰਮ ਤੇ ਭਾਗ ਨਾ ਆਂਵਦੇ ਨੀ

ਗਈ ਗੱਲ ਜ਼ਬਾਨ ਥੀਂ ਤੀਰ ਛੁੱਟਾ, ਗਏ ਰੂਹ ਕਲਬੂਤ ਨਾ ਆਂਵਦੇ ਨੀ
ਗਈ ਜਾਨ ਜਹਾਨ ਥੀਂ ਛੱਡ ਜੁੱਸਾ, ਕਈ ਹੋਰ ਸਿਆਣੇ ਫਰਮਾਂਵਦੇ ਨੀ
ਮੁੜ ਏਤਨੇ ਫੇਰ ਜੇ ਆਂਵਦੇ ਨੀ, ਰਾਂਝੇ ਯਾਰ ਹੋਰੀਂ ਮੁੜ ਆਂਵਦੇ ਨੀ
ਵਾਰਿਸਸ਼ਾਹ ਮੀਆਂ ਸਾਨੂੰ ਕੌਣ ਸੱਦੇ, ਭਾਈ ਭਾਬੀਆਂ ਹੁਨਰ ਚਲਾਂਵਦੇ ਨੀ

੨੨੮

ਅੱਗੇ ਵਾਹੀਓਂ ਚਾਇ ਗਵਾਇਆ ਨੇ, ਹੁਣ ਇਸ਼ਕ ਥੀਂ ਚਾਇ ਗਵਾਂਵਦੇ ਨੇ
ਰਾਂਝੇ ਯਾਰ ਹੋਰਾਂ ਏਹਾ ਠਾਣ ਛੱਡੀ, ਕਿਤੇ ਜਾਇ ਕੇ ਕੰਨ ਪੜਾਂਵਦੇ ਨੇ
ਇੱਕੇ ਆਪਣੀ ਜਿੰਦ ਗਵਾਂਵਦੇ ਨੇ, ਇੱਕੇ ਹੀਰ ਜੱਟੀ ਬੰਨ੍ਹ ਲਿਆਂਵਦੇ ਨੇ
ਵੇਖ ਜੱਟ ਹੁਣ ਫੰਧ ਚਲਾਂਵਦੇ ਨੇ, ਬਣ ਚੇਲੜੇ ਘੌਨ ਹੋ ਆਂਵਦੇ ਨੇ

੨੨੯

ਮਸਲਤ ਸਾਹੁਰਿਆਂ ਹੀਰ ਦਿਆਂ ਏਹ ਕੀਤੀ, ਮੁੜ ਹੀਰ ਨਾ ਪੇਈਅੜੇ ਘੱਲਣੀ ਜੇ
ਮੁੜ ਚਾਕ ਮਤ ਚੰਬੜੇ ਵਿਚ ਸਿਆਲਾਂ, ਏਹ ਗੱਲ ਕੁਸਾਕ ਦੀ ਚੱਲਣੀ ਜੇ
ਆਖਰ ਰੰਨ ਦੀ ਜ਼ਾਤ ਬੇਵਫਾ ਹੁੰਦੀ, ਜਾਇ ਪੇਈਅੜੇ ਘਰੀਂ ਏਹ ਮਲਣੀ ਜੇ
ਵਾਰਿਸਸ਼ਾਹ ਦੇ ਨਾਲ ਨਾ ਮਿਲਣ ਦਿੰਦੇ, ਏਹ ਗੱਲ ਨਾ ਕਿਸੇ ਉਥੱਲਣੀ ਜੇ

੨੩੦

ਇਕ ਵਹੁੱਟੜੀ ਸਾਹਵਰੇ ਗਈ ਸਿਆਲੀਂ, ਆਈ ਹੀਰ ਤੇ ਲੈਣ ਸੁਨੇਹਿਆਂ ਨੂੰ
ਤੇਰੇ ਪੇਈਅੜੇ ਚਲੀ ਹਾਂ ਦੇਹ ਗੱਲਾਂ, ਖੋਲ੍ਹ ਕਿੱਸਿਆਂ ਜੇਹਿਆਂ ਕੇਹਿਆਂ ਨੂੰ
ਤੇਰੇ ਸਹੁਰਿਆਂ ਤੁਧ ਪਿਆਰ ਕੇਹਾ, ਕਰੋ ਗਰਮ ਸੁਨੇਹਿਆਂ ਬੇਹਿਆਂ ਨੂੰ
ਤੇਰੀ ਗਭਰੂ ਨਾਲ ਹੈ ਬਣੀ ਕੇਹੀ, ਵਹੁਟੀਆਂ ਦਸਦੀਆਂ ਨੇ ਅਸਾਂ ਜੇਹਿਆਂ ਨੂੰ
ਹੀਰ ਆਖਦੀ ਓਸ ਦੀ ਗੱਲ ਏਵੇਂ, ਵੈਰ ਰੇਸ਼ਮਾਂ ਨਾਲ ਜਿਉਂ ਲੋਹਿਆਂ ਨੂੰ
ਵਾਰਿਸ ਕਾਫ਼ ਤੇ ਅਲਫ ਤੇ ਲਾਮ ਬੋਲੇ, ਕੀਹ ਆਖਣਾ ਏਹਿਆਂ ਤੇਹਿਆਂ ਨੂੰ

੨੩੧

ਹੱਥ ਬੰਨ੍ਹ ਕੇ ਗਲ ਵਿਚ ਪਾਇ ਪੱਲਾ, ਕਹੀਂ ਦੇਸ ਨੂੰ ਦੁਆਇ ਸਲਾਮ ਮੇਰਾ
ਘੱਤ ਵੈਰੀਆਂ ਦੇ ਵੱਸ ਪਾਇਉ ਨੇ, ਸਈਆਂ ਚਾਇ ਵਿਸਾਰਿਆ ਨਾਮ ਮੇਰਾ
ਮੱਝੂ ਵਾਹ ਵਿਚ ਡੋਬਿਆ ਮਾਪਿਆਂ ਨੇ, ਉਹਨਾਂ ਨਾਲ ਨਾਹੀਂ ਕੋਈ ਕਾਮ ਮੇਰਾ
ਹੱਥ ਜੋੜ ਕੇ ਰਾਂਝੇ ਦਾ ਪੈਰ ਪਕੜੀਂ, ਇਕ ਏਤਨਾ ਕਹੀਂ ਪੈਗਾਮ ਮੇਰਾ
ਵਾਰਿਸ ਨਾਲ ਬੇਵਾਰਿਸਾਂ ਰਹਿਮ ਕੀਜੇ, ਮਿਹਰਬਾਨ ਹੋ ਕੇ ਕਰੋ ਵਡਾ ਜੇਰਾ

੨੩੨

ਤਰੁੱਟੀ ਕਹਿਰ ਕਲੂਰ ਸਿਰ ਤੱਤੜੀ ਦੇ, ਤੇਰੇ ਬਿਰਹਾਂ ਫਿਰਾਕ ਨੇ ਕੁੱਠੀਆਂ ਮੈਂ

ਸੂੰਵੀਂ ਤ੍ਰਾਟ ਕਲੇਜੇ ਦੇ ਵਿਚ ਧਾਣੀ, ਨਹੀਂ ਜੀਵਣਾ, ਮਰਨ ਤੇ ਉੱਠੀਆਂ ਮੈਂ
ਚੋਰ ਪੈਣ ਰਾਤੀਂ ਘਰ ਸੁੱਤਿਆਂ ਦੇ, ਵੇਖ ਦਿਹੇਂ ਬਜ਼ਾਰ ਵਿਚ ਮੁੱਠੀਆਂ ਮੈਂ
ਜੋਗੀ ਹੋਇ ਕੇ ਆਇ ਜੋ ਮਿਲੇ ਮੈਨੂੰ, ਕਿਸੇ ਅੰਬਰੋਂ ਕਹਿਰ ਦਿਉਂ ਤਰੁੱਟੀਆਂ ਮੈਂ
ਨਹੀਂ ਛੱਡ ਘਰ-ਬਾਰ ਉਜਾੜ ਵੈਸਾਂ, ਨਹੀਂ ਵੱਸਣਾ ਤੇ ਨਾਹੀਂ ਵੁੱਠੀਆਂ ਮੈਂ
ਵਾਰਿਸਸ਼ਾਹ ਮੀਆ ਪ੍ਰੇਮ ਝੁੱਟੀਆਂ ਮੈਂ, ਮਾਰ ਪੁੱਠੀਆਂ ਛਟੀਆਂ ਕੁੱਠੀਆਂ ਮੈਂ

੨੩੩

ਕੁੜੀਆਂ ਆਖਿਆ ਛੈਲ ਹੈ ਮੱਸ-ਭਿੰਨਾ, ਛੱਡ ਬੈਠਾ ਹੈ ਜੱਗ ਦੇ ਸਭ ਝੇੜੇ
ਸੱਟ ਵੰਝਲੀ ਅਹਿਲ ਫ਼ਕੀਰ ਹੋਇਆ, ਜਿਸ ਰੋਜ਼ ਦੇ ਹੀਰ ਲੈ ਗਏ ਖੇੜੇ
ਵਿਚ ਬੇਲਿਆਂ ਕੂਕਦਾ ਫਿਰੇ ਕਮਲਾ, ਜਿੱਥੇ ਬਾਘ ਬਘੇਲੇ ਤੇ ਸ਼ੀਂਹ ਪੇੜੇ
ਕੋਈ ਓਸਦੇ ਨਾਲ ਨਾ ਗਲ ਕਰਦਾ, ਬਾਝ ਮੰਤਰੋਂ ਨਾਗ ਨੂੰ ਕੌਣ ਛੇੜੇ
ਕੁੜੀਆਂ ਆਖਿਆ ਜਾਇ ਵਿਲਾਇ ਉਸ ਨੂੰ, ਕਿਵੇਂ ਘੇਰ ਕੇ ਮਾਂਦਰੀ ਕਰੋ ਨੇੜੇ

੨੩੪

ਕੁੜੀਆਂ ਜਾਇ ਵਿਲਾਇਆ ਰਾਂਝਣੇ ਨੂੰ, ਫਿਰੇ ਦੁੱਖ ਤੇ ਦਰਦ ਦਾ ਲੱਦਿਆ ਈ
ਆਇ ਘਿੰਨ ਸੁਨੇਹੁੜਾ ਸੱਜਣਾਂ ਦਾ, ਤੈਨੂੰ ਹੀਰ ਸਿਆਲ ਨੇ ਸੱਦਿਆ ਈ
ਤੇਰੇ ਵਾਸਤੇ ਮਾਪਿਆਂ ਘਰੂੰ ਕੱਢੀ, ਅਸਾਂ ਸਾਹਵਰਾ ਪੇਈਅੜਾ ਤੱਜਿਆ ਈ
ਝੱਬ ਹੋਇ ਫਕੀਰ ਤੇ ਪਹੁੰਚ ਮੈਥੇ, ਓਥੇ ਝੰਡੜਾ ਕਾਸ ਨੂੰ ਗੱਡਿਆ ਈ
ਵਾਰਿਸਸ਼ਾਹ ਇਸ ਇਸ਼ਕ ਦੀ ਨੌਕਰੀ ਨੇ, ਦਮਾਂ ਬਾਝ ਗੁਲਾਮ ਕਰ ਛੱਡਿਆ ਈ

੨੩੫

ਮੀਏਂ ਰਾਂਝੇ ਨੇ ਮੁੱਲਾਂ ਨੂੰ ਜਾਇ ਕਹਿਆ, ਚਿਠੀ ਲਿਖੋ ਜੀ ਸੱਜਣਾਂ ਪਿਆਰੀਆਂ ਨੂੰ
ਤੁਸਾਂ ਸਾਹਵਰੇ ਜਾਇ ਆਰਾਮ ਕੀਤਾ, ਅਸੀਂ ਢੋਏ ਹਾਂ ਸੂਲ ਅੰਗਿਆਰਿਆਂ ਨੂੰ
ਅੱਗ ਲੱਗ ਕੇ ਜ਼ਿਮੀ ਅਸਮਾਨ ਸਾੜੇ, ਚਾਇ ਲਿੱਖਾਂ ਜੇ ਮੈਂ ਦੁਖਾਂ ਸਾਰਿਆਂ ਨੂੰ
ਮੈਥੋਂ ਠੱਗ ਕੇ ਮਹੀਂ ਚਰਾਇ ਲਈਉਂ ਰੰਨਾਂ ਸੱਚ ਨੇ ਤੋੜਦੀਆਂ ਤਾਰਿਆਂ ਨੂੰ
ਗਿਲਾ ਲਿਖੋ ਜੇ ਯਾਰ ਨੇ ਲਿਖਿਆ ਏ, ਸੱਜਣ ਲਿਖਦੇ ਜਿਵੇਂ ਪਿਆਰਿਆਂ ਨੂੰ
ਵਾਰਿਸਸ਼ਾਹ ਨਾ ਰੱਬ ਬਿਨ ਤਾਂਘ ਮੈਨੂੰ, ਕਿਵੇਂ ਜਿੱਤੀਏ ਮਾਮਲਿਆਂ ਹਾਰਿਆਂ ਨੂੰ

੨੩੬

ਤੈਨੂੰ ਚਾਉ ਸੀ ਏਸ ਵਿਆਹ ਵਾਲਾ, ਭਲਾ ਹੋਇ ਜੋ ਝੱਬ ਵਿਵਹੀਜੀਏਂ ਨੀ
ਏਥੋਂ ਨਿਕਲ ਗਈਏਂ ਬੁਰੇ ਦਿਹਾਂ ਵਾਂਙੂ, ਜਾਇ ਸਾਹਵਰੇ ਅੰਤ ਪਤੀਜੀਏਂ ਨੀ
ਰੰਗ-ਰੱਤੀਏ ਵਹੁਟੀਏ ਖੇੜਿਆਂ ਦੀਏ, ਕੈਦੋਂ ਲੰਙੇ ਦੀ ਸਾਕ ਭਤੀਜੀਏਂ ਨੀ
ਚੂਲੀਆਂ ਪਾਇ ਪਾਣੀ ਦੁੱਖਾਂ ਨਾਲ ਪਾਲੇ, ਕਰਮ ਸੈਦੇ ਦੇ ਮਾਪਿਆਂ ਬੀਜੀਏਂ ਨੀ

ਕਾਸਦ ਜਾਇ ਕੇ ਹੀਰ ਨੂੰ ਖਤ ਦਿਤਾ, ਵਾਰਿਸ ਚਾਕ ਲਿਖਿਆ ਕਰਿ ਲੀਜੀਏਂ ਨੀ

੨੩੭

ਤੇਰੇ ਵਾਸਤੇ ਬਹੁਤ ਉਦਾਸ ਹਾਂ ਮੈਂ, ਰੱਬਾ ਮੇਲ ਤੂੰ ਚਿਰੀਂ ਵਿਛੁੰਨਿਆਂ ਨੂੰ
ਹੱਥੀਂ ਮਾਪਿਆਂ ਦਿੱਤੀ ਸਾਂ ਜ਼ਾਲਮਾਂ ਨੂੰ, ਲੱਗਾਂ ਲੂਣ ਕਲੇਜਿਆਂ ਭੁੰਨਿਆਂ ਨੂੰ
ਮੌਤ ਅਤੇ ਸੰਜੋਗ ਨਾ ਟਲੇ ਮੂਲੇ, ਕੌਣ ਮੋੜਦਾ ਸਾਹਿਆਂ ਪੁੰਨਿਆਂ ਨੂੰ
ਕਿਸੇ ਤੱਤੜੇ ਵਕਤ ਸੀ ਨੇਹੁੰ ਲੱਗਾ, ਵਾਰਿਸ ਖੀਜਿਆਂ ਦਾਣਿਆਂ ਭੁੰਨਿਆਂ ਨੂੰ

੨੩੮

ਕਦ ਆਬਖ਼ੁਰ ਦੀ ਖਿੱਚੀ ਵਾਂਗ ਕਿਸਮਤ, ਕੋਇਲ ਲੰਕਾ ਦੇ ਬਾਗ਼ ਦੀ ਗਈ ਦਿਲੀ
ਮੈਨਾ ਲਈ ਬੰਗਾਲਿਉਂ ਚਾਕ ਕਮਲੇ, ਖੇੜਾ ਪਿਆ ਅਜ਼ਗੈਬ ਦੀ ਆਣ ਬਿੱਲੀ
ਚੁਸਤੀ ਆਪਣੀ ਪਕੜ ਨਾ ਹਾਰ ਹਿੰਮਤ, ਹੀਰ ਨਾਹੀਉਂ ਇਸ਼ਕ ਦੇ ਵਿਚ ਢਿੱਲੀ
ਕੋਈ ਜਾਇ ਕੇ ਪਕੜ ਫ਼ਕੀਰ ਕਾਮਿਲ, ਫੱਕਰ ਮਾਰਦੇ ਵਿਚ ਰਜ਼ਾਇ ਕਿੱਲੀ
ਵਾਰਿਸਸ਼ਾਹ ਮਸਤਾਨੜਾ ਹੋ ਲੱਲ੍ਹੀ, ਸੇਹਲੀ ਗੋਦੜੀ ਬੰਨ੍ਹ ਹੋ ਸ਼ੇਖ ਚਿੱਲੀ

੨੩੯

ਦਿੱਤੀ ਹੀਰ ਲਿਖਾਇ ਕੇ ਏਹ ਚਿੱਠੀ, ਰਾਂਝੇ ਯਾਰ ਦੇ ਹੱਥ ਲੈ ਜਾਇ ਦੇਵੀਂ
ਕਿਤੇ ਬੈਠ ਨਿਵੇਕਲੇ ਸੱਦ ਮੁੱਲਾਂ, ਸਾਰੀ ਖੋਲ੍ਹ ਕੇ ਬਾਤ ਸੁਣਾਇ ਦੇਵੀਂ
ਹੱਥ ਬੰਨ੍ਹ ਕੇ ਮੇਰਿਆਂ ਸੱਜਣਾਂ ਨੂੰ, ਰੋਇ ਰੋਇ ਸਲਾਮ ਦੁਆਇ ਦੇਵੀਂ
ਮਰ ਚੁਕੀਆਂ ਜਾਨ ਹੈ ਨੱਕ ਉੱਤੇ, ਇੱਕ ਵਾਰ ਜੇ ਦੀਦਨਾ ਆਇ ਦੇਵੀਂ
ਖੇੜੇ ਹੱਥ ਨਾ ਲਾਂਵਦੇ ਮੰਜੜੀ ਨੂੰ, ਹੱਥ ਲਾਇ ਕੇ ਗੋਰ ਵਿਚ ਪਾਇ ਦੇਵੀਂ
ਕੱਖ ਹੋਇ ਰਹੀਆਂ ਗ਼ਮਾਂ ਨਾਲ ਰਾਂਝਾ, ਇਹ ਚਿਣਗ ਲੈ ਜਾ ਕੇ ਲਾਇ ਦੇਵੀਂ
ਮੇਰਾ ਯਾਰ ਹੈਂ ਤਾਂ ਮੈਥੇ ਪਹੁੰਚ ਮੀਆਂ, ਕੰਨ ਰਾਂਝੇ ਦੇ ਏਤਨੀ ਪਾਇ ਦੇਵੀਂ
ਮੇਰਾ ਲਈਂ ਨਿਸ਼ਾਨੜੀ ਬਾਂਕ ਛੱਲਾ, ਰਾਂਝੇ ਯਾਰ ਦੇ ਹੱਥ ਲੈ ਜਾਇ ਦੇਵੀਂ
ਵਾਰਿਸਸ਼ਾਹ ਮੀਆਂ ਉਸ ਕਮਲੜੇ ਨੂੰ, ਢੰਗ ਜ਼ੁਲਫ ਜ਼ੰਜੀਰ ਦੀ ਪਾਇ ਦੇਵੀਂ

੨੪੦

ਅੱਗੇ ਚੂੰਡਿਆਂ ਨਾਲ ਹੰਢਾਇਆ ਈ, ਜ਼ੁਲਫਾਂ ਕੁੰਡਲਾਂਦਾਰ ਹੁਣ ਵੇਖ ਮੀਆਂ
ਘੱਤ ਕੁੰਡਲਾਂ ਨਾਲ ਸਿਆਹ ਪਲਮਣ, ਵੇਖੇ ਉਹ ਭਲਾ ਜਿਸ ਲੇਖ ਮੀਆਂ
ਮਲੇ ਵੱਟਣਾ ਲੋੜ੍ਹ ਦੰਦਾਸੜੇ ਦਾ, ਨੈਣ ਖ਼ੂਨੀਆਂ ਦੇ ਭਰਨ ਭੇਖ ਮੀਆਂ
ਵਾਰਿਸ ਹੁਸਨ ਦੀ ਦਾਦ ਕਰ ਵੇਖ ਜ਼ੁਲਫ਼ਾਂ, ਖ਼ੂਨੀ ਨੈਣਾਂ ਦੇ ਵੇਸ ਨੂੰ ਵੇਖ ਮੀਆਂ

੨੪੧

ਕਾਸਦ ਜਾਇ ਕੇ ਰਾਂਝੇ ਨੂੰ ਖੱਤ ਦਿੱਤਾ, ਨੱਢੀ ਮੋਈ ਪਈ, ਨੱਕ ਤੇ ਜਾਨ ਮੀਆਂ

ਕੋਈ ਪਾਇ ਭੁਲਾਵੜਾ ਠੱਗਿਉ ਈ, ਸਿਰ ਘੱਤਿਉ ਚਾਇ ਮਸਾਨ ਮੀਆਂ
ਤेਰੇ ਵਾਸਤੇ ਰਾਤ ਨੂੰ ਗਿਣੇ ਤਾਰੇ, ਕਿਸ਼ਤੀ ਨੂਹ ਦੀ ਵਿਚ ਤੂਫਾਨ ਮੀਆਂ
ਇਕ ਘੜੀ ਆਰਾਮ ਨਾ ਆਉਂਦਾ ਏ, ਕੇਹਾ ਠੋਕਿਉ ਪ੍ਰੇਮ ਦਾ ਬਾਨ ਮੀਆਂ
ਮੂੰਹੋਂ ਰਾਂਝੇ ਦਾ ਨਾਉਂ ਜਾਂ ਲਏ ਨੱਢੀ, ਉੱਥੇ ਨਿੱਤ ਪੌਂਦੇ ਘਮਸਾਨ ਮੀਆਂ
ਰਾਤੀਂ ਘੜੀ ਨਾ ਸੇਜ 'ਤੇ ਮੂਲ ਸੌਂਦੀ, ਰਹੇ ਲੋਕ ਬਥੇਰੜੇ ਰਾਨ ਮੀਆਂ
ਜੋਗੀ ਹੋਇ ਕੇ ਨਗਰ ਵਿਚ ਪਾ ਫੇਰਾ, ਮੌਜਾਂ ਨਾਲ ਤੂੰ ਨਢੀ ਦੇ ਮਾਨ ਮੀਆਂ
ਵਾਰਿਸਸ਼ਾਹ ਮੀਆਂ ਸੱਭੇ ਕੰਮ ਹੁੰਦੇ, ਜਦੋਂ ਰੱਬ ਹੁੰਦਾ ਮਿਹਰਬਾਨ ਮੀਆਂ

੨੪੨

ਲਿਖਿਆ ਇਹ ਜਵਾਬ ਰੰਝੇਟੜੇ ਨੇ, ਜਦੋਂ ਜੀਊ ਵਿਚ ਓਸ ਦੇ ਸ਼ੋਰ ਪਏ
ਪਹਿਲੇ ਦੁਆ ਸਲਾਮ ਪਿਆਰਿਆਂ ਨੂੰ, ਮੱਝੂ ਵਾਹ ਫ਼ਿਰਾਕ ਦੇ ਬੋੜ ਗਏ
ਅਸਾਂ ਜਾਨ ਤੇ ਮਾਲ ਕੁਰਬਾਨ ਕੀਤਾ, ਤੁਸੀਂ ਲੱਗੜੀ ਪ੍ਰੀਤ ਨੂੰ ਤੋੜ ਗਏ
ਉਸੇ ਰੋਜ਼ ਦੇ ਅਸੀਂ ਫ਼ਕੀਰ ਹੋਏ, ਜਿਸ ਰੋਜ਼ ਦੇ ਹੁਸਨ ਦੇ ਚੋਰ ਹੋਏ
ਸਾਡੀ ਜ਼ਾਤ ਸਿਫ਼ਾਤ ਬਰਬਾਦ ਕਰ ਕੇ, ਲੜ ਖੇੜਿਆਂ ਦੇ ਨਾਲ ਜੋੜ ਗਏ
ਆਪ ਹੱਸ ਕੇ ਸਾਹਵਰੇ ਮੱਲਿਉ ਨੇ, ਸਾਡੇ ਨੈਣਾਂ ਦਾ ਨੀਰ ਨਖੋੜ ਗਏ
ਵਾਰਿਸਸ਼ਾਹ ਮੀਆਂ ਮਿਲੀਆਂ ਵਾਹਰਾਂ ਥੋਂ, ਧੜਵੈਲ ਵੇਖੋ ਜ਼ੋਰੋ ਜ਼ੋਰ ਗਏ

੨੪੩

ਸਾਡੀ ਖ਼ੈਰ ਹੈ ਚਾਹੁੰਦੇ ਖ਼ੈਰ ਤੁਸਾ, ਫੇਰ ਲਿਖੇ ਹਕੀਕਤਾਂ ਸਾਰੀਆਂ ਜੀ
ਪਾਕ ਰੱਬ ਦੀ ਨਜ਼ਰ ਤੇ ਮਿਹਰ ਬਾਝੋਂ, ਕਟੇ ਕੌਣ ਮੁਸੀਬਤਾਂ ਭਾਰੀਆਂ ਜੀ
ਮੌਜੂ ਚੌਧਰੀ ਦੇ ਪੁੱਤ ਚਾਕ ਹੋ ਕੇ, ਚੂਚਕ ਸਿਆਲ ਦੀਆਂ ਖੋਲੀਆਂ ਚਾਰੀਆਂ ਜੀ
ਦਗਾ ਦੇ ਕੇ ਫੇਰ ਚੜ੍ਹ ਜਾਣ ਡੋਲੀ, ਚੰਚਲ-ਹਾਰੀਆਂ ਇਹ ਕਵਾਰੀਆਂ ਜੀ
ਸੱਪ ਰੱਸੀਆਂ ਦੇ ਕਰਨ ਮਾਰ ਮੰਤਰ, ਤਾਰੇ ਦੇਂਦੀਆਂ ਨੇ ਹੇਠ ਖਾਰੀਆਂ ਜੀ
ਪੇਕੇ ਜੱਟਾਂ ਨੂੰ ਮਾਰ ਫ਼ਕੀਰ ਕਰ ਕੇ ਆਪ ਮੱਲਦੀਆਂ ਜਾ ਸਰਦਾਰੀਆਂ ਜੀ
ਆਪ ਨਾਲ ਸੁਹਾਗ ਦੇ ਜਾਇ ਰੱਚਣ, ਲੈਣ ਸਾਹਵਰੇ ਜਾਇ ਘੁਮਕਾਰੀਆਂ ਜੀ
ਸਰਦਾਰਾਂ ਦੇ ਪੁਤ ਫ਼ਕੀਰ ਕਰ ਕੇ, ਪਿੱਛੇ ਲਾਇ ਜਾਵਣ ਪੁਚਕਾਰੀਆਂ ਜੀ
ਵਾਰਿਸਸ਼ਾਹ ਨਾ ਹਾਰੀਆਂ ਪਾਂਡਵਾਂ ਥੋਂ, ਰਾਜੇ ਭੋਜ ਥੀਂ ਇਹ ਨਾ ਹਾਰੀਆਂ ਜੀ

੨੪੪

ਰਾਂਝੇ ਆਖਿਆ ਲੁਟੀਦੀ ਹੀਰ ਦੌਲਤ, ਜਰਮ ਗਾਲੀਏ ਤਾਂ ਉਹਨੂੰ ਜਾ ਲਈਏ
ਓਹ ਰੱਬ ਦੇ ਨੂਰ ਦਾ ਖ਼੍ਵਾਨ ਯਗ਼ਮਾ, ਸ਼ੋਹਦੇ ਹੋਇ ਕੇ ਰੰਗ ਵਟਾ ਲਈਏ
ਇਕ ਹੋਵਣਾ ਰਿਹਾ ਫ਼ਕੀਰ ਮੈਥੋਂ, ਰਿਹਾ ਏਤਨਾ ਵਸ ਸੋ ਲਾ ਲਈਏ

ਮੱਖਣ ਪਾਲਿਆ ਚੀਕਣਾ ਨਰਮ ਪਿੰਡਾ, ਜ਼ਰਾ ਖ਼ਾਕ ਦੇ ਵਿਚ ਰਮਾ ਲਈਏ
ਕਿਸੇ ਜੋਗੀ ਥੀਂ ਸਿੱਖੀਏ ਸਿਹਰ ਕੋਈ, ਚੇਲੇ ਹੋਇ ਕੇ ਕੰਨ ਪੜਾ ਲਈਏ
ਅਗੇ ਲੋਕਾਂ ਦੇ ਝੁੱਗੜੇ ਬਾਲ ਸੇਕੇ, ਜ਼ਰਾ ਆਪਣੇ ਝੁੱਗੇ ਨੂੰ ਲਾ ਲਈਏ
ਅੱਗੇ ਝੰਗ ਸਿਆਲ ਦਾ ਸੈਰ ਕੀਤਾ, ਜ਼ਰਾ ਖੇੜਿਆਂ ਨੂੰ ਝੋਕ ਲਾ ਲਈਏ
ਉਥੇ ਖ਼ੁਦੀ ਗੁਮਾਨ ਮਨਜ਼ੂਰ ਨਾਹੀਂ, ਸਿਰ ਵੇਚੀਏ ਤਾਂ ਭੇਤ ਪਾ ਲਈਏ
ਵਾਰਿਸਸ਼ਾਹ ਮਹਿਬੂਬ ਨੂੰ ਤਦੋਂ ਪਾਈਏ, ਜਦੋਂ ਆਪਣਾ ਆਪ ਗਵਾ ਲਈਏ

੨੪੫

ਬੁੱਝੀ ਇਸ਼ਕ ਦੀ ਅੱਗ ਨੂੰ ਵਾਇ ਲੱਗੀ, ਸਮਾਂ ਆਇਆ ਸ਼ੌਕ ਜਗਾਵਣੇ ਦਾ
ਬਾਲ ਨਾਥ ਦੇ ਟਿੱਲੇ ਦਾ ਰਾਹ ਫੜਿਆ, ਮਤਾ ਜਾਗਿਆ ਕੰਨ ਪੜਾਵਣੇ ਦਾ
ਪਟੇ ਪਾਲ ਮਲਾਈਆਂ ਨਾਲ ਰੱਖੇ, ਵਕਤ ਆਇਆ ਸੂ ਰਗੜ ਮੁਨਾਵਣੇ ਦਾ
ਜਰਮ ਕਰਮ ਤਿਆਗ ਕੇ ਠਾਣ ਬੈਠਾ, ਕਿਸੇ ਜੋਗੀ ਦੇ ਹੱਥ ਵਿਕਾਵਣੇ ਦਾ
ਬੂੰਦੇ ਲਾਹ ਕੇ ਸੋਹਣੇ ਚਾਉ ਚੜ੍ਹਿਆ, ਕੰਨ ਪਾੜਕੇ ਮੁੰਦਰਾਂ ਪਾਵਣੇ ਦਾ
ਕਿਸੇ ਐਸੇ ਗੁਰਦੇਵ ਦੀ ਟਹਿਲ ਕਰੀਏ, ਸਿਹਰ ਦੱਸ ਦਏ ਰੰਨ ਖਿਸਕਾਵਣੇ ਦਾ
ਵਾਰਿਸਸ਼ਾਹ ਮੀਆਂ ਇਹਨਾਂ ਆਸ਼ਕਾਂ ਨੂੰ, ਫ਼ਿਕਰ ਜ਼ਰਾ ਨਾ ਜਿੰਦ ਗਵਾਵਣੇ ਦਾ

੨੪੬

ਹੋਕਾ ਫਿਰੇ ਦੇਂਦਾ ਪਿੰਡਾਂ ਵਿਚ ਸਾਰੇ, ਆਉ ਕਿਸੇ ਫ਼ਕੀਰ ਜੇ ਹੋਵਣਾ ਜੇ
ਮੰਗ ਖਾਵਣਾ ਕੰਮ ਨਾ ਕਾਜ ਕਰਨਾ, ਨਾ ਕੋ ਚਾਰਨਾ ਤੇ ਨਾ ਹੀ ਚੋਵਣਾ ਜੇ
ਜ਼ਰਾ ਕੰਨ ਪੜਾਇ ਕੇ ਸਵਾਹ ਮਲਣੀ, ਗੁਰੂ ਸਾਰੇ ਹੀ ਜਗਤ ਦਾ ਹੋਵਣਾ ਜੇ
ਨਹੀਂ ਦੇਣੀ ਵਧਾਈ ਪੁੱਤ ਜੰਮਿਆਂ ਦੀ, ਅਤੇ ਮੋਇਆਂ ਨੂੰ ਕਿਸੇ ਨਾ ਰੋਵਣਾ ਜੇ
ਮੰਗ ਖਾਵਣਾ ਤੇ ਨਾਲੇ ਘੂਰਨਾ ਜੇ, ਦੇਣਦਾਰ ਨਾ ਕਿਸੇ ਦਾ ਹੋਵਣਾ ਜੇ
ਖ਼ੁਸ਼ੀ ਆਪਣੀ ਉੱਠਣਾ ਮੀਆਂ ਵਾਰਿਸ, ਅਤੇ ਆਪਣੀ ਨੀਂਦ ਹੀ ਸੋਵਣਾ ਜੇ

੨੪੭

ਟਿੱਲੇ ਜਾਇ ਕੇ ਜੋਗੀ ਦੇ ਹਥ ਜੋੜੇ, ਸਾਨੂੰ ਆਪਣਾ ਕਰੋ ਫ਼ਕੀਰ ਮੀਆਂ
ਤੇਰੇ ਦਰਸ ਦੀਦਾਰ ਦੇ ਵੇਖਣੇ ਨੂੰ, ਜਾਏ ਦੇਸ ਪਰਦੇਸ ਨੂੰ ਚੀਰ ਮੀਆਂ
ਸਿਦਕ ਧਾਰ ਕੇ ਨਾਲ ਯਕੀਨ ਆਏ, ਅਸੀਂ ਚੇਲੜੇ ਤੇ ਤੁਸੀਂ ਪੀਰ ਮੀਆਂ
ਬਾਦਸ਼ਾਹ ਸੱਚਾ ਰੱਬ ਆਲਮਾਂ ਦਾ, ਫ਼ਕਰ ਓਸ ਦੇ ਹੈਣ ਵਜ਼ੀਰ ਮੀਆਂ
ਬਿਨਾਂ ਮੁਰਸ਼ਦਾਂ ਰਾਹ ਨਾ ਹੱਥ ਆਵੇ. ਦੁੱਧ ਬਾਝ ਨਾ ਰਿੱਝਦੀ ਖੀਰ ਮੀਆਂ
ਯਾਦ ਹੱਕ ਦੀ ਸਬਰ ਤਸਲੀਮ ਨਿਹਚਾ, ਤੁਸਾਂ ਜੱਗ ਦੇ ਨਾਲ ਕੀ ਸਾਰ ਮੀਆਂ
ਫ਼ਕਰ ਕੁੱਲ ਜਹਾਨ ਦਾ ਆਸਰਾ ਨੇ, ਤਾਬੇ ਫ਼ਕਰ ਦੇ ਪੀਰ ਤੇ ਮੀਰ ਮੀਆਂ
ਮੇਰਾ ਮਾਉਂ ਨਾ ਬਾਪ ਨਾ ਸਾਕ ਕੋਈ, ਚਾਚਾ, ਤਾਇਆ, ਨਾ ਭੈਣ ਤੇ ਵੀਰ ਮੀਆਂ

ਦੁਨੀਆ ਵਿਚ ਹੈਰਾਨ ਹਾਂ ਬਹੁਤ ਹੋਇਆ, ਪੈਰੋਂ ਸਾਡਿਉਂ ਲਾਹ ਜ਼ੰਜੀਰ ਮੀਆਂ
ਵਾਰਿਸ ਛੱਡ ਕੇ ਜਾਂ ਮੈਂ ਹੋਰ ਕਿਸ ਥੇ, ਨਜ਼ਰ ਆਵਨਾ ਏਂ ਜ਼ਾਹਰਾ ਪੀਰ ਮੀਆਂ

੨੪੮

ਨਾਥ ਵੇਖਕੇ ਬਹੁਤ ਮਲੂਕ ਚੰਚਲ, ਅਹਿਲ ਤਬ੍ਹਾ ਤੇ ਸੋਹਣਾ ਛੈਲ ਮੁੰਡਾ
ਕੋਈ ਹੁਸਨ ਦੀ ਖਾਣ ਉਸ਼ਨਾਕ ਸੁੰਦਰ, ਅਤੇ ਲਾਡਲਾ ਮਾਉ ਤੇ ਬਾਪ ਸੰਦਾ
ਕਿਸੇ ਦੁਖ ਥੋਂ ਰੁੱਸ ਕੇ ਉੱਠ ਆਇਆ, ਇਕੇ ਕਿਸੇ ਦੇ ਨਾਲ ਪੈ ਗਿਆ ਧੰਦਾ
ਨਾਥ ਆਖਦਾ ਦਸ ਖਾਂ ਸੱਚ ਮੈਂਥੇ, ਵਾਰਿਸ ਕਿਹੜੇ ਦੁਖ ਫ਼ਕੀਰ ਹੁੰਦਾ

੨੪੯

ਏਹ ਜੱਗ ਮਕਾਨ ਫ਼ਨਾਹ ਦਾ ਏ, ਸੱਭਾ ਰੇਤ ਦੀ ਕੰਧ ਏਹ ਜੀਵਣਾ ਈ
ਛਾਉਂ ਬੱਦਲਾਂ ਦੀ ਉਮਰ ਬੰਦਿਆਂ ਦੀ, ਇਜ਼ਰਾਈਲ ਨੇ ਪਾੜਨਾ ਸੀਵਣਾ ਈ
ਏਹ ਜਹਾਨ ਹੈਗਾ, ਏਥੇ ਸਿਹਰ ਮੇਲਾ, ਕਿਸੇ ਨਿੱਤ ਨਾ ਜੱਗ 'ਤੇ ਥੀਵਣਾ ਈ
ਵਾਰਿਸਸ਼ਾਹ ਮੀਆਂ ਅੰਤ ਖ਼ਾਕ ਹੋਣਾ, ਲੱਖ ਆਬਯਾਤ ਜਿਸ ਪੀਵਣਾ ਈ

੨੫੦

ਹੱਥ ਕੰਙਣਾ ਪਹੁਚੀਆਂ ਫੱਬ ਰਹੀਆਂ, ਕੰਨੀਂ ਛਣਕਦੇ ਸੋਹਣੇ ਬੁੰਦੜੇ ਨੀ
ਮੱਝ ਪੱਟ ਦੀਆਂ ਲੁੰਗੀਆਂ, ਖੇਸ ਉਤੇ, ਸਿਰ ਭਿੰਨੇ ਫੁਲੇਲ ਦੇ ਜੁੰਡੜੇ ਨੀ
ਸਿਰ ਚੱਕ ਕੇ ਬਾਰੀਆਂਦਾਰ ਛੱਲੇ, ਕੱਜਲ ਭਿੰਨੜੇ ਨੈਣ ਨਚੁਦੜੇ ਨੀ
ਖਾਣ ਪੀਣ ਪਹਿਰਨ ਸਿਰੋਂ ਮਾਪਿਆਂ ਦੇ, ਵਾਰਿਸ ਜੇਹੇ ਫ਼ਕੀਰ ਕਿਉਂ ਹੁੰਦੜੇ ਨੀ

੨੫੧

ਖ਼੍ਵਾਬ ਰਾਤ ਦਾ ਜੱਗ ਦੀਆਂ ਸੱਭ ਗੱਲਾਂ, ਧਨ ਮਾਲ ਨੂੰ ਮੂਲ ਨਾ ਝੂਰੀਏ ਜੀ
ਪੰਜ ਭੂਤ ਵਿਕਾਰ ਤੇ ਉਦਰ ਪਾਣੀ, ਨਾਲ ਸਬਰ ਸੰਤੋਖ ਦੇ ਪੂਰੀਏ ਜੀ
ਐਸੇ ਸਤਿ ਦੁੱਖ ਸੁਖ ਸਾਮਾਨ ਜਾਪੇ, ਜੇਹੇ ਸ਼ਾਲ ਮਸ਼ਰੂ ਤੇਹੇ ਭੂਰੀਏ ਜੀ
ਭੂ ਆਤਮਾ ਦਾ ਰਸਕੱਸ ਤਿਆਗੇ, ਵਾਰਿਸ ਗੁਰਾਂ ਨੂੰ ਕਾਹਿ ਵਡੂਰੀਏ ਜੀ

੨੫੨

ਭੋਗ ਭੋਗਨਾਂ ਦੁੱਧ ਤੇ ਦਹੀਂ ਪੀਵੇਂ, ਪਿੰਡਾ ਪਾਲ ਕੇ ਰਾਤ ਦਿਨ ਧੋਵਣਾ ਹੈਂ
ਖਰੀ ਕਠਨ ਹੈ ਫ਼ਕਰ ਦੀ ਵਾਟ ਝਾਗਣ, ਮੂੰਹੋਂ ਆਖ ਕੇ ਕਾਹਿ ਵਿਗੋਵਣਾ ਹੈਂ
ਵਾਹੇ ਵੰਝਲੀ ਤ੍ਰੀਮਤਾਂ ਨਿੱਤ ਘੂਰੇਂ, ਗਾਈਂ ਮਹੀਂ ਵਿਲਾਇ ਕੇ ਚੋਵਣਾ ਹੈਂ
ਵਾਰਿਸ ਆਖ ਜੱਟਾ ਕੇਹੀ ਬਣੀ ਤੈਨੂੰ, ਸਵਾਦ ਛੱਡ ਕੇ ਖੇਹ ਕਿਉਂ ਹੋਵਣਾ ਹੈਂ

੨੫੩

ਜੋਗੀ ਛੱਡ ਜਹਾਨ ਉਜਾੜ ਮੱਲਣ, ਏਸ ਜੱਗ ਵਿਚ ਬਹੁਤ ਖ਼ਵਾਰੀਆ ਨੇ

ਲੈਣ ਦੇਣ ਤੇ ਦਗਾ ਅਨਿਆਉਂ ਕਰਨਾ, ਲੁੱਟ ਖੁੱਟ ਤੇ ਚੋਰੀਆਂ ਯਰੀਆਂ ਨੇ
ਉਹ ਪੁਰਖ ਨਿਰਬਾਨ ਪਦ ਜਾਇ ਪਹੁੰਚੇ, ਜਿਨ੍ਹਾਂ ਪੰਜੇ ਹੀ ਇੰਦਰੀਆਂ ਮਾਰੀਆਂ ਨੇ
ਜੋਗ ਦਿਉ ਤੇ ਕਰੋ ਨਿਹਾਲ ਮੈਨੂੰ, ਕੇਹੀਆਂ 'ਘੁੰਡੀਆਂ ਜੀਉ 'ਤੇ ਚਾੜ੍ਹੀਆਂ ਨੇ
ਏਸ ਜੱਟ ਫ਼ਕੀਰ ਨੂੰ ਤਾਰ ਓਵੇਂ, ਜਿਵੇਂ ਅਗਲੀਆਂ ਸੰਗਤਾਂ ਤਾਰੀਆਂ ਨੇ
ਵਾਰਿਸਸ਼ਾਹ ਮੀਆਂ ਰੱਬ ਸ਼ਰਮ ਰੱਖੇ, ਜਗ ਵਿਚ ਮੁਸੀਬਤਾਂ ਭਾਰੀਆਂ ਨੇ

੨੫੪

ਮਹਾਂ ਦੇਵ ਥੋਂ ਜੋਗ ਦਾ ਪੰਥ ਬਣਿਆ, ਖਰੀ ਕਠਨ ਹੈ ਜੋਗ-ਮੁਹਿੰਮ ਮੀਆਂ
ਕੌੜਾ ਬਕਬਕਾ ਸਵਾਦ ਹੈ ਜੋਗ ਸੰਦਾ, ਜੇਹਾ ਘੋਲ ਕੇ ਪੀਵਣੀ ਨਿੰਮ ਮੀਆਂ
ਜਹਾਂ ਸੁੰਨ ਸਮਾਧ ਕੀ ਮੰਡਲੀ ਹੈ ਅਤੇ ਝੂਟਣਾ ਹੈ ਰਿੰਮ ਝਿੰਮ ਮੀਆਂ
ਤਹਾਂ ਭਸਮ ਲਗਾਇ ਕੇ ਭਸਮ ਹੋਣਾ, ਪੇਸ਼ ਜਾਏ ਨਾਹੀਂ ਗਰਬ ਡਿੰਮ੍ਹ ਮੀਆਂ

੨੫੫

ਤੁਸੀਂ ਜੋਗ ਦੇ ਪੰਥ ਬਤਾਉ ਸਾਨੂੰ, ਸ਼ੌਕ ਜਾਗਿਆਂ ਹਰਫ਼ ਨਗੀਨਿਆਂ ਦੇ
ਏਸ ਜੋਗ ਦੇ ਪੰਥ ਵਿਚ ਆਇ ਫਾਥਾ,ਛਪਣ ਐਬ ਸਵਾਬ ਕਮੀਨਿਆਂ ਦੇ
ਹਿਸਰ ਅੱਗ ਤੇ ਸਬਰ ਦਾ ਪਵੇ ਪਾਣੀ, ਜੋਗ ਠੰਢ ਘੱਤੇ ਵਿਚ ਸੀਨਿਆਂ ਦੇ
ਇਕ ਫ਼ਕਰ ਹੀ ਰੱਬ ਦੇ ਰਹਿਣ ਸਾਬਤ, ਹੋਰ ਥਿੜਕਦੇ ਅਹਿਲ ਖ਼ਜ਼ੀਨਿਆਂ ਦੇ
ਤੇਰੇ ਦਵਾਰ ਤੇ ਆਣ ਮੁਹਤਾਜ ਹੋਏ, ਅਸੀਂ ਨੌਕਰ ਹਾਂ ਬਾਝ ਮਹੀਨਿਆਂ ਦੇ
ਵਾਰਿਸ ਹੋਇ ਫ਼ਕੀਰ ਮੈਂ ਨਗਰ ਮੰਗਾਂ, ਛੱਡਾਂ ਵਾਇਦੇ ਇਨ੍ਹਾਂ ਰੋਜ਼ੀਨਿਆਂ ਦੇ

੨੫੬

ਏਸ ਜੋਗ ਦੇ ਵਾਇਦੇ ਬਹੁਤ ਔਖੇ, ਨਾਦ ਅਨਹਤ ਤੇ ਸੁੰਨ ਵਜਾਵਣਾ ਓ
ਤਾੜੀ ਲਾਇ ਕੇ ਨਾਥ ਦਾ ਧਿਆਨ ਧਰਨਾ, ਦਸਵੇਂ ਦਵਾਰ ਤੇ ਸਾਸ ਚੜ੍ਹਵਣਾ ਓ
ਜੰਮੇ ਆਏ ਦਾ ਹਰਖ ਤੇ ਸੋਗ ਛਡਿਓ, ਨਹੀਂ ਮੋਇਆਂ ਗਿਆਂ ਪਛੋਤਾਵਣਾ ਓ
ਨਾਉਂ ਫ਼ਕਰ ਦਾ ਬਹੁਤ ਆਸਾਨ ਲੈਣਾ ਖਰਾ ਕਠਨ ਹੈ ਜੋਗ ਕਮਾਵਣਾ ਓ
ਧੋ ਧਾਇ ਕੇ ਜੱਟਾਂ ਨੂੰ ਧੂਪ ਦੇਣਾ ਸਦਾ ਅੰਗ ਬਿਭੂਤ ਰਮਾਵਣਾ ਓ
ਉਦਿਆਣ ਬਾਸੀ, ਜਤੀ ਸਤੀ, ਜੋਗੀ, ਝਾਤ ਇਸਤਰੀ ਤੇ ਨਾਹੀਂ ਪਾਵਣਾ ਓ
ਲੱਖ ਖੂਬਸੂਰਤ ਪਰੀ ਹੂਰ ਹੋਵੇ, ਜ਼ਰਾ ਜੀਊ ਨਾਹੀਂ ਭਰਮਾਵਣਾ ਓ
ਕੰਦ ਮੂਲ ਤੇ ਪੋਸਤ ਅਫ਼ੀਮ ਬੱਚਾ, ਨਸ਼ਾ ਖਾਇ ਕੇ ਮਸਤ ਹੋ ਜਾਵਣਾ ਓ
ਜੱਗ ਖ਼੍ਵਾਬ ਖ਼ਿਆਲ ਦੀ ਬਾਤ ਏਵੇਂ, ਹੋ ਕਮਲਿਆਂ ਹੋਸ਼ ਭੁਲਾਵਣਾ ਓ
ਜਗਨ ਨਾਥ, ਕਿ ਦਵਾਰਕਾ, ਗੰਗ, ਜਮਨਾ, ਸਦਾ ਤੀਰਥਾਂ 'ਤੇ ਭੰਨਣ ਜਾਵਣਾ ਓ
ਮੇਲੇ ਸਿੱਧਾਂ ਦੇ ਖੇਲਣਾਂ ਦੇਸ ਪੱਛਮ, ਨਵਾਂ ਨਾਥਾਂ ਦਾ ਦਰਸ਼ਨ ਪਾਵਣਾ ਓ
ਕਾਮ, ਕ੍ਰੋਧ ,ਤੇ ਲੋਭ, ਹੰਕਾਰ ਡੋਬਣ, ਜੋਗੀ ਖ਼ਾਕ ਦਰ ਖ਼ਾਕ ਹੋ ਜਾਵਣਾ ਓ

ਰੰਨਾਂ ਘੂਰਦਾ ਗਾਂਵਦਾ ਫਿਰੇਂ ਵਹਿਸ਼ੀ, ਤੈਨੂੰ ਔਖੜਾ ਜੋਗ ਕਮਾਵਣਾ ਓ
ਵਾਰਿਸ ਜੋਗ ਹੈ ਕੰਮ ਨਿਰਾਸਿਆਂ ਦਾ, ਤੁਸਾਂ ਜੱਟਾਂ ਕੀ ਜੋਗ ਨੂੰ ਪਾਵਣਾ ਓ

੨੫੭

ਤੁਸਾਂ ਬਖਸ਼ਣਾ ਜੋਗ ਤਾਂ ਕਰੋ ਕਿਰਪਾ, ਦਾਨ ਕਰਦਿਆਂ ਢਿੱਲ ਨਾ ਲੋੜਿਏ ਜੀ
ਜਿਹੜਾ ਆਸ ਕਰ ਕੇ ਡਿੱਗੇ ਆ ਦਵਾਰੇ, ਜਿਊ ਉਸ ਦਾ ਚਾਇ ਨਾ ਤੋੜੀਏ ਜੀ
ਸਿਦਕ ਬੰਨ੍ਹ ਕੇ ਜਿਹੜਾ ਚਰਨ ਲਾਗੇ, ਪਾਰ ਲਾਇ ਕੇ ਵਿਚ ਨਾ ਬੋੜੀਏ ਜੀ
ਵਾਰਿਸਸ਼ਾਹ ਮੀਆਂ ਜੇਂਦਾ ਕੋਈ ਨਾਹੀਂ, ਮਿਹਰ ਉਸ ਥੋਂ ਨਾਂਹਿ ਵਿਛੋੜੀਏ ਜੀ

੨੫੮

ਘੋੜਾ ਸਬਰ ਦਾ ਜ਼ਿਕਰ ਦੀ ਵਾਗ ਦੇ ਕੇ, ਨਫ਼ਸ ਮਾਰਨਾ ਕੰਮ ਭੁਜੰਗਿਆਂ ਦਾ
ਛੱਡ ਜ਼ਰਾਂ ਤੇ ਹੁਕਮ ਫਕੀਰ ਹੋਣਾ, ਏਹ ਕੰਮ ਹੈ ਮਾਹਣੂਆਂ ਚੰਗਿਆਂ ਦਾ
ਇਸ਼ਕ ਕਰਨ ਤੇ ਤੇਗ ਦੀ ਧਾਰ ਕੱਪਣ, ਨਾਹੀਂ ਕੰਮ ਏਹ ਭੁੱਖਿਆਂ ਨੰਗਿਆਂ ਦਾ
ਏਥੇ ਥਾਂਉਂ ਨਾਹੀਂ ਅੜਬੰਗਿਆਂ ਦਾ, ਫ਼ਕਰ ਕੰਮ ਹੈ ਸਿਰਾਂ ਥੋਂ ਲੰਘਿਆਂ ਦਾ
ਸ਼ੌਕ ਮਿਹਰ, ਤੇ ਸਿਦਕ, ਯਕੀਨ ਬਾਝੋਂ, ਕੇਹਾ ਫ਼ਾਇਦਾ ਟੁਕੜਿਆਂ ਮੰਗਿਆਂ ਦਾ
ਵਾਰਿਸਸ਼ਾਹ ਜੋ ਇਸ਼ਕ ਦੇ ਰੰਗ ਰੱਤੇ, ਕੁੰਦੀ ਆਪ ਹੈ ਰੰਗ ਬਿਰੰਗਿਆਂ ਦਾ

੨੫੯

ਜੋਗ ਕਰੇ ਸੋ ਮਰਨ ਥੀਂ ਹੋਏ ਅਸਥਿਰ, ਜੋਗ ਸਿੱਖੀਏ, ਸਿੱਖਣਾ ਆਇਆ ਈ
ਨਿਹਚਾ ਧਾਰ ਕੇ ਗੁਰੂ ਦੀ ਸੇਵ ਕਰੀਏ, ਏਹ ਵੀ ਜੋਗੀਆਂ ਦਾ ਫਰਮਾਇਆ ਈ
ਨਾਲ ਸਿਦਕ ਯਕੀਨ ਦੇ ਬੰਨ੍ਹ ਤਕਵਾ, ਧੰਨੇ ਪੱਥਰੋਂ ਰੱਬ ਨੂੰ ਪਾਇਆ ਈ
ਮੈਲ ਧੋਇ ਕੇ ਦਿਲੇ ਦੀ ਸਾਫ ਕੀਤੀ, ਤੁਰਤ ਗੁਰੂ ਨੇ ਰੱਬ ਵਿਖਾਇਆ ਈ
ਬੱਚਾ ਸੁੰਨ ਜੋ ਵਿਚ ਕਲਬੂਤ ਅੰਦਰ, ਸੱਚੇ ਰੱਬ ਨੇ ਥਾਉਂ ਬਣਾਇਆ ਈ

੨੬੦

ਮਾਲਾ ਮਣਕਿਆਂ ਵਿਚ ਜਿਉਂ ਇੱਕ ਧਾਗਾ, ਤਿਵੇਂ ਸਰਬ ਕੇ ਬੀਚ ਸਮਾਇ ਰਹਿਆ
ਸਭਾ ਜੀਂਵਦਿਆਂ ਨੂੰ ਹੈ ਜਾਨ ਵਾਂਙੂ, ਨਸ਼ਾ ਭੰਗ ਅਫੀਮ ਵਿਚ ਆਇ ਰਹਿਆ
ਜਿਵੇਂ ਪੱਤਰੋਂ ਮਹਿੰਦੀਉਂ ਰੰਗ ਰਚਿਆ, ਤਿਵੇਂ ਜਾਨ ਜਹਾਨ ਵਿਚ ਆਇ ਰਹਿਆ
ਜਿਵੇਂ ਰਕਤ ਸਰੀਰ ਵਿਚ ਸਾਸ ਅੰਦਰ, ਤਿਵੇਂ ਜੋਤ ਮੇਂ ਜੋਤ ਸਮਾਇ ਰਹਿਆ
ਰਾਂਝਾ ਬੰਨ੍ਹ ਕੇ ਖਰਚ ਹੈ ਮਗਰ ਲੱਗਾ, ਜੋਗੀ ਆਪਣਾ ਜ਼ੋਰ ਸਭ ਲਾਇ ਰਹਿਆ
ਤੇਰੇ ਦਵਾਰ ’ਤੇ ਆਣ ਮੁਹਤਾਜ ਹੋਇਆ, ਜੱਟ ਜੋਗੀ ਨੂੰ ਗਿਆਨ ਸਮਝਾਇ ਰਹਿਆ
ਵਾਰਿਸਸ਼ਾਹ ਮੀਆਂ ਜਿਸ ਨੂੰ ਇਸ਼ਕ ਲੱਗਾ, ਦੀਨ ਦੁਨੀਂ ਦੇ ਕੰਮ ਥੀਂ ਜਾਇ ਰਹਿਆ

੨੬੧

ਜੋਗੀ ਹੋ ਲਾਚਾਰ ਜਾਂ ਮਿਹਰ ਕੀਤੀ, ਤਦੋਂ ਚੇਲਿਆਂ ਬੋਲੀਆਂ ਮਾਰੀਆਂ ਨੇ

ਜੀਭਾਂ ਸਾਣ ਚੜ੍ਹਾਇ ਕੇ ਗਿਰਦ ਹੋਏ, ਜਿਵੇਂ ਤਿੱਖੀਆਂ ਤੇਜ਼ ਕਟਾਰੀਆਂ ਨੇ
ਵੇਖ ਸੋਹਣਾ ਰੰਗ ਜਟੇਟੜੇ ਦਾ, ਜੋਗ ਦੇਣ ਦੀਆਂ ਕਰੇ ਤਿਆਰੀਆਂ ਨੇ
ਜੋਗ ਦੇਂਹ ਨਾ ਮੂਲ ਨਿਮਾਣਿਆਂ ਨੂੰ, ਜਿਨ੍ਹਾਂ ਕੀਤੀਆਂ ਮਿਹਨਤਾਂ ਭਾਰੀਆਂ ਨੇ
ਠਰਕ ਮੁੰਡਿਆਂ ਦੇ ਲੱਗੇ ਜੋਗੀਆਂ ਨੂੰ, ਮਤੀਂ ਜਿਨ੍ਹਾਂ ਦੀਆਂ ਰੱਬ ਨੇ ਮਾਰੀਆਂ ਨੇ
ਵਾਰਿਸਸ਼ਾਹ ਖੁਸ਼ਾਮਤਾਂ ਸੋਹਣਿਆਂ ਦੀਆਂ, ਗੱਲਾਂ ਹੱਕ ਦੀਆਂ ਨਾ ਨਿਤਾਰੀਆਂ ਨੇ

੨੬੨

ਗ਼ੀਬਤ ਕਰਨ ਬੇਗਾਨੜੀ ਤਾਇਤ ਔਗਣ, ਸੱਤੇ ਆਦਮੀ ਏਹ ਗੁਨਾਹਗਾਰ ਹੁੰਦੇ
ਚੋਰ, ਚੁਗਲ ਤੇ ਕਿਰਤਘਣ, ਝੂਠ-ਬੋਲੇ, ਲੂਤੀ, ਲਾਵੜਾ, ਸੱਤਵਾਂ ਯਾਰ ਹੁੰਦੇ
ਅਸਾਂ ਜੋਗ ਨੂੰ ਨਹੀਂ ਗਲ ਬੰਨ੍ਹ ਬਹਿਣਾ, ਤੁਸੀਂ ਕਾਸ ਨੂੰ ਏਡ ਬੇਜ਼ਾਰ ਹੁੰਦੇ
ਵਾਰਿਸ ਜਿਨ੍ਹਾਂ ਉਮੀਦ ਨਾ ਤਾਂਘ ਕਾਈ, ਬੇੜੇ ਤਿਨ੍ਹਾਂ ਦੇ ਆਕਬਤ ਪਾਰ ਹੁੰਦੇ

੨੬੩

ਰਲ ਚੇਲਿਆਂ ਕਾਵਸ਼ਾਂ ਕੀਤੀਆਂ ਨੇ, ਬਾਲ ਨਾਥ ਨੂੰ ਪਕੜ ਪਥੱਲਿਉ ਨੇ
ਛੱਡ ਦਵਾਰ, ਉਖਾੜ ਭੰਡਾਰ ਚੱਲੇ, ਜਾਇ ਰੰਦ ਤੇ ਵਾਟ ਸਭ ਮੱਲਿਉ ਨੇ
ਸੇਲ੍ਹੀਆਂ ਟੋਪੀਆਂ ਮੁੰਦਰਾਂ ਸੱਟ ਘੱਤੇ, ਮੋੜ ਗੋਦੜੀ ਨਾਥ ਤੇ ਘੱਲਿਉ ਨੇ
ਵਾਰਿਸਸ਼ਾਹ ਨਾ ਰੱਬ ਬਖੀਲ ਹੋਵੇ, ਚਾਰੇ ਰਾਹ ਨਸੀਬ ਦੇ ਮੱਲਿਉ ਨੇ

੨੬੪

ਸੁੰਞਾ ਲੋਕ ਬਖੀਲ ਤੇ ਬਾਬ ਮੰਦੀ, ਮੇਰਾ ਰੱਬ ਬਖੀਲ ਨਾ ਲੋੜੀਏ ਜੀ
ਕੀਚੈ ਗ਼ੌਰ ਤੇ ਕੰਮ ਬਣਾਇ ਦਿੱਚੈ, ਮਿਲੇ ਸਿਰਾਂ ਨੂੰ ਨਾਂਹਿ ਵਿਛੋੜੀਏ ਜੀ
ਏਹ ਹੁਕਮ ਤੇ ਹੁਸਨ ਨਾ ਨਿੱਤ ਹੁੰਦੇ, ਨਾਲ ਆਜਜ਼ਾਂ ਕਰੋ ਨਾ ਜ਼ੋਰੀਏ ਜੀ
ਕੋਈ ਕੰਮ ਗਰੀਬ ਦਾ ਕਰੇ ਜ਼ਾਇਆ, ਸਗੋਂ ਓਸ ਨੂੰ ਹਟਕੀਏ ਹੋੜੀਏ ਜੀ
ਬੇੜਾ ਲਾਵਣਾ ਹੋਵੇ ਮੁਸਾਫਰਾਂ ਦਾ, ਪਾਰ ਲਾਈਏ ਵਿਚ ਨਾ ਬੋੜੀਏ ਜੀ
ਜ਼ਿਮੀਂ ਨਾਲ ਨਾ ਮਾਰੀਏ ਫੇਰ ਆਪੇ, ਹੱਥੀਂ ਜਿਨ੍ਹਾਂ ਨੂੰ ਚਾੜ੍ਹੀਏ ਘੋੜੀਏ ਜੀ
ਭਲਾ ਕਰਦਿਆਂ ਢਿੱਲ ਨਾ ਮੂਲ ਕੀਚੈ, ਕਿੱਸਾ ਤੂਲ ਦਰਾਜ਼ ਨਾ ਟੋਰੀਏ ਜੀ
ਵਾਰਿਸਸ਼ਾਹ ਯਤੀਮ ਦੀ ਗ਼ੌਰ ਕਰੀਏ, ਹੱਥ ਆਜਜ਼ਾਂ ਦੇ ਨਾਲ ਜੋੜੀਏ ਜੀ

੨੬੫

ਧੁਰੋਂ ਹੁੰਦੜੇ ਕਾਵਸ਼ਾਂ ਵੈਰ ਆਏ, ਬੁਰੀਆਂ ਚੁਗਲੀਆਂ, ਧ੍ਰੋਹ, ਬਖੀਲੀਆਂ ਓ
ਮੈਨੂੰ ਤਰਸ ਆਇਆ ਵੇਖ ਜ਼ੁਹਦ ਤੇਰਾ, ਗੱਲਾਂ ਮਿੱਠੀਆਂ ਬਹੁਤ ਰਸੀਲੀਆਂ ਓ
ਪਾਣੀ ਦੁੱਧ ਵਿੱਚੋਂ ਜਾਇ ਤਦੋਂ ਨਿਕਲ, ਜਦੋਂ ਛਿੱਲ ਕੇ ਪਾਂਵਦੇ ਤੀਲੀਆਂ ਓ
ਗੁਰੂ ਦਬਕਿਆਂ, ਮੁੰਦਰਾਂ ਝੱਬ ਲਿਆਵੇ, ਛੱਡ ਦਿਓ ਗੱਲਾਂ ਅਣਖੀਲੀਆਂ ਓ
ਨਹੀਂ ਡਰਨ ਹੁਣ ਮਰਨ ਥੀਂ ਭੌਰ ਆਸ਼ਕ, ਜਿਨ੍ਹਾਂ ਸੂਲੀਆਂ ਸਿਰਾਂ ਤੇ ਸੀਲੀਆਂ ਓ

ਵਾਰਿਸਸ਼ਾਹ ਫਿਰ ਨਾਥ ਨੇ ਹੁਕਮ ਕੀਤਾ, ਕੱਢ ਅੱਖੀਆਂ ਨੀਲੀਆਂ ਪੀਲੀਆਂ ਓ

੨੬੬

ਚੇਲਿਆਂ ਗੁਰੂ ਦਾ ਬਚਨ ਪਰਵਾਨ ਕੀਤਾ, ਜਾਇ ਸੁਰਗ ਦੀਆਂ ਮਿੱਟੀਆਂ ਮੇਲੀਆਂ ਨੇ
ਸੱਭਾ ਤਿੰਨ ਸੌ ਸੱਠ ਜਾਂ ਭਵੇਂ ਤੀਰਥ, ਵਾਰ ਗੁਰਾਂ ਦੇ ਮੰਤਰਾਂ ਕੀਲੀਆਂ ਨੇ
ਨੌਵੇਂ ਨਾਥ ਬਵੰਜੜਾ ਬੀਰ ਆਏ, ਚੌਸਠ ਜੋਗਨਾਂ ਨਾਲ ਰਸੀਲੀਆਂ ਨੇ
ਛੀ ਜਤੀ ਤੇ ਦਸੇ ਅਵਤਾਰ ਆਏ, ਵਿਚ ਆਬ ਹਯਾਤ ਦੇ ਝੀਲੀਆਂ ਨੇ

੨੬੭

ਦਿਨ ਚਾਰ ਬਣਾਇ ਸੁਕਾਇ ਮੁੰਦਰਾਂ, ਬਾਲਨਾਥ ਦੀ ਨਜ਼ਰ ਗੁਜ਼ਾਰੀਆਂ ਨੇ
ਗੁੱਸੇ ਨਾਲ ਵਿਗਾੜ ਕੇ ਗੱਲ ਸਾਰੀ, ਡਰਦੇ ਗੁਰੂ ਥੀਂ ਚਾਇ ਸਵਾਰੀਆਂ ਨੇ
ਜ਼ੋਰਾਵਰਾਂ ਦੀ ਗੱਲ ਹੈ ਬਹੁਤ ਮੁਸ਼ਕਲ, ਜਾਣ ਬੁਝ ਕੇ ਬਦੀ ਵਿਸਾਰੀਆਂ ਨੇ
ਗੁਰੂ ਕਿਹਾ ਸੋ ਉਹਨਾਂ ਪਰਵਾਨ ਕੀਤਾ, ਨਰਦਾਂ ਪੁੱਠੀਆਂ ਤੇ ਬਾਜ਼ੀ ਹਾਰੀਆਂ ਨੇ
ਘੁੱਟ ਵੱਟ ਕੇ ਸੰਮ ਬੁਕੰਮ ਹੋਏ, ਕਾਈ ਮੋੜ ਕੇ ਗੱਲ ਨਾ ਸਾਰੀਆਂ ਨੇ
ਲਿਆਇ ਉਸਤਰਾ ਗੁਰੂ ਦੇ ਹੱਥ ਦਿੱਤਾ, ਜੋਗੀ ਕਰਨ ਦੀ ਨੀਤ ਚਾ ਧਾਰੀਆਂ ਨੇ
ਵਾਰਿਸ ਸ਼ਾਹ ਬਿਨ ਹੁਕਮ ਦੇ ਪਏ ਪੁੱਠੀ, ਲੱਖ ਵੈਰੀਆ ਧਿੱਕ ਕੇ ਮਾਰੀਆਂ ਨੇ

੨੬੮

ਬਾਲਨਾਥ ਨੇ ਸਾਮ੍ਹਣੇ ਸੱਦ ਧੀਦੋ, ਜੋਗ ਦੇਣ ਨੂੰ ਪਾਸ ਬਹਾਲਿਆ ਸੂ
ਰੋਡ ਭੋਡ ਹੋਇਆ ਸਵਾਹ ਮਲੀ ਮੂੰਹ 'ਤੇ, ਸੱਭਾ ਕੋੜਮੇਂ ਦਾ ਨਾਉਂ ਗਾਲਿਆ ਸੂ
ਕੰਨ ਪਾੜ ਕੇ ਝਾੜ ਕੇ ਹਿਰਸ ਹਸਰਤ, ਇਕ ਪਲਕ ਵਿਚ ਮੁੰਨ ਵਿਖਾਲਿਆ ਸੂ
ਜੇਹਾ ਪੁੱਤਰਾਂ ਤੇ ਮਾਪੇ ਮਿਹਰ ਕਰਦੇ; ਜਾਪੇ ਦੁੱਧ ਪਿਵਾਇਕੇ ਪਾਲਿਆ ਸੂ
ਸਵਾਹ ਅੰਗ ਰਮਾਇ ਸਿਰ ਮੁੰਨ ਅੱਖੀਂ, ਪਾਇ ਮੁੰਦਰਾਂ ਚਾ ਨਵ੍ਹਾਲਿਆ ਸੂ
ਖ਼ਬਰਾਂ ਕੁਲ ਜਹਾਨ ਵਿਚ ਖਿੰਡ ਗਈਆਂ, ਰਾਂਝਾ ਜੋਗੀੜਾ ਸਾਰ ਵਿਖਾਲਿਆ ਸੂ
ਵਾਰਿਸਸ਼ਾਹ ਮੀਆਂ ਸੁਨਿਆਰ ਵਾਂਗੂੰ, ਜੱਟ ਫੇਰ ਮੁੜ ਭੰਨ ਕੇ ਗਾਲਿਆ ਸੂ

੨੬੯

ਦਿੱਤੀ ਦੀਖਣਾ ਰੱਬ ਦੀ ਯਾਦ ਦੱਸੀ, ਗੁਰੂ ਜੋਗ ਦੇ ਭੇਤ ਨੂੰ ਪਾਈਏ ਜੀ
ਨ੍ਹਾਇ ਧੋਇ ਕੇ ਖ਼ੂਬ ਬਿਭੂਤ ਮਲੀਏ, ਚਾਇ ਕਿਸਵਤ ਅੰਗ ਵਟਾਈਏ ਜੀ
ਸਿੰਙੀ ਫਾਹੁੜੀ ਖੱਪਰੀ ਹੱਥ ਲੈ ਕੇ, ਪਹਿਲਾਂ ਰੱਬ ਦਾ ਨਾਉਂ ਧਿਆਈਏ ਜੀ
ਨਗਰ ਅਲਖ ਜਗਾਇਕੇ ਜਾਇ ਵੜੀਏ, ਪਾਪ ਜਾਣ ਜੇ ਨਾਦ ਵਜਾਈਏ ਜੀ
ਸੁਖੀ ਦਵਾਰ ਵੱਸੇ, ਜੋਗੀ ਭੀਖ ਮਾਂਗੇ, ਦੇਣੀ ਦੁਆਇ ਅਸੀਸ ਸੁਣਾਈਏ ਜੀ
ਇਸੀ ਭਾਂਤ ਸੇ, ਜੋਗੀ ਭੀਖ ਲੈ ਕੇ, ਮਸਤ ਲਟਕਦੇ ਦਵਾਰ ਕੋ ਆਈਏ ਜੀ
ਵੱਡੀ ਮਾਂ ਹੀ ਜਾਣ ਕੇ ਕਰੋ ਨਿਹਚਾ, ਛੋਟੀ ਭੈਣ ਮਿਸਾਲ ਕਰਾਈਏ ਜੀ

ਵਾਰਿਸਸ਼ਾਹ ਯਕੀਨ ਦੀ ਕੁੱਲ੍ਹਾ ਥੱਪੀ, ਸੱਚੇ ਹੱਕ ਹੀ ਹੱਕ ਠਹਿਰਾਈਏ ਜੀ

੨੭੦

ਰਾਂਝਾ ਆਖਦਾ ਪਵੇ ਨਾ ਮਗਰ ਮੇਰੇ, ਕਦੇ ਕਹਿਰ ਦੀ ਵਾਗ ਹਟਾਈਏ ਜੀ
ਗੁਰੂ ਮੱਤ ਤੇਰੀ ਸਾਨੂੰ ਨਹੀਂ ਫਬਦੀ, ਗਲ ਘੁੱਟ ਕੇ ਚਾਇ ਲੰਘਾਈਏ ਜੀ
ਪਹਿਲੋਂ ਚੇਲਿਆਂ ਨੂੰ ਚਾਇ ਹੀਜ ਕਰੀਏ, ਪਿੱਛੋਂ ਜੋਗ ਦੀ ਰੀਤ ਬਤਾਈਏ ਜੀ
ਇਕ ਵਾਰ ਜੋ ਦੇਮਣਾ ਦੱਸ ਛੱਡੋ, ਘੜੀ ਘੜੀ ਨਾ ਗੁਰੂ ਅਕਾਈਏ ਜੀ
ਕਰਤੂਤ ਜੇ ਏਹ ਸੀ ਸੱਭ ਤੇਰੀ, ਮੂੰਡੇ ਠੱਗ ਕੇ ਲੀਕ ਨਾ ਲਈਏ ਜੀ
ਵਾਰਿਸਸ਼ਾਹ ਸ਼ਗਿਰਦ ਤੇ ਚੇਲੜੇ ਨੂੰ ਕਾਈ ਭਲੀ ਹੀ ਮੱਤ ਸਿਖਾਈਏ ਜੀ

੨੭੧

ਕਹੇ ਨਾਥ, ਰੰਝੇਟਿਆ ! ਸਮਝ ਭਾਈ, ਸਿਰ ਚਾਇਓ ਜੋਗ ਭਰੋਚੜੀ ਨੂੰ
ਅਲਖ ਨਾਦ ਵਜਾਇਕੇ ਕਰੋ ਨਿਹਚਾ, ਮੇਲ ਲਿਆਵਣਾ ਟੁਕੜੇ ਰੋਟੜੀ ਨੂੰ
ਅਸੀਂ ਮੁਖ ਆਲੂਦ ਨਾ ਜੂਠ ਕਰੀਏ, ਚਾਰ ਲਿਆਈਏ ਆਪਣੀ ਖੋਤੜੀ ਨੂੰ
ਵੱਡੀ ਮਾਉਂ ਬਰਾਬਰ ਜਾਣੀਏ ਵੋ, ਅਤੇ ਭੈਣ ਬਰੋਬਰਾਂ ਛੋਟੜੀ ਨੂੰ
ਜਤੀ ਸਤੀ ਨਿਮਾਣਿਆਂ ਹੋਇ ਰਹੀਏ, ਸਾਬਤ ਰਖੀਏ ਏਸ ਲੰਗੋਟੜੀ ਨੂੰ
ਵਾਰਿਸਸ਼ਾਹ ਮੀਆਂ ਲੈ ਕੇ ਛੁਰੀ ਕਾਈ, ਵੱਢ ਦੂਰ ਕਰੀਂ ਏਸ ਬੋਟੜੀ ਨੂੰ

੨੭੨

ਸਾਬਤ ਹੋਇ ਲੰਗਟੋੜੀ ਸੁਣੀਂ ਨਾਥਾ, ਕਾਏ ਝੁੱਗੜਾ ਚਾਇ ਉਜਾੜਦਾ ਮੈਂ
ਜੀਭ ਇਸ਼ਕ ਥੋਂ ਰਹੇ ਜੇ ਚੁੱਪ ਮੇਰੀ, ਕਾਏ ਏਡੜੇ ਪਾੜਨੇ ਪਾੜਦਾ ਮੈਂ
ਏਸ ਜੀਊ ਨੂੰ ਨੱਢੜੀ ਮੋਹ ਲੀਤਾ, ਨਿੱਤ ਫ਼ਕਰ ਦਾ ਨਾਉਂ ਚਿਤਾਰਦਾ ਮੈਂ
ਜੀਊ ਮਾਰ ਕੇ ਰਹਿਣ ਜੇ ਹੋਏ ਮੇਰਾ, ਏਡੇ ਮਾਮਲੇ ਕਾਸ ਨੂੰ ਹਾਰਦਾ ਮੈਂ
ਜੇ ਤਾਂ ਮਸਤ ਉਜਾੜ ਚ ਜਾਇ ਬਹਿੰਦਾ, ਮਹੀਂ ਸਿਆਲਾਂ ਦੀਆਂ ਕਾਸਨੂੰ ਚਾਰਦਾ ਮੈਂ
ਸਿਰ ਰੋੜ ਕਰਾਇ ਕਿਉਂ ਕੰਨ ਪਾਟਣ, ਜੇ ਤਾਂ ਕਿਬਰ ਹੰਕਾਰ ਨੂੰ ਮਾਰਦਾ ਮੈਂ
ਜੇ ਮੈਂ ਜਾਣਦਾ ਕੰਨ ਤੂੰ ਪਾੜ ਮਾਰੇਂ, ਏਹ ਮੁੰਦਰਾਂ ਮੂਲ ਨਾ ਸਾੜਦਾ ਮੈਂ
ਜੇ ਮੈਂ ਜਾਣਦਾ ਹਸਣੋਂ ਮਨ੍ਹਾਂ ਕਰਨਾ, ਤੇਰੇ ਟਿੱਲੇ ਤੇ ਧਾਰ ਨਾ ਮਾਰਦਾ ਮੈਂ
ਇਕੇ ਕੰਨ ਸਵਾਰ ਦੇ ਫੇਰ ਮੇਰੇ' ਇਕੇ ਘਤੂੰ ਦਲੈਤ ਸਰਕਾਰ ਦਾ ਮੈਂ
ਹੋਰ ਵਾਇਦਾ ਫਿਕਰ ਨਾ ਕੋਈ ਮੈਨੂੰ, ਵਾਰਿਸ ਰਖਦਾ ਹਾਂ ਗ਼ਮ ਯਾਰ ਦਾ ਮੈਂ

੨੭੩

ਖਾ ਰਿਜ਼ਕ ਹਲਾਲ ਤੇ ਸੱਚ ਬੋਲੇਂ, ਛੱਡ ਦੇਹ ਤੂੰ ਯਾਰੀਆਂ ਚੋਰੀਆਂ ਵੋ
ਤੋਬਾ ਕਰੇਂ ਤਕਸੀਰ ਮੁਆਫ਼ ਤੇਰੀ, ਜਿਹੜੀਆਂ ਪਿਛਲੀਆਂ ਸਫ਼ਾਂ ਨਿਘੋਰੀਆਂ ਵੋ

ਉਹ ਛੱਡ ਚਾਲੇ ਗਵਾਰਪੁਣੇ ਵਾਲੇ, ਚੰਨੇ ਪਾੜ ਕੇ ਘੱਤੀਉ ਮੋਰੀਆਂ ਵੇ
ਪਿੱਛਾ ਛੱਡ ਜੱਟਾ,ਲਈਆਂ ਸਾਂਭ ਖਸਮਾਂ,ਜਿਹੜੀਆਂ ਪਾੜੀਉ ਖੰਡ ਦੀਆਂ ਬੋਰੀਆਂ ਵੇ
ਜੋਇ ਰਾਹਕਾਂ ਜੋਤਰੇ ਲਾਇ ਦਿੱਤੇ, ਜਿਹੜੀਆਂ ਅਰਲੀਆਂ ਭੰਨ੍ਹੀਆਂ ਧੋਰੀਆਂ ਵੇ
ਧੋਇ ਧਾਇ ਕੇ ਮਾਲਕਾਂ ਵਰਤ ਲਈਆਂ, ਜਿਹੜੀਆਂ ਚਾਟੀਆਂ ਕੀਤੀਉਂ ਖੋਰੀਆਂ ਵੇ
ਰਲੇ ਵਿਚ ਤਹਿੰ ਰੇੜ੍ਹਿਆ ਕੰਮ ਚੋਰੀ, ਕੋਈ ਖ਼ਰਚੀਆਂ ਨਾਹੀਉਂ ਬੋਰੀਆਂ ਵੇ
ਛੱਡ ਸਭ ਬੁਰਿਆਈਆਂ ਖ਼ਾਕ ਹੋ ਜਾ, ਨਾ ਕਰ ਨਾਲ ਜਗਤ ਦੇ ਜ਼ੋਰੀਆਂ ਵੇ
ਤੇਰੀ ਆਜਜ਼ੀ ਇਜਜ਼ ਮਨਜ਼ੂਰ ਕੀਤਾ, ਤਾਂ ਮੈਂ ਮੁੰਦਰਾਂ ਕੰਨ ਵਿਚ ਸੋਰੀਆਂ ਵੇ
ਵਾਰਿਸਸ਼ਾਹ ਨਾ ਆਦਤਾਂ ਜਾਂਦੀਆਂ ਨੇ, ਭਾਵੇਂ ਕੱਟੀਏ ਪੋਰੀਆਂ ਪੋਰੀਆਂ ਵੇ

੨੭੪

ਨਾਥਾ ਜਿਉਂਦਿਆ ਮਰਨ ਹੈ ਖਰਾ ਔਖਾ, ਸਾਥੋਂ ਏਹ ਨਾ ਵਾਇਦੇ ਹੋਵਣੇ ਨੀ
ਅਸੀਂ ਜੱਟ ਹਾਂ ਨ੍ਹਾੜੀਆਂ ਕਰਨ ਵਾਲੇ. ਅਸਾਂ ਕੱਚਕੜੇ ਨਹੀਂ ਪਰੋਵਣੇ ਨੀ
ਅਸੀਂ ਕੰਨ ਪੜਾਇ ਕੇ ਖ਼ਵਾਰ ਹੋਏ, ਸਾਥੋਂ ਨਹੀਂ ਹੁੰਦੇ ਏਡੇ ਝੋਵਣੇ ਨੀ
ਸਾਥੋਂ ਖੱਪਰੀ ਨਾਦ ਨਾ ਜਾਏ ਸਾਂਭੀ, ਅਸਾਂ ਢੱਗੇ ਹੀ ਅੰਤ ਨੂੰ ਜੋਵਣੇ ਨੀ
ਰੰਨਾਂ ਨਾਲ ਜੋ ਵਰਜਦੇ ਚੇਲਿਆਂ ਨੂੰ, ਏਹ ਗੁਰੂ ਨਾ ਬੰਨ੍ਹ ਕੇ ਚੋਵਣੇ ਨੀ
ਰੰਨਾਂ ਦੇਣ ਗਾਲ੍ਹੀਂ ਅਸੀਂ ਚੁੱਪ ਰਹੀਏ, ਏਡੇ ਸਬਰ ਦੇ ਪੈਰ ਕਿਸ ਧੋਵਣੇ ਨੀ
ਹੱਸ ਖੇਡਣਾਂ ਤੁਸਾਂ ਦਾ ਮਨ੍ਹਾ ਕੀਤਾ, ਅਸਾਂ ਧੂੰਏਂ ਦੇ ਗੋਹੇ ਕਹੇ ਢੋਵਣੇ ਨੀ
ਵਾਰਿਸਸ਼ਾਹ ਕੀ ਜਾਣੀਏ ਅੰਤ ਆਖ਼ਰ, ਖੱਟੇ ਚੋਵਣੇ ਕਿ ਮਿਠੇ ਚੋਵਣੇ ਨੀ

੨੭੫

ਛੱਡ ਚੋਰੀਆਂ ਯਾਰੀਆਂ ਦਗ਼ਾ ਜੱਟਾ, ਬਹੁਤ ਔਖੀਆਂ ਏਹ ਫ਼ਕੀਰੀਆਂ ਨੀ
ਜੋਗ ਜਾਲਣਾ ਸਾਰ ਦਾ ਨਿਗਲਣਾ ਏ, ਏਸ ਜੋਗ ਵਿਚ ਬਹੁਤ ਜ਼ਹੀਰੀਆਂ ਨੀ
ਜੋਗੀ ਨਾਲ ਨਸੀਹਤਾਂ ਹੋਇ ਜਾਂਦਾ, ਜਿਵੇਂ ਊਠ ਦੇ ਨੱਕ ਨਕੀਰੀਆਂ ਨੀ
ਤੂੰਬਾ, ਸਿਮਰਨਾ, ਖੱਪਰੀ, ਨਾਦ, ਸਿੰਙੀ, ਚਿਮਟਾ, ਭੰਗ, ਨਲਯੇਰ, ਜ਼ੰਜੀਰੀਆਂ ਨੀ
ਛੱਡ ਤ੍ਰੀਮਤਾਂ ਦੀ ਝਾਕ, ਹੋਇ ਜੋਗੀ, ਫ਼ਕਰ ਨਾਲ ਜਹਾਨ ਕੀ ਸੀਰੀਆਂ ਨੀ
ਵਾਰਿਸਸ਼ਾਹ ਏਹ ਜੱਟ ਫ਼ਕੀਰ ਹੋਇਆ, ਨਹੀਂ ਹੁੰਦੀਆਂ ਗੱਧੇ ਥੋਂ ਪੀਰੀਆਂ ਨੀ

੨੭੬

ਸਾਨੂੰ ਜੋਗ ਦੀ ਰੀਝ ਤਦੋਕਣੀ ਸੀ, ਜਦੋਂ ਹੀਰ ਸਿਆਲ ਮਹਿਬੂਬ ਕੀਤੇ
ਛੱਡ ਦੇਸ ਸ਼ਰੀਕ ਕਬੀਲੜੇ ਨੂੰ, ਅਸਾਂ ਸ਼ਰਮ ਦੇ ਤੌਰ ਮਹਿਬੂਬ ਕੀਤੇ
ਰਲ ਹੀਰ ਦੇ ਨਾਲ ਸੀ ਉਮਰ ਜਾਲੀ, ਅਸਾਂ ਮਜ਼ੇ ਜਵਾਨੀ ਦੇ ਖ਼ੂਬ ਕੀਤੇ
ਹੀਰ ਛੱਤਿਆਂ ਨਾਲ, ਮੈਂ ਮੱਸ ਭਿੰਨਾ, ਅਸਾਂ ਦੋਹਾਂ ਨੇ ਨਸ਼ੇ ਮਰਗ਼ੂਬ ਕੀਤੇ
ਹੋਇਆ ਰਿਜ਼ਕ ਉਦਾਸ ਤੇ ਗੱਲ ਹੱਲੀ, ਵਿਆਹ ਦੇ ਮਾਪਿਆਂ ਚਾ ਅਸਲੂਬ ਕੀਤੇ

ਦਿਹਾਂ ਕੰਡ ਦਿੱਤੀ ਭਵੀਂ ਬੁਰੀ ਸਾਇਤ, ਨਾਲ ਖੇੜਿਆਂ ਦੇ ਮਨਸੂਬ ਕੀਤੇ
ਪਿਆ ਵਖ਼ਤ ਤਾਂ ਜੋਗ ਵਿਚ ਆਣ ਫਾਥੇ, ਏਹ ਵਾਇਦੇ ਆਣ ਮਤਲੂਬ ਕੀਤੇ
ਏਹ ਇਸ਼ਕ ਨਾ ਟਲੇ ਪੈਗੰਬਰਾਂ ਥੋਂ, ਥੋਬੇ ਇਸ਼ਕ ਥੀਂ ਹੱਡ ਅੱਯੂਬ ਕੀਤੇ
ਇਸ਼ਕ ਨਾਲ ਫ਼ਰਜ਼ੰਦ ਅਜ਼ੀਜ਼ ਯੂਸਫ, ਨਾਹਰੇ ਦਰਦ ਦੇ ਬਹੁਤ ਯਾਕੂਬ ਕੀਤੇ
ਏਸ ਜ਼ੁਲਫ਼ ਜ਼ੰਜੀਰ ਮਹਿਬੂਬ ਦੀ ਨੇ, ਵਾਰਿਸਸ਼ਾਹ ਜੇਹੇ ਮਜਜ਼ੂਬ ਕੀਤੇ

੨੭੭

ਨਾਥ ਮੀਟ ਅੱਖੀਂ ਦਰਗਾਹ ਅੰਦਰ, ਨਾਲੇ ਅਰਜ਼ ਕਰਦਾ ਨਾਲੇ ਸੰਗਦਾ ਜੀ
ਦਰਗਾਹ ਲਾਉਬਾਲੀ ਹੈ ਹੱਕ ਵਾਲੀ, ਉੱਥੇ ਆਦਮੀ ਬੋਲ ਨਾ ਹੰਗਦਾ ਜੀ
ਆਸਮਾਨ ਤੇ ਜ਼ਿਮੀਂ ਦਾ ਤੂੰ ਵਾਰਿਸ, ਤੇਰਾ ਵੱਡਾ ਪਸਾਰ ਹੈ ਰੰਗ ਦਾ ਜੀ
ਰਾਂਝਾ ਜੱਟ ਫ਼ਕੀਰ ਹੋਇ ਆਇ ਬੈਠਾ, ਲਾਹ ਆਸਰਾ ਨਾਮ ਤੇ ਨੰਗ ਦਾ ਜੀ
ਸਭ ਛੱਡ ਬੁਰਿਆਈਆਂ ਬੰਨ੍ਹ ਫ਼ਕਵਾ, ਲਾਹ ਆਸਰਾ ਸਾਕ ਤੇ ਅੰਗ ਦਾ ਜੀ
ਐਸਾ ਇਸ਼ਕ ਨੇ ਮਾਰ ਹੈਰਾਨ ਕੀਤਾ, ਸੜ ਗਿਆ ਜਿਉਂ ਅੰਗ ਪਤੰਗ ਦਾ ਜੀ
ਕੰਨ ਪਾੜ, ਮੁਨਾਇ ਕੇ ਸੀਸ ਦਾੜ੍ਹੀ, ਪੀਏ ਬਹਿ ਪਿਆਲੜਾ ਭੰਗ ਦਾ ਜੀ
ਜੋਗੀ ਹੋਇ ਕੇ ਦੇਸ ਤਿਆਗ ਆਇਆ, ਰਿਜ਼ਕ ਰੋਹੀ ਜਿਉਂ ਕੂੰਜ ਕੁਲੰਗ ਦਾ ਜੀ
ਕੀਕੂੰ ਹੁਕਮ ਹੈ ਖੋਲ੍ਹ ਕੇ ਕਹੋ ਅਸਲੀ, ਰਾਂਝਾ ਹੋਇ ਜੋਗੀ ਹੀਰ ਮੰਗਦਾ ਜੀ
ਹੋਇਆ ਹੁਕਮ ਦਰਗਾਹ ਥੀਂ ਹੀਰ ਬਖਸ਼ੀ, ਬੇੜਾ ਲਾਇ ਦਿੱਤਾ ਅਸਾਂ ਢੰਗ ਦਾ ਜੀ
ਪੰਜਾਂ ਪੀਰਾਂ ਦਰਗਾਹ ਵਿਚ ਅਰਜ਼ ਕੀਤਾ, ਦਿਉ ਫ਼ਕਰ ਨੂੰ ਚਰਮ ਪਲੰਗ ਦਾ ਜੀ
ਵਾਰਿਸਸ਼ਾਹ ਹੁਣ ਜਿਨ੍ਹਾਂ ਨੂੰ ਰੱਬ ਬਖ਼ਸ਼ੇ, ਤਿਨਾਂ ਨਾਲ ਕੀ ਮਹਿਕਮਾ ਜੰਗ ਦਾ ਜੀ

੨੭੮

ਨਾਥ ਖੋਲ੍ਹ ਅੱਖੀਂ ਕਿਹਾ ਰਾਂਝਣੇ ਨੂੰ, ਬੱਚਾ ਜਾਹ ਤੇਰਾ ਕੰਮ ਹੋਇਆ ਈ
ਫੱਲ ਆਇ ਲੱਗਾ ਓਸ ਬੂਟੜੇ ਨੂੰ, ਜਿਹੜਾ ਵਿਚ ਦਰਗਾਹ ਦੇ ਬੋਇਆ ਈ
ਹੀਰ ਬਖ਼ਸ਼ ਦਿੱਤੀ ਸੱਚੇ ਰੱਬ ਤੈਨੂੰ, ਮੋਤੀ ਲਾਲ ਦੇ ਨਾਲ ਪਰੋਇਆ ਈ
ਚੜ੍ਹ ਦੌੜ ਕੇ ਜਿੱਤ ਲੈ ਖੇੜਿਆਂ ਨੂੰ, ਬੱਚਾ ਸੋਨ ਤੈਨੂੰ ਭਲਾ ਹੋਇਆ ਈ
ਕਮਰ ਕਸ ਉਦਾਸੀਆਂ ਬੰਨ੍ਹ ਲਈਆਂ, ਜੋਗੀ ਤੁਰਤ ਤਿਆਰ ਵੀ ਹੋਇਆ ਈ
ਖ਼ੁਸ਼ੀ ਹੋਇ ਕੇ ਕਰੋ ਵਿਦਾ ਮੈਨੂੰ, ਹੱਥ ਬੰਨ੍ਹ ਕੇ ਆਣ ਖਲੋਇਆ ਈ
ਵਾਰਿਸਸ਼ਾਹ ਜਾਂ ਨਾਥ ਨੇ ਵਿਦਾ ਕੀਤਾ, ਟਿਲਿਉਂ ਉਤਰਦਾ ਪੱਤਰਾ ਹੋਇਆ ਈ

੨੭੯

ਜੋਗੀ ਨਾਥ ਥੋਂ ਖ਼ੁਸ਼ੀ ਲੈ ਵਿਦਾ ਹੋਇਆ, ਛੁੱਟਾ ਬਾਜ਼ ਜਿਉਂ ਤੇਜ਼ ਤਰਾਰਿਆਂ ਨੂੰ
ਇੱਕ ਪਲਕ ਵਿੱਚ ਕੰਮ ਜਾਂ ਹੋਇ ਗਇਆ ਲਗੀ, ਅੱਗ ਜੁ ਜੋਗੀਆ ਸਾਰਿਆਂ ਨੂੰ
ਮੁੜ ਕੇ ਧੀਦੋ ਨੇ ਇੱਕ ਜਵਾਬ ਦਿੱਤਾ, ਓਹਨਾਂ ਚੇਲਿਆਂ ਹੋਸਿਆਰਿਆਂ ਨੂੰ

ਭਲੇ ਕਰਮ ਜੇ ਹੋਣ ਤਾਂ ਜੋਗ ਪਾਈਏ, ਜੋਗ ਮਿਲੇ ਨਾ ਰੱਬ ਦਿਆਂ ਮਾਰਿਆਂ ਨੂੰ
ਅਸੀਂ ਜੱਟ ਅਣਜਾਣ ਸਾਂ ਫਾਸ ਗਏ, ਕਰਮ ਕੀਤਾ ਸੂ ਅਸਾਂ ਵੇਚਾਰਿਆਂ ਨੂੰ
ਵਾਰਿਸਸ਼ਾਹ ਜਾਂ ਰੱਬ ਹੈ ਕਰਮ ਕਰਦਾ, ਹੁਕਮ ਹੁੰਦਾ ਹੈ ਨੇਕ ਸਿਤਾਰਿਆਂ ਨੂੰ

੨੮੦

ਤੂੰ ਤਾਂ ਜੋਗ ਲੀਤਾ ਨਾਲ ਸਾਹਿਬੀ ਦੇ, ਗੋਸ਼ੇ ਨਾਲ ਕਮਾਨ ਦੇ ਚਾਇ ਲੀਤੇ
ਭਲੇ ਮਿਲਦਿਆਂ ਟਿੱਲੇ ਤੇ ਆਇ ਚੜ੍ਹਿਉ, ਜੋਗ ਗਲ ਦੇ ਨਾਲ ਤੂੰ ਆਇ ਲੀਤੇ
ਕੋਈ ਪਾਇ ਭੁਲਾਵੜਾ ਠੱਗਿਉ ਈ, ਸਿਰ ਗੁਰੂ ਦੇ ਜਾਦੂੜਾ ਪਾਇ ਲੀਤੇ
ਵਾਰਿਸਸ਼ਾਹ ਤੂੰ ਜੋਗ ਦਾ ਲਿਆ ਧਾੜਾ, ਹਕ ਜੋਗ ਨੂੰ ਅਗੇ-ਤੂੰ ਲਾਇ ਲੀਤੇ

੨੮੧

ਜਦੋਂ ਕਰਮ ਸਾਈਂ ਦਾ ਕਰੇ ਮੱਦਤ, ਬੇੜਾ ਪਾਰ ਹੋ ਜਾਏ ਨਿਮਾਣਿਆਂ ਦਾ
ਲਹਿਣਾ ਕਰਜ਼ ਨਾਹੀਂ ਬੂਹੇ ਜਾਇ ਬਹੀਏ, ਕੇਹਾ ਤਾਣ ਹੈ ਅਸਾਂ ਨਿਤਾਣਿਆਂ ਦਾ
ਮੇਰੇ ਕੰਮ ਸੁਵੱਲੜੇ ਆਣ ਪੁੱਜੇ, ਖੇਤ ਜੰਮਿਆਂ ਭੁੰਨਿਆਂ ਦਾਣਿਆਂ ਦਾ
ਵਾਰਿਸਸ਼ਾਹ ਮੀਆਂ ਵੱਡਾ ਵੈਦ ਆਇਆ, ਸਰਦਾਰ ਹੈ ਸੱਭ ਸਿਆਣਿਆਂ ਦਾ

੨੮੨

ਜਿਹੜੇ ਪਿੰਡ ਵਿਚ ਆਵੇ ਤਾਂ ਲੋਕ ਪੁਛਣ, ਇਹ ਜੋਗੀੜਾ ਬਾਲੜਾ ਛੋਟੜਾ ਈ
ਕੰਨੀਂ ਮੁੰਦਰਾਂ ਏਸ ਦੇ ਬਣਨ ਨਾਹੀਂ, ਏਹਦੇ ਤੇੜ ਨਾ ਬਣੇ ਲੰਗੋਟੜਾ ਈ
ਸਤ ਜਰਮ ਕੇ ਹਮੀਂ ਹਾਂ ਨਾਥ ਪੂਰੇ, ਕਦੇ ਮੂਲ ਨਾ ਵਾਹਿਆ ਜੋਤਰਾਂ ਈ
ਦੁੱਖ-ਭੰਜਣ ਨਾਥ ਹੈ ਨਾਉ ਮੇਰਾ, ਮੈਂ ਧਨੰਤਰ ਵੈਦ ਦਾ ਪੋਤਰਾਂ ਈ
ਜੇ ਕੋਈ ਅਸਾਂ ਦੇ ਨਾਲ ਦਮ ਮਾਰਦਾ ਏ, ਏਸ ਜਗਤ ਮੈਂ ਜਾਏਗਾ ਔਤਰਾ ਈ
ਹੀਰਾ ਨਾਥ ਵੱਡਾ ਗੁਰਦੇਵ ਲੀਤਾ, ਚਲੇ ਓਸ ਕਾ ਪੂਜਣੇ ਚੌਤਰਾ ਈ
ਵਾਰਿਸਸ਼ਾਹ ਜੋ ਕੋ ਲਏ ਖ਼ੁਸ਼ੀ ਸਾਡੀ, ਦੁੱਧ ਪੁਤਰਾਂ ਨਾਲ ਓਹ ਸੌਤਰਾ ਈ

੨੮੩

ਧਾਇ ਟਿੱਲਿਉਂ ਰੰਦ ਲੈ ਖੇੜਿਆਂ ਦੀ, ਚਲਿਆ ਮੀਂਹ ਜਿਉਂ ਆਂਵਦਾ ਉੱਠ ਉੱਤੇ
ਕਾਹਬਾ ਰੱਖ ਮੱਥੇ, ਰੱਬ ਯਾਦ ਕਰ ਕੇ, ਚੜ੍ਹਿਆ ਖੇੜਿਆਂ ਦੀ ਸੱਜੀ ਗੁੱਠ ਉੱਤੇ
ਨਸ਼ੇ ਨਾਲ ਝੁਲਾਰਦਾ ਮਸਤ ਜੋਗੀ, ਜਿਵੇਂ ਸੁੰਦਰੀ ਝੂਲਦੀ ਉੱਠ ਉੱਤੇ
ਚਿੱਪੀ ਖੱਪਰੀ ਫਾਹੁੜੀ ਡੰਡਾ ਕੂੰਡਾ, ਭੰਗ ਪੋਸਤ ਚਾ ਬੱਧਾ ਸੂ ਪਿੱਠ ਉੱਤੇ
ਏਵੇਂ ਸਰਕਦਾ ਆਂਵਦਾ ਖੇੜਿਆਂ ਨੂੰ ਜਿਵੇਂ ਫੌਜ ਸਰਕਾਰ ਦੀ ਲੁੱਟ ਉੱਤੇ
ਸਨਿਆਸ ਬੈਰਾਗ ਜਿਉਂ ਲੜਨ ਚੱਲੇ, ਰਖ ਹੱਥ ਤਲਵਾਰ ਦੀ ਮੁੱਠ ਉੱਤੇ
ਵਾਰਿਸਸ਼ਾਹ ਸੁਲਤਾਨ ਜਿਉਂ ਦੌੜ ਕੀਤੀ, ਚੜ੍ਹ ਆਇਆ ਈ ਮਥਰਾਂ ਦੀ ਲੁੱਟ ਉੱਤੇ

२९४

ਜਦੋਂ ਰੰਗਪੁਰ ਦੀ ਜੂਹ ਜਾਇ ਵੜਿਆ, ਭੇਡਾਂ ਚਾਰੇ ਅੱਯਾਲ ਵਿਚ ਬਾਰ ਦੇ ਜੀ
ਨੇੜੇ ਆਇ ਕੇ ਜੋਗੀ ਨੂੰ ਵੇਖਦਾ ਏ, ਜਿਵੇਂ ਨੈਣ ਵੇਖਣ ਨੈਣ ਯਾਰ ਦੇ ਜੀ
ਝੱਸ ਚੋਰ ਤੇ ਚੁਗਲ ਦੀ ਜੀਭ ਵਾਂਙੂ, ਗੁੱਝੇ ਰਹਿਣ ਨਾ ਦੀਦੜੇ ਯਾਰ ਦੇ ਜੀ
ਚੋਰ ਯਾਰ ਤੇ ਠੱਗ ਨਾ ਰਹਿਣ ਗੁੱਝੇ, ਕਿੱਥੋਂ ਛੱਪਣੀ ਆਦਮੀ ਕਾਰ ਦੇ ਜੀ
ਤੁਸੀਂ ਕਿਹੜੇ ਦੇਸ ਦੇ ਫ਼ਕਰ ਸਾਂਈਂ, ਸੁਖਨ ਦੱਸੋ ਖਾਂ ਖੋਲ੍ਹ ਨਿਰਵਾਰ ਦੇ ਜੀ
ਹਮੀਂ ਲੰਕ-ਬਾਸ਼ੀ ਚੇਲੇ ਅਗਸਤ ਮੁਨਿ ਦੇ, ਹਮੀਂ ਪੰਛੀ ਸਮੁੰਦਰੋਂ ਪਾਰ ਦੇ ਜੀ
ਬਾਰਾਂ ਸਤਸ ਬੈਠੇ, ਬਾਰਾਂ ਬਰਸ ਫਿਰਦੇ, ਮਿਲਣ ਵਾਲਿਆਂ ਦੀ ਕੁਲ ਤਾਰਦੇ ਜੀ
ਵਾਰਿਸਸ਼ਾਹ ਮੀਆਂ ਚਾਰੇ ਚੱਕ ਭੌਂਦੇ, ਹਮੀਂ ਕੁਦਰਤਾਂ ਨੂੰ ਦੀਦ ਮਾਰਦੇ ਜੀ

२९५

ਤੂੰ ਤਾਂ ਚਾਕ ਸਿਆਲਾ ਦਾ, ਨਾਉਂ ਧੀਦੋ, ਛੱਡ ਖਚਰ-ਪੌ ਕੁਲ ਹੰਜਾਰ ਦੇ ਜੀ
ਮਹੀਂ ਚੂਚਕੇ ਦੀਆਂ ਜਦੋਂ ਚਾਰਦਾ ਸੀ, ਨੱਢੀ ਮਾਣਦਾ ਸੈਂ ਵਿਚ ਬਾਰ ਦੇ ਜੀ
ਤੇਰਾ ਮੇਹਣਾ ਹੀਰ ਸਿਆਲ ਤਾਈਂ, ਆਮ ਖ਼ਬਰ ਸੀ ਵਿਚ ਸੰਸਾਰ ਦੇ ਜੀ
ਨੱਸ ਜਾਹ ਏਥੋਂ ਮਾਰ ਸੁੱਟਣੀਗੇ, ਖੇੜੇ ਅਤਿ ਚੜ੍ਹੇ ਭਰੇ ਭਾਰ ਦੇ ਜੀ
ਦੇਸ ਖੇੜਿਆਂ ਦੇ ਜ਼ਰਾ ਖ਼ਬਰ ਹੋਵੇ, ਜਾਣ ਤਖ਼ਤ ਹਜ਼ਾਰੇ ਨੂੰ ਮਾਰਦੇ ਜੀ
ਭੱਜ ਜਾਹ ਜੱਟਾਂ, ਮਤਾ ਲਾਧ ਕਰਨੀ, ਪਿਆਦੇ ਬੰਨ੍ਹ ਲੈ ਜਾਣ ਸਰਕਾਰ ਦੇ ਜੀ
ਮਾਰ ਚੂਰ ਕਰ ਸੁੱਟਣੀ ਹੱਡ ਗੋਡੇ, ਮਲਕ ਗੋਰ ਅਜ਼ਾਬ ਕਹਾਰ ਦੇ ਜੀ
ਵਾਰਿਸਸ਼ਾਹ ਜਿਉਂ ਗੋਰ ਵਿਚ ਹੱਡ ਕੜਕਣ, ਗੁਰਜ਼ਾਂ ਨਾਲ ਆਸੀ ਗੁਨਾਹਗਾਰ ਦੇ ਜੀ

२९६

ਅੱਯੜ ਚਾਰਨਾ ਕੰਮ ਪੈਗੰਬਰਾਂ ਦਾ, ਕੇਹਾਂ ਅਮਲ ਸ਼ੈਤਾਨ ਦਾ ਤੋਲਿਓ ਈ
ਭੇਡਾਂ ਚਾਰ ਕੇ ਤੁਹਮਤਾਂ ਜੋੜਨਾ ਹੈਂ, ਕਾਹੇ ਗ਼ਜ਼ਬ ਫਕੀਰ 'ਤੇ ਬੋਲਿਓ ਈ
ਵਾਹੀ ਛੱਡ ਕੇ ਖੋਲੀਆਂ ਚਾਰੀਉਂ ਨੀ, ਹੋਇ ਜੋਗੀੜਾਂ ਜੀਉਂ ਕਿਉਂ ਡੋਲਿਓ ਈ
ਸੱਚ ਮੰਨ ਕੇ ਪਿਛ੍ਹਾਂ ਮੁੜ ਜਾਹ ਜੱਟਾ, ਕੇਹਾ ਕੂੜ ਦਾ ਘੋਲਣਾ ਘੋਲਿਓ ਈ
ਵਾਰਿਸਸ਼ਾਹ ਏਹ ਉਮਰ ਨਿਤ ਕਰੇਂ ਜ਼ਾਯਾ, ਸ਼ੱਕਰ ਵਿਚ ਪਿਆਜ਼ ਕਿਉਂ ਘੋਲਿਓ ਈ

२९७

ਅਵੇ ਸੁਨੀਂ ਚਾਕਾ ! ਸਵਾਹ ਲਾਇ ਮੂੰਹ 'ਤੇ, ਜੋਗੀ ਹੋਇ ਕੇ ਨਜ਼ਰ ਭਵਾ ਬੈਠੋਂ
ਹੀਰ ਸਿਆਲ ਦਾ ਯਾਰ ਮਸ਼ਹੂਰ ਰਾਂਝਾ, ਮੌਜਾਂ ਮਾਣ ਕੇ ਕੰਨ ਪੜਾ ਬੈਠੋਂ
ਖੇੜੇ ਵਿਆਹ ਲਿਆਏ ਮੂੰਹ ਮਾਰ ਤੇਰੇ, ਸਾਰੀ ਉਮਰ ਦੀ ਲੀਕ ਲਵਾ ਬੈਠੋਂ
ਤੇਰੇ ਬੈਠਿਆਂ ਵਿਆਹ ਲੈ ਗਏ ਖੇੜੇ, ਦਾੜ੍ਹੀ ਪਰ੍ਹੇ ਦੇ ਵਿਚ ਮੁਨਾ ਬੈਠੋਂ
ਜਦੋਂ ਡਿੱਠਿਓ ਦਾਉ ਨਾ ਕੋਈ ਲੱਗੇ, ਬੂਹੇ ਨਾਥ ਦੇ ਅੰਤ ਨੂੰ ਜਾ ਬੈਠੋਂ

ਮੰਗ ਛੱਡੀਏ ਨਹੀਂ ਜੇ ਜਾਨ ਹੋਵੇ, ਵੰਨੀ ਦਿੱਤਿਆ ਛੱਡ ਹੱਯਾ ਬੈਠੇ
ਇਕ ਅਮਲ ਨਾ ਕੀਤਾ ਕੀ ਗ਼ਫ਼ਲਾ ਓ, ਐਵੇਂ ਕੀਮੀਆਂ ਉਮਰ ਵੰਜਾ ਬੈਠੇ
ਵਾਰਿਸਸ਼ਾਹ ਤਰਯਾਕ ਕੀ ਢੂੰਡਦਾ ਹੈਂ, ਹੱਥੀਂ ਆਪਣੀ ਜ਼ਹਿਰ ਜੇ ਖਾ ਬੈਠੇ

੨੮੮

ਸੱਤ ਜਰਮ ਕੇ ਹਮੀਂ ਫ਼ਕੀਰ ਜੋਗੀ, ਨਹੀਂ ਨਾਲ ਜਹਾਨ ਦੇ ਸੀਰ ਮੀਆਂ
ਅਸਾਂ ਸਹੇਲੀਆਂ ਖੱਪਰਾਂ ਨਾਲ ਵਰਤਣ, ਭੀਖ ਖਾਇ ਕੇ ਹੋ ਵਹੀਰ ਮੀਆਂ
ਭਲਾ ਜਾਹਿ ਕਹੇਂ ਓ ਚਾਕ ਮੈਨੂੰ, ਅਸੀਂ ਫ਼ਕਰ ਹੂ ਜ਼ਾਹਰ ਤੇ ਪੀਰ ਮੀਆਂ
ਨਾਂਉਂ ਮਹਿਰੀਆਂ ਦੇ ਸੁਣੇ, ਡਰਨ ਆਵੇ, ਰਾਂਝਾ ਕੌਣ ਤੇ ਕੇਹੜੀ ਹੀਰ ਮੀਆਂ
ਜੱਟ ਚਾਕ ਬਣਾਉਣਾ ਜੋਗੀਆਂ ਨੂੰ, ਏਹੀ ਜੀਉ ਆਵੇ ਸਟੂ ਚੀਰ ਮੀਆਂ
ਜਤੀ ਸਤੀ ਹਾਂ ਜੋਗ ਦੇ ਨਾਥ ਪੂਰੇ, ਸਤ ਪੀੜ੍ਹੀਏ ਜਰਮ ਫ਼ਕੀਰ ਮੀਆਂ
ਬਰਾਬਰ ਕੰਬੇ ਗੁੱਸੇ ਨਾਲ ਜੋਗੀ, ਅਖੀਂ ਰੋਹ ਪਲੱਟਿਆ ਨੀਰ ਮੀਆਂ
ਤੁਸੀਂ ਪਾਰ ਸਮੁੰਦਰੋਂ ਰਹਿਣ ਵਾਲੇ, ਭੁਲ ਗਿਆ ਚੇਲਾ, ਬਖਸ਼ੋ ਪੀਰ ਮੀਆਂ
ਵਾਰਿਸਸ਼ਾਹ ਦਾ ਅਰਜ਼ ਜਨਾਬ ਅੰਦਰ, ਸੁਣੋ ਹੋਇ ਨਾਹੀਂ ਦਿਲਗੀਰ ਮੀਆਂ

੨੮੯

ਭੱਤੇ ਬੇਲਿਆਂ ਵਿਚ ਲੈ ਜਾਏ ਜੱਟੀ, ਪੀਂਘਾਂ ਪੀਂਘਦੀ ਨਾਲ ਪਿਆਰੀਆਂ ਦੇ
ਏਹਾਂ ਪਿਰਮ ਪਿਆਲੜਾ ਝੋਕਿਓ ਈ, ਨੈਣ ਮਸਤ ਸਨ ਵਿਚ ਖੁਮਾਰੀਆਂ ਦੇ
ਵਾਹੇਂ ਵੰਝਲੀ ਤੇ ਫਿਰੇ ਮਗਰ ਲੱਗੀ, ਨਾਲ ਘਿਣ ਕੇ ਹਾਂਜ ਕੁਆਰੀਆਂ ਦੇ
ਜਦੋਂ ਵਿਆਹ ਹੋਇਆਂ, ਤਦੋਂ ਵਿਹਰ ਬੈਠੀ, ਡੋਲੀ ਚਾੜ੍ਹੀਆ ਨੇ ਨਾਲ ਖ਼੍ਵਾਰੀਆਂ ਦੇ
ਧਾਰਾਂ ਖਾਂਘੜਾ ਦੀਆਂ ਝੋਕਾਂ ਹਾਂਣੀਆਂ ਦੀਆਂ, ਮਜ਼ੇ ਯਾਰੀਆਂ ਘੋਲ ਕਵਾਰੀਆਂ ਦੇ
ਮੋਸਾਂ ਲੋਂਗਰਾਂ ਦੀਆਂ, ਲਾਡ ਨੱਢੀਆਂ ਦੇ, ਇਸ਼ਕ ਕਵਾਰਿਆਂ ਦੇ, ਮਜ਼ੇ ਯਾਰੀਆਂ ਦੇ
ਜੱਟੀ ਵਿਆਹ ਦਿੱਤੀ ਰਹਿਉਂ ਸੱਖਣਾ ਤੂੰ, ਸੁੰਵੇ ਸੱਖਣੇ ਤੌਂਗ ਪਟਾਰੀਆਂ ਦੇ
ਖੇਡਣ ਵਾਲੀਆਂ ਸਾਹਵਰੇ ਬੰਨ੍ਹ ਖੜੀਆਂ, ਰੁਲਣ ਛਮਕਾਂ ਹੇਠ ਬੁਖਾਰੀਆਂ ਦੇ
ਬੱਢਾ ਹੋਇ ਕੇ ਚੋਰ ਮਸੀਤ ਵੜਦਾ, ਰਲ ਫਿਰਿਆਂ ਨਾਲ ਮਦਾਰੀਆਂ ਦੇ
ਗੁੰਡੀ ਰਨ ਬੱਢੀ ਬਣੇ ਖ਼ਾਸ ਹਾਜਣ, ਫੇਰੇ ਮੋਰਛੜ ਗਿਰਦ ਪਿਆਰਿਆਂ ਦੇ
ਪਰ੍ਹਾਂ ਜਾਹ ਜੱਟਾ ਮਾਰ ਸੱਟਣੀਗੇ, ਨਹੀਂ ਛੱਡੀਏ ਯਾਰ ਕਵਾਰੀਆਂ ਦੇ
ਕਾਰੀਗਰੀ ਮੌਕੂਫ ਕਰ ਮੀਆਂ ਵਾਰਿਸ, ਤੈਥੇ ਵਲ ਹੈ ਪਾਵਣ ਛਾਹੀਆਂ ਦੇ

੨੯੦

ਤੁਸੀਂ ਅਕਲ ਦੇ ਕੋਟ ਅੱਯਾਲ ਬੰਦੇ, ਲੁਕਮਾਨ ਹਕੀਮ ਦਸਤੂਰ ਹੈ ਜ
ਬਾਜ਼, ਭੌਰ, ਬਗਲਾ, ਕਾਲੂ, ਲੋਂਗ, ਸ਼ਾਹੀਂ, ਅਤੇ ਸ਼ੀਹਣੀ ਨਾਲ ਕਸਤੂਰ ਹੈ ਜੋ
ਲੋਹਾ ਪਸ਼ਮ,ਪਿਸਤਾ, ਡੱਬਾ ਮੌਤ ਸੂਰਤ, ਕਾਲੂ ਇਜ਼ਰਾਈਲ ਮਨਜ਼ੂਰ ਹੈ ਜੋ

ਪਹੁੰਚੇ ਬਾਜ਼ ਜੇਹੇ, ਝੁੱਟੀ ਲਗੜ ਵਾਂਙੂ, ਪਹੁੰਚਾ ਵੱਗਿਆ ਮਿਰਗ ਸਭ ਦੂਰ ਹੈ ਜੀ
ਚੱਕ ਸ਼ੀਂਹ ਵਾਂਙੂ ਗੱਰ ਮੀਂਹ ਵਾਂਙੂ, ਜਿਸ ਨੂੰ ਦੰਦ ਮਾਰਨ ਹੱਡ ਚੂਰ ਹੈ ਜੀ
ਕਿਸੇ ਨਾਲ ਨਾ ਖੋਲ੍ਹਣਾ ਭੇਤ ਭਾਈ, ਜੋ ਕੁਝ ਆਖਿਉ ਸਭ ਮਨਜ਼ੂਰ ਹੈ ਜੀ
ਆ ਪਿਆ ਪਰਦੇਸ ਵਿਚ ਕੰਮ ਮੇਰਾ, ਲਈਏ ਹੀਰ, ਇੱਕੋ ਸਿਰ ਦੂਰ ਹੈ ਜੀ
ਵਾਰਿਸਸ਼ਾਹ ਹੁਣ ਬਣੀ ਹੈ ਬਹੁਤ ਔਖੀ, ਅੱਗੇ ਸੁੱਝਦਾ ਕਹਿਰ ਕਲੂਰ ਹੈ ਜੀ

੨੯੧

ਭੇਤ ਦੱਸਣਾ ਮਰਦ ਦਾ ਕੰਮ ਨਾਹੀਂ, ਮਰਦ ਸੋਈ ਜੋ ਵੇਖ ਦੰਮ ਘੁੱਟ ਜਾਏ
ਗੱਲ ਜੀਉ ਦੇ ਵਿਚ ਜੋ ਰਹੇ ਖੁਫ਼ੀਆ, ਕਾਉਂ ਵਾਂਗ ਪੈਖਾਲ ਨਾ ਸੁੱਟ ਜਾਏ
ਭੇਤ ਕਿਸੇ ਦਾ ਦੱਸਣਾ ਭਲਾ ਨਾਹੀਂ, ਭਾਵੇਂ ਪੁੱਛ ਕੇ ਲੋਕ ਨਿਖੁੱਟ ਜਾਏ
ਵਾਰਿਸਸ਼ਾਹ ਨਾ ਭੇਦ-ਸੰਦੂਕ ਖੋਲ੍ਹਣ ਭਾਵੇਂ ਜਾਨ ਦਾ ਜੰਦਰਾ ਟੁੱਟ ਜਾਏ

੨੯੨

ਮਾਰ ਆਸ਼ਕਾਂ ਦੀ ਲੱਜ ਲਾਹ ਸੁੱਟੀ, ਯਾਰੀ ਲਾਇ ਕੇ ਘਿੰਣ ਲੈ ਜਾਵਣੀ ਸੀ
ਅੰਤ ਖੇੜਿਆਂ ਹੀਰ ਲੈ ਜਾਵਣੀ ਸੀ, ਯਾਰੀ ਓਸ ਦੇ ਨਾਲ ਕਿਉਂ ਲਾਵਣੀ ਸੀ
ਵੇਡੀ ਧੁੰਮ ਕਿਉਂ ਮੂਰਖਾਂ ਪਾਵਣੀ ਸੀ, ਨਹੀਂ ਯਾਰੀ ਹੀ ਮੂਲ ਨਾ ਲਾਵਣੀ ਸੀ
ਉਸ ਦੇ ਨਾਲ ਨਾ ਕੌਲ ਕਰਾਰ ਕਰਦੋਂ, ਨਹੀਂ ਯਾਰੀ ਹੀ ਸਮਝ ਕੇ ਲਾਵਣੀ ਸੀ
ਕਟਕ ਤਖ਼ਤ ਹਜ਼ਾਰੇ ਦਾ ਲਿਆ ਕੇ ਤੇ, ਹਾਜ਼ਰ ਕਦ ਸਭ ਜੰਵ ਕਰਾਵਣੀ ਸੀ
ਤੇਰੀ ਫ਼ਤਿਹ ਸੀ ਮੂਰਖਾ ਦੋਹੀਂ ਦਾਹੀਂ, ਏਹ ਵਾਰ ਨਾ ਮੂਲ ਗਵਾਵਣੀ ਸੀ
ਇਕੇ ਹੀਰ ਨੂੰ ਮਾਰ ਕੇ ਡੋਬ ਦੇਂਦੇ, ਇਕੇ ਹੀਰ ਹੀ ਮਾਰ ਮੁਕਾਵਣੀ ਸੀ
ਇਕੇ ਹੀਰ ਵੀ ਕੱਢ ਲੈ ਜਾਵਣੀ ਸੀ, ਇਕੇ ਖੂਹ ਦੇ ਵਿਚ ਚਾ ਪਾਵਣੀ ਸੀ
ਨਾਲ ਸੇਹਰਿਆਂ ਹੀਰ ਵਿਆਹਵਣੀ ਸੀ, ਹੀਰ ਅੱਗੇ ਸ਼ਹੀਦੀ ਕਮਾਵਣੀ ਸੀ
ਬਣੇਂ ਗ਼ਾਜ਼ੀ ਜੇ ਮਰੇਂ ਸ਼ਹੀਦ ਹੋਵੇਂ, ਏਹ ਖ਼ਲਕ ਤੇਰੇ ਹੱਥ ਆਵਣੀ ਸੀ
ਤੇਰੇ ਮੂੰਹ ਤੇ ਜੱਟ ਹੰਢਾਂਵਦਾ ਏ, ਜ਼ਹਿਰ ਖਾਇ ਕੇ ਹੀ ਮਰ ਜਾਵਣੀ ਸੀ
ਲੈ ਗਏ ਵਿਆਹ ਕੇ ਜੀਊਂਦਾ ਮਰ ਜਾਏਂ, ਏਹ ਲੀਕ ਤਾਂ ਕਾਹੇ ਨੂੰ ਲਾਵਣੀ ਸੀ
ਵਾਰਿਸਸ਼ਾਹ ਜੇ ਮੰਗ ਲੈ ਗਏ ਖੇੜੇ, ਦਾੜ੍ਹੀ ਪਰ੍ਹੇ ਦੇ ਵਿਚ ਮੁਨਾਵਣੀ ਸੀ

੨੯੩

ਸੁਣ ਮੂਰਖਾ ਫੇਰ ਜੇ ਦਾਉ ਲੱਗੇ, ਨਾਲ ਸਹਿਤੀ ਦੇ ਝਗੜਾ ਪਾਵਣਾ ਸੀ
ਸਹਿਤੀ ਵੱਡੀ ਝਗੜੈਲ ਮਰੀਕਣੀ ਹੈ, ਓਹਦੇ ਨਾਲ ਮੱਥਾ ਜਾ ਲਾਵਣਾ ਈ
ਹੋਸੀ ਝਗੜਿਉਂ ਮੁਸ਼ਕਲ ਆਸਾਨ ਤੇਰੀ, ਨਾਲੇ ਘੂਰਨਾ ਤੇ ਨਾਲੇ ਖਾਵਣਾ ਈ
ਚੌਦਾਂ ਤਬਕਾਂ ਦੇ ਮਕਰ ਉਹ ਜਾਣਦੀ ਹੈ, ਜ਼ਰਾ ਓਸ ਦੇ ਮਕਰ ਨੂੰ ਪਾਵਣਾ ਈ
ਕਦਮ ਪਗੜਸੀ ਜੋਗੀਆ ਆਇ ਤੇਰੇ, ਜ਼ਰਾ ਸਹਿਤੀ ਦਾ ਜੀਉ ਠਹਿਰਾਵਣਾ ਈ
ਵਾਰਿਸਸ਼ਾਹ ਹੈ ਵਡੀ ਉਸ਼ਟੰਡ ਸਹਿਤੀ, ਕੋਈ ਕਸ਼ਫ ਦਾ ਜ਼ੋਰ ਵਿਖਾਵਣਾ ਈ

੨੯੪

ਅੱਖੀਂ ਵੇਖ ਕੇ ਮਰਦ ਨਾ ਹੋਣ ਚੁੱਪ ਕਰਦੇ, ਭਾਵੇਂ ਚੋਰ ਹੀ ਝੁੱਗੜਾ ਲੁਟ ਜਾਏ
ਦੇਣਾ ਨਹੀਂ ਜੇ ਭੇਤ ਵਿਚ ਖੇੜਿਆਂ ਦੇ, ਗੱਲ ਖ਼ਵਾਰ ਹੋਏ ਖਿਡ ਫੁੱਟ ਜਾਏ
ਟੋਰਨ ਖੇੜਿਆਂ ਦੇ ਮਤਾਂ ਚਾਕ ਹੀਰੇ, ਭਾਵੇਂ ਚਾਕ ਨਿਸ਼ਾਨੜਾ ਚੁੱਟ ਜਾਏ
ਹਾਥੀ, ਚੋਰ, ਗਵਾਰ ਤਾਂ ਛੁੱਟ ਜਾਂਦਾ, ਵਾਰਿਸ ਕੌਣ ਜੋ ਇਸ਼ਕ ਥੀਂ ਛੁੱਟ ਜੀਏ

੨੯੫

ਅਸਾਂ ਰਾਂਝਿਆ ਹੱਸ ਕੇ ਗੱਲ ਕੀਤੀ, ਜਾਹ ਲਾ ਲੈ ਵਾਹ ਜੇ ਲਦਦਾ ਈ
ਲਾਟ ਰਹੇ ਨਾ ਜੀਊ ਦੇ ਵਿਚ ਲੁੱਕੀ, ਏਹ ਇਸ਼ਕ ਅਲੰਬੜਾ ਅੱਗ ਦਾ ਈ
ਜਾਹ ਵੇਖ ਮਾਸ਼ੂਕ ਦੇ ਨੈਣ ਖ਼ੂਨੀ, ਤੈਨੂੰ ਨਿੱਤ ਉਲਾਂਭੜਾ ਜੱਗ ਦਾ ਈ
ਸਮਾਂ ਯਾਰ ਵਾਲਾ, ਘੱਸਾ ਬਾਜ਼ ਵਾਲਾ, ਝੁੱਟ ਚੋਰ ਦਾ ਤੇ ਦਾਉ ਠੱਗ ਦਾ ਈ
ਲੈ ਕੇ ਨੱਢੜੀ ਨੂੰ ਝੰਗ ਜਾਹ ਚਾਕਾ, ਸੈਦਾ ਸਾਕ ਨਾ ਸਾਡੜਾ ਲੱਗਦਾ ਈ
ਵਾਰਿਸ ਕੰਨ ਪਾਟੇ, ਮਹੀਂ ਚਾਰ ਮਰਿਆ, ਅਜੇ ਮਗਰ ਉਲਾਂਭੜਾ ਜੱਗ ਦਾ ਈ

੨੯੬

ਮਰਦ ਬਾਝ ਮਹਿਰੀ ਪਾਣੀ ਬਾਝ ਧਰਤੀ, ਆਸ਼ਕ ਡਿੱਠੜੇ ਬਾਝ ਨਾ ਰੱਜਦੇ ਨੀ
ਲੱਖ ਸਿਰੀਂ ਅਵੱਲ ਸੁੱਵਲ ਆਵਣ, ਯਾਰ ਯਾਰਾਂ ਥੀਂ ਮੂਲ ਨਾ ਭੱਜਦੇ ਨੀ
ਭੀੜਾਂ ਪੈਂਦਿਆਂ ਰੰਗ ਵਟਾਇ ਦੇਂਦੇ, ਮਰਦ ਆਸ਼ਕਾਂ ਦੇ ਪਰਦੇ ਕੱਜਦੇ ਨੀ
ਦਾਉ ਚੋਰ ਤੇ ਯਾਰ ਦਾ ਇਕ ਸੇਤੀ, ਨਹੀਂ ਵੱਸਦੇ ਮੀਂਹ ਜੋ ਗੱਜਦੇ ਨੀ

੨੯੭

ਰਾਂਝੇ ਅੱਗੇ ਅੱਯਾਲ ਦੇ ਕਸਮ ਖਾਧੀ, ਨਗਰ ਖੇੜਿਆਂ ਦੇ ਜਾਇ ਧੱਸਿਆ ਈ
ਯਾਰੋ ਕੌਣ ਸਰਦਾਰ ਗਿਰਾਉਂ ਕੇਹਾ, ਕੌਣ ਲੋਕ ਕਦੋਕਣਾ ਵੱਸਿਆ ਈ
ਅੱਗੇ ਪਿੰਡ ਦੇ ਖੂਹ ਤੇ ਭਰਨ ਪਾਣੀ, ਕੁੜੀਆਂ ਘੱਤਿਆ ਹੱਸ ਖਰਖਸਿਆ ਈ
ਯਾਰ ਹੀਰ ਦਾ ਭਾਵੇਂ ਤੇ ਏਹ ਜੋਗੀ, ਕਿਸੇ ਲੱਭਿਆ ਤੇ ਨਹੀਂ ਦੱਸਿਆ ਈ
ਪਾਣੀ ਪੀ ਠੰਢਾ ਛਾਵੇਂ ਘੋਟ ਬੂਟੀ, ਉਸ ਪਿੰਡ ਦਾ ਨਾਂਉਂ ਖਰਖੱਸਿਆ ਈ
ਏਹਦਾ ਨਾਉਂ ਹੈ ਰੰਗਪੁਰ ਖੇੜਿਆਂ ਦਾ, ਕਿਸੇ ਭਾਗ ਭਰੀ ਚਾਇ ਦੱਸਿਆ ਈ
ਅਰੀ ਕੌਣ ਸਿਰਦਾਰ ਹੈ ਭਾਤ ਖਾਣੇ, ਸਖੀ ਸੂਮ ਕੇਹਾ ਲੈ ਜੱਸਿਆਂ ਈ
ਅਜੂ ਨਾਉਂ ਸਿਰਦਾਰ ਤੇ ਪੁਤ ਸੈਦਾ, ਜਿਸਨੇ ਹੱਕ ਰਾਂਝੇਟੇ ਦਾ ਖੱਸਿਆ ਈ
ਸਿੰਙੀ ਖੱਪਰੀ ਬੰਨ੍ਹ ਕੇ ਤਿਆਰ ਹੋਇਆ, ਲੰਗ ਚਾ ਫ਼ਕੀਰ ਨੇ ਕੱਸਿਆ ਈ
ਕਦੇ ਲਏ ਹੂਲਾਂ ਕਦੇ ਲਏ ਝੂਲਾਂ, ਕਦੇ ਰੋਇ ਪਿਆ ਕਦੇ ਹੱਸਿਆ ਈ
ਵਾਰਿਸਸ਼ਾਹ ਕਿਰਸਾਨ ਜਿਉਂ ਹੋਣ ਰਾਜ਼ੀ, ਮੀਂਹ ਔੜ ਦੇ ਥਾਉਂ ਵਿਚ ਵੱਸਿਆ ਈ

੧੯੭

ਓਥੇ ਝੱਲ-ਮਸਤਾਨੀਆਂ ਕਰੇ ਗੱਲਾਂ, ਸੁਖਨ ਸੁਣੇ ਕੰਨ ਪਾਟਿਆਂ ਪਿਆਰਿਆਂ ਦੇ
ਕਰਾਂ ਕੌਣ ਸਲਾਹ ਮੈਂ ਖੇੜਿਆਂ ਦੀ, ਡਾਰੀਂ ਫਿਰਨ ਚੌਤਰਫ ਕੁਆਰੀਆਂ ਦੇ
ਮਾਰ ਆਸ਼ਕਾਂ ਕਰਨ ਚਾਇ ਬੇਰੇ, ਨੈਣ ਤਿੱਖੜੇ ਨੋਕ ਕਟਾਰੀਆਂ ਦੇ
ਦੇਣ ਆਸ਼ਕਾਂ ਨੂੰ ਤੋੜੇ ਨਾਲ ਨੈਣਾਂ, ਨੈਣ ਰਹਿਣ ਨਾ ਇਨ੍ਹਾਂ ਹਰਿਆਰੀਆਂ ਦੇ
ਏਸ ਜੋਬਨੇ ਦੀਆਂ ਵਣਜਾਰੀਆਂ ਨੂੰ, ਮਿਲੇ ਆਣ ਸੌਦਾਗਰ ਯਾਰੀਆਂ ਦੇ
ਸੁਰਮਾ ਫੁੱਲ ਦੰਦਾਸੜਾ ਸੁਰਖ ਮਹਿੰਦੀ, ਲੁਟ ਲਏ ਨੇ ਹੱਟ ਪਸਾਰੀਆਂ ਦੇ
ਨੈਣਾਂ ਨਾਲ ਕਲੇਜੜਾ ਛਿੱਕ ਕੱਢਣ, ਦਿੱਸਣ ਭੋਲੜੇ ਮੁਖ ਵੇਚਰੀਆਂ ਦੇ
ਜੋਗੀ ਵੇਖ ਕੇ ਆਣ ਚੌਗਿਰਦ ਹੋਇਆਂ, ਛੁੱਟੇ ਫਿਰਨ ਵਿਚ ਨਾਗ ਪਟਾਰੀਆ ਦੇ
ਓਥੇ ਖੋਲ੍ਹ ਕੇ ਅੱਖੀਆਂ ਹੱਸ ਪੈਂਦਾ, ਜਿਵੇਂ ਖ਼੍ਵਾਬ ਵਿਚ ਮੇਲ ਕੁਆਰੀਆਂ ਦੇ
ਆਣ ਗਿਰਦ ਹੋਇਆ ਬੈਠਾ ਵਿਚ ਜੋਗੀ, ਬਾਦਸ਼ਾਹ ਜਿਉਂ ਵਿਚ ਅੰਮਾਰੀਆਂ ਦੇ
ਵਾਰਿਸਸ਼ਾਹ ਨਾ ਰਹਿਣ ਨਚੱਲੜੇ ਨੀ, ਜਿਨ੍ਹਾਂ ਨਰਾਂ ਨੂੰ ਸ਼ੌਕ ਨੇ ਨਾਰੀਆਂ ਦੇ

੧੯੯

ਮਾਹੀ ਮੁੜਿਓ ਘਰਾਂ ਨੂੰ ਜਾਓ ਖ਼ਾਂ ਨੀ, ਜੋਗੀ ਮਸਤ ਕਮਲਾ ਇਕ ਆਇ ਵੜਿਆ
ਕੰਨੀਂ ਓਸ ਦੇ ਦਰਸ਼ਨੀ ਮੁੰਦਰਾਂ ਨੇ, ਦਾੜ੍ਹੀ ਪਟੇ ਸਿਰ ਭਵਾਂ ਮੁਨਾਇ ਵੜਿਆ
ਜਹਾਂ ਨਾਉਂ ਮੇਰਾ ਕੋਈ ਜਾਇ ਲੈਂਦਾ, ਮਹਾਂ ਦੇਓ ਤਹਾਂ ਦੌਲਤਾਂ ਲਿਆਇ ਵੜਿਆ
ਕਿਸੇ ਨਾਲ ਕੁਦਰਤ ਫੁਲ ਜੰਗਲੇ ਥੀਂ, ਕਿਵੇ ਭੁੱਲ ਮੁਲਾਵੜੇ ਆਇ ਵੜਿਆ
ਵਾਰਿਸ ਕੰਮ ਸੋਈ ਜਿਹੜੇ ਰੱਬ ਕਰਸੀ, ਮੈਂ ਤਾ ਓਸ ਦਾ ਭੇਜਿਆ ਆਇ ਵੜਿਆ

੩੦੦

ਕੁੜੀਆਂ ਵੇਖ ਕੇ ਜੋਗੀ ਦੀ ਤਬਾਅ ਸਾਰੀ, ਘਰੀਂ ਹਸਦੀਆਂ ਹਸਦੀਆਂ ਆਈਆਂ ਨੀ
ਮਾਏ ਇਕ ਜੋਗੀ ਸਾਡੇ ਨਗਰ ਆਇਆ, ਕੰਨੀਂ ਓਸ਼ ਨੇ ਮੁੰਦਰਾਂ ਪਾਈਆਂ ਨੀ
ਨਹੀਂ ਬੋਲਦਾ ਬੁਰਾ ਜ਼ਬਾਨ ਵਿਚੋਂ, ਭਾਵੇਂ ਭਿੱਖਿਆ ਓਸ ਨਾ ਪਾਈਆਂ ਨੀ
ਹੱਥ ਖਪਰੀ ਫਾਹੁੜੀ ਮੋਢਿਆਂ 'ਤੇ, ਗਲ ਸੇਹਲੀਆਂ ਅਜਬ ਬਣਾਈਆਂ ਨੀ
ਅਰੜਾਂਵਦਾ ਵਾਂਗ ਜਲਾਲੀਆਂ ਦੇ, ਜਟਾਂ ਵਾਂਗ ਮਦਾਰੀਆਂ ਛਾਈਆਂ ਨੀ
ਨਾ ਉਹ ਮੁੰਡੀਆ, ਗੋਦੜੀ, ਨਾਥ, ਜੰਘਮ, ਨਾ ਉਦਾਸੀਆਂ ਵਿਚ ਠਹਿਰਾਈਆਂ ਨੀ
ਪ੍ਰੇਮ-ਮੱਤੀਆਂ ਅੱਖੀਆਂ ਰੰਗ ਭਰੀਆਂ, ਸਦਾ ਗੂੜ੍ਹੀਆਂ ਲਾਲ ਸਵਾਈਆਂ ਨੀ
ਖ਼ੂਨੀ ਬਾਂਕੀਆਂ ਨਸ਼ੇ ਦੇ ਨਾਲ ਭਰੀਆਂ, ਨੈਣਾਂ ਖੀਵੀਆਂ ਸਾਣ ਚੜ੍ਹਾਈਆਂ ਨੀ
ਕਦੇ ਸੰਗਲੀ ਸੁਟ ਕੇ ਸ਼ਗਨ ਵਾਚੇ, ਕਦੇ ਔਂਸੀਆਂ ਸਵਾਹ 'ਤੇ ਪਾਈਆਂ ਨੀ
ਕਦੇ ਕਿੰਗ ਵਜਾਇਕੇ ਖਲਾ ਰੋਵੇ, ਕਦੇ ਹੱਸ ਕੇ ਨਾਦ ਘੁਕਾਈਆ ਨੀ
ਅੱਠੇ ਪਹਿਰ ਅੱਲਾਹ ਨੂੰ ਯਾਦ ਕਰਦਾ, ਖੈਰ ਓਸ ਨੂੰ ਪਾਦੀਆਂ ਮਾਈਆਂ ਨੀ

ਨਸ਼ੇ ਬਾਝ ਭਵਾਂ ਉਹਦੀਆਂ ਮੱਤੀਆਂ ਨੇ, ਮਿਰਗਾਣੀਆਂ ਗਲੇ ਬਣਾਈਆਂ ਨੀ
ਜਟਾਂ ਸੋਂਹਦੀਆਂ ਛੈਲ ਉਸ ਜੋਗੀੜੇ ਨੂੰ, ਜਿਵੇਂ ਚੰਨ ਦਵਾਲੇ ਘਟਾਂ ਆਈਆਂ ਨੀ
ਨਾ ਕੋਇ ਮਾਰਦਾ, ਨਾ ਕਿਸੇ ਨਾਲ ਲੜਿਆ, ਨੈਣਾਂ ਉਸ ਦਿਆਂ ਛਹਿਬਰਾਂ ਲਾਈਆਂ ਨੀ
ਕੋਈ ਗੁਰੂ ਪੂਰਾ ਉਸ ਨੂੰ ਆਇ ਮਿਲਿਆ, ਕੰਨ ਛੇਦ ਕੇ ਮੁੰਦਰਾਂ ਪਾਈਆਂ ਨੀ
ਵਾਰਿਸਸ਼ਾਹ ਚੇਲਾ ਬਾਲ ਨਾਥ ਦਾ ਏ, ਝੋਕਾਂ ਪ੍ਰੇਮ ਦੀਆਂ ਕਿਸੇ ਨੇ ਲਾਈਆਂ ਨੀ

੩੦੧

ਘਰ ਆਣ ਨਿਨਾਣ ਨੇ ਗੱਲ ਕੀਤੀ, ਹੀਰੇ ਇਕ ਜੋਗੀ ਨਵਾਂ ਆਇਆ ਨੀ
ਕੰਨੀ ਉਸ ਦੇ ਦਰਸ਼ਨੀ ਮੁੰਦਰਾਂ ਨੇ, ਗਲ ਹੈਂਕਲਾ ਅਜਬ ਸੁਹਾਇਆ ਨੀ
ਫਿਰੇ ਢੂੰਡਦਾ ਵਿਚ ਹਵੇਲੀਆਂ ਦੇ, ਕੋਈ ਉਸ ਨੇ ਲਾਲ ਗਵਾਇਆ ਨੀ
ਨਾਲੇ ਗਾਂਵਦਾ ਤੇ ਨਾਲੇ ਰੋਂਵਦਾ ਈ, ਵੱਡਾ ਉਸ ਨੇ ਰੰਗ ਮਚਾਇਆ ਨੀ
ਹੀਰੇ ਕਿਸੇ ਰਜਵੰਸ ਦਾ ਓਹ ਪੁੱਤਰ, ਰੂਪ ਤੁੱਧੇ ਥੀਂ ਦੂਣ ਸਵਾਇਆ ਨੀ
ਵਿਚ ਤ੍ਰਿੰਵਣਾ ਗਾਂਵਦਾ ਫਿਰੇ ਭੌਂਦਾ, ਅੰਤ ਉਸ ਦਾ ਕਿਸੇ ਨਾ ਪਾਇਆ ਨੀ
ਫਿਰੇ ਵੇਖਦਾ ਵਹੁਟੀਆਂ ਛੈਲ ਕੁੜੀਆਂ, ਮਨ ਕਿਸੇ ਤੇ ਨਹੀਂ ਭਰਮਾਇਆ ਨੀ
ਕਾਈ ਆਖਦੀ ਪ੍ਰੇਮ ਦੀ ਚਾਟ ਪਿੱਛੇ, ਤਾਹੀਂ ਉਸ ਨੇ ਸੀਸ ਮੁਨਾਇਆ ਨੀ
ਕਾਈ ਆਖਦੀ ਕਿਸੇ ਦੇ ਇਸ਼ਕ ਪਿੱਛੇ, ਬੁੰਦੇ ਲਾਹ ਕੇ ਕੰਨ ਪੜਾਇਆ ਨੀ
ਕਹਿਣ ਤਖ਼ਤ ਹਜ਼ਾਰੇ ਦਾ ਏਹ ਰਾਂਝਾ, ਬਾਲ ਨਾਥ ਥੋਂ ਜੋਗ ਲੈ ਆਇਆ ਨੀ
ਵਾਰਿਸਸ਼ਾਹ ਏਹ ਫ਼ਕਰ ਤਾਂ ਨਹੀਂ ਖ਼ਾਲੀ, ਕਿਸੇ ਕਾਰਨੇ ਤੇ ਇਹ ਆਇਆ ਨੀ

੩੦੨

ਮੁਠੀ ਮੁਠੀ ਏਹ ਗੱਲ ਨਾ ਕਰੋ ਭੈਣਾ, ਮੈਂ ਤਾਂ ਸੁਣਦਿਆਂ ਹੀ ਮਰ ਗਈ ਜੇ ਨੀ
ਤੁਸਾਂ ਏਹ ਜਦੋਕਣੀ ਗੱਲ ਟੋਰੀ, ਖਲੀ ਤਲੀ ਹੀ ਮੈਂ ਲਹਿ ਗਈ ਜੇ ਨੀ
ਗਏ ਟੁੱਟ ਸਤਰਾਣ ਤੇ ਅਕਲ ਡੁੱਬੀ, ਮੇਰੇ ਧੁਖ ਕਲੇਜੜੇ ਪਈ ਜੇ ਨੀ
ਕੀਕੂੰ ਕੰਨ ਪੜਾਇ ਕੇ ਜੀਂਵਦਾ ਹੈ, ਗੱਲਾਂ ਸੁਣਦਿਆਂ ਹੀ ਜਿੰਦ ਗਈ ਜੇ ਨੀ
ਓਹਦੇ ਦੁੱਖੜੇ, ਰੋਵਨਾ ਜਦੋਂ ਸੁਣਿਆਂ, ਮੁੱਠੀ ਮੀਟ ਕੇ ਮੈਂ ਬਹਿ ਗਈ ਜੇ ਨੀ
ਮੱਸ-ਭੇਉਂ ਦਾ ਨਾਉਂ ਜਾਂ ਲੈਦੀਆਂ ਹੋ, ਜਿੰਦ ਸੁਣਦਿਆਂ ਹੀ ਲੁੜ੍ਹ ਗਈ ਜੇ ਨੀ
ਕਿਵੇਂ ਵੇਖੀਏ ਉਸ ਮਸਤਾਨੜੇ ਨੂੰ, ਜਿਸ ਦੀ ਤ੍ਰਿੰਝਣਾ ਵਿਚ ਪਈਉ ਪਈ ਜੇ ਨੀ
ਵੇਖਾਂ ਕੇਹੜੇ ਦੇਸ ਦਾ ਓਹ ਜੋਗੀ, ਉਸ ਥੋਂ ਕੌਣ ਪਿਆਰੀ ਖੁੱਸ ਗਈ ਜੇ ਨੀ
ਅੱਕ, ਪੋਸਤ, ਧਤੂਰਾ ਤੇ ਭੰਗ ਪੀ ਕੇ, ਮੌਤ ਉਸ ਨੇ ਮੁੱਲ ਕਿਉਂ ਲਈ ਜੇ ਨੀ
ਜਿਸ ਦਾ ਮਾਉਂ, ਨਾ ਬਾਪ, ਨਾ ਭੈਣ ਭਾਈ, ਕੌਣ ਕਰੇਗਾ ਉਸ ਦੀ ਰਈ ਜੇ ਨੀ
ਹਾਇ ਹਾਇ ਮੁੱਠੀ ਉਹਦੀ ਗੱਲ ਸੁਣ ਕੇ, ਮੈਂ ਤਾਂ ਨਿੱਘਰਾ ਬੋੜ ਹੋ ਗਈ ਜੇ ਨੀ
ਭਾਵੇਂ ਭੁੱਖੜਾ ਰਾਹ ਵਿਚ ਰਹੇ ਢੱਠਾ, ਕਿਸੇ ਖ਼ਬਰ ਨਾ ਉਸ ਦੀ ਲਈ ਜੇ ਨੀ
ਨਹੀਂ ਰੱਬ ਦੇ ਗ਼ਜ਼ਬ ਥੋਂ ਲੋਕ ਡਰਦੇ, ਮੱਥੇ ਲੇਖ ਦੇ ਮੇਖ ਵਹਿ ਗਈ ਜੇ ਨੀ

ਜਿਸ ਦਾ ਚੰਨ ਪੁਤਰ ਸਵਾਹ ਲਾਇ ਬੈਠਾ, ਦਿੱਤਾ ਰੱਬ ਦਾ ਮਾਂਉਂ ਸਹਿ ਗਈ ਜੇ ਨੀ
ਜਿਸ ਦੇ ਸੋਹਣੇ ਯਾਰ ਦੇ ਕੰਨ ਪਾਟੇ, ਓਹ ਨੱਢੜੀ ਚੋੜ ਹੋ ਗਈ ਜੇ ਨੀ
ਵਾਰਿਸਸ਼ਾਹ ਫਿਰੇ ਦੁੱਖਾਂ ਨਾਲ ਭਰਿਆ, ਖ਼ਲਕ ਮਗਰ ਕਿਉਂ ਓਸ ਦੇ ਪਈ ਜੇ ਨੀ

੩੦੩

ਰੱਬ ਝੂਠ ਨਾ ਕਰੇ ਜੇ ਹੋਏ ਰਾਂਝਾ, ਤਾਂ ਮੈਂ ਚੌੜ ਹੋਈ, ਮੈਨੂੰ ਪੱਟਿਆ ਸੂ
ਇਕ ਅੱਗ ਫ਼ਿਰਾਕ ਦੀ ਸਾੜ ਸੁੱਟੀ, ਸੜੀ ਬਲੀ ਨੂੰ ਮੁੜ ਕੀ ਫੱਟਿਆ ਸੂ
ਨਾਲੇ ਰੰਨ ਗਈ ਨਾਲੇ ਕੰਨ ਪਾਟੇ, ਆਖ ਇਸ਼ਕ ਥੀਂ ਨਫ਼ਾ ਕੀ ਖੱਟਿਆ ਸੂ
ਮੇਰੇ ਵਾਸਤੇ ਦੁੱਖਣੇ ਫਿਰੇ ਕਰਦਾ, ਲੋਹਾ ਤਾਇ ਜੀਭੇ ਨਾਲ ਚੱਟਿਆ ਸੂ
ਹੋਇਆ ਚਾਕ ਪਿੰਡੇ ਮਲੀ ਖ਼ਾਕ ਰਾਂਝੇ, ਲਾਹ ਨੰਗ ਨਾਮੂਸ ਨੂੰ ਸੁੱਟਿਆ ਸੂ
ਬੁੱਕਲ ਵਿਚ ਚੋਰੀ ਚੋਰੀ ਹੀਰ ਰੋਵੇ, ਘੜਾ ਨੀਰ ਦਾ ਚਾਇ ਪਲੱਟਿਆ ਸੂ
ਵਾਰਿਸਸ਼ਾਹ ਇਸ ਇਸ਼ਕ ਦੇ ਵਣਜ ਵਿੱਚੋਂ, ਜ਼ਫ਼ਾ ਜਾਲ ਕੀ ਖੱਟਿਆ ਵੱਟਿਆ ਸੂ

੩੦੪

ਗੱਲੀਂ ਲਾਇਕੇ ਕੋਈ ਲਿਆਉ ਉਸ ਨੂੰ; ਰਲ ਪੁੱਛੀਏ ਕੇਹੜੇ ਥਾਉਂ ਦਾ ਨੀ
ਖੇਹ ਲਾਇ ਕੇ ਦੇਸ ਵਿਚ ਫਿਰੇ ਭੌਂਦਾ, ਅਤੇ ਜ਼ਾਤ ਦਾ ਕੌਣ ਕਹਾਉਂਦਾ ਨੀ
ਵੇਖਾਂ ਕਿਹੜੇ ਦੇਸ ਦਾ ਚੌਧਰੀ ਹੈ, ਅਤੇ ਕਿਹੜੇ ਦੇਸ ਨੂੰ ਜਾਉਂਦਾ ਨੀ
ਵੇਖਾਂ ਰੋਹੀਉਂ, ਮਾਝਿਉਂ, ਪੱਟੀਉਂ ਹੈ, ਰਾਵੀ, ਬਿਆਸ ਦਾ, ਇਕੇ ਝਨਾਉਂਦਾ ਨੀ
ਫਿਰੇ ਤ੍ਰਿੰਞਣਾ ਵਿਚ ਖ਼ਰਾਬ ਹੁੰਦਾ, ਵਿਚ ਵੇਹੜਿਆਂ ਫੇਰੀਆਂ ਪਾਉਂਦਾ ਨੀ
ਵਾਰਿਸਸ਼ਾਹ ਮੁੜ ਟੋਹ ਏਹ ਕਾਸ ਦਾ ਨੀ, ਕੋਈ ਏਸ ਦਾ ਭੇਤ ਨਾ ਪਾਉਂਦਾ ਨੀ

੩੦੫

ਲੈਣ ਜੋਗੀ ਨੂੰ ਆਈਆਂ ਧੁੰਬਲਾ ਹੋ, ਚਲੋ ਗੱਲ ਬਣਾਇ ਸਵਾਰੀਏ ਨੀ
ਸੱਭੇ ਬੋਲੀਆਂ 'ਵੇ ਨਮਸਕਾਰ ਜੋਗੀ, ਕਿਉਂ ਨੀ ਸਾਈਂ ਸਵਾਰੀਏ ਪਿਆਰੀਏ ਨੀ
ਵੱਡੀ ਮਿਹਰ ਹੋਈ ਏਸ ਦੇਸ ਉਤੇ, ਵੇਹੜੇ ਹੀਰ ਦੇ ਨੂੰ ਚਲ ਤਾਰੀਏ ਨੀ
ਮੰਗ ਨਗਰ ਅਤੀਤ ਨੇ ਅਜੇ ਖਾਣਾ, ਬਾਤਾਂ ਸ਼ੌਕ ਦੀਆਂ ਚਾਇ ਵਿਸਾਰੀਏ ਨੀ
ਮੇਲੇ ਕੁੰਭ ਦੇ ਹਮੀਂ ਅਤੀਤ ਚੱਲੇ, ਨਗਰ ਜਾਇ ਕੇ ਭੀਖ ਚਿਤਾਰੀਏ ਨੀ
ਵਾਰਿਸਸ਼ਾਹ ਤੁਸੀਂ ਘਰੋਂ ਖਾਇ ਆਈਆਂ, ਨਾਲ ਚਾਵੜਾਂ ਲਉ ਘਮਕਾਰੀਏ ਨੀ

੩੦੬

'ਰਸਮ ਜੱਗ ਦੀ ਕਰੋ ਅਤੀ ਸਾਈਂ', ਸਾਡੀਆਂ ਸੂਰਤਾਂ ਤਰਫ਼ ਧਿਆਨ ਕੀਚੇ
ਅੱਜੂ ਖੇੜੇ ਦੇ ਵੇਹੜੇ ਨੂੰ ਕਰੋ ਫੇਰਾ, ਜ਼ਰਾ ਹੀਰ ਦੀ ਤਰਫ਼ ਧਿਆਨ ਕੀਚੇ

ਵੇਹੜਾ ਮਹਿਰ ਦਾ ਚਲੋ ਵਿਖਾਇ ਲਿਆਈਏ ਸਹਿਤੀ ਮੋਹਣੀ 'ਤੇ ਨਜ਼ਰ ਆਣ ਕੀਚੇ
ਵਾਰਿਸ ਵੇਖੀਏ ਘਰਾਂ ਸਰਦਾਰ ਦਿਆਂ ਨੂੰ, ਅਸੀ ਸਾਹਿਬ ! ਨਾਂਹ ਗੁਮਾਨ ਕੀਚੇ

੩੦੭

ਹਮੀਂ ਬਡੇ ਫ਼ਕੀਰ ਸਤ-ਪੀੜ੍ਹੀਏ ਹਾਂ, ਰਸਮ ਜੱਗ ਦੀ ਹਮੀਂ ਨਾ ਜਾਣਨੇ ਹਾਂ
ਕੰਦ ਮੂਲ ਉਜਾੜ ਵਿਚ ਖਾਇ ਕੇ ਤੇ, ਬਨਬਾਸ ਲੈ ਕੇ ਮੌਜਾਂ ਮਾਣਦੇ ਹਾਂ
ਬਘਿਆੜ ਅਰ ਸ਼ੇਰ ਅਰ ਮਿਰਗ ਚੀਤੇ, ਹਮੀ ਤਿਨ੍ਹਾਂ ਦੀਆਂ ਸੂਰਤਾਂ ਜਾਣਦੇ ਹਾਂ
ਨਗਰ ਬੀਚ ਨਾ ਆਤਮਾ ਪਰਚਦਾ ਏ, ਉਦਿਆਨ ਬਿਖੇ ਤੰਬੂ ਤਾਣਨੇ ਹਾਂ
ਵਾਰਿਸ ਤੀਰਥ ਜੋਗ ਬੈਰਾਗ ਹੋਵੇ, ਰੂਪ ਤਿਨ੍ਹਾਂ ਦੇ ਹਮੀਂ ਪਹਿਚਾਣਨੇ ਹਾਂ

੩੦੮

ਸੱਈਓ ! ਵੇਖੋ ਤੇ ਮਸਤ ਅਲੱਸਤ ਜੋਗੀ, ਜੈਂਦਾ ਰੱਬ ਦੇ ਨਾਲ ਧਿਆਨ ਹੈ ਨੀ
ਇਨ੍ਹਾਂ ਭੌਰਾਂ ਨੂੰ ਆਸਰਾ ਰੱਬ ਦਾ ਈ, ਘਰ ਬਾਰ ਨਾ ਤਾਣ ਨਾ ਮਾਣ ਹੈ ਨੀ
ਸੋਨੇ ਵੰਨੜੀ ਦੇਹ ਨੂੰ ਖੇਹ ਕਰ ਕੇ, ਰੁਲਣਾ ਖ਼ਾਕ ਵਿਚ ਫ਼ਕਰ ਦੀ ਬਾਣ ਹੈ ਨੀ
ਸੋਹਣਾ ਫੁਲ ਗੁਲਾਬ ਮਾਸ਼ੂਕ ਨੱਢਾ, ਰਾਜ-ਪੁੱਤਰ ਤੇ ਸੁਘੜ ਸੁਜਾਣ ਹੈ ਨੀ
ਜਿਨ੍ਹਾਂ ਭੰਗ ਪੀਤੀ ਸਵਾਹ ਲਾਇ ਬੈਠੇ, ਉਨ੍ਹਾਂ ਮਾਹਣੂਆਂ ਦੀ ਕੇਹੀ ਕਾਣ ਹੈ ਨੀ
ਜਿਵੇਂ ਅਸੀਂ ਮੁਟਿਆਰ ਹਾਂ ਰੰਗ-ਭਰੀਆਂ, ਤਿਵੇਂ ਏਹ ਵੀ ਸਾਡੜਾ ਹਾਣ ਹੈ ਨੀ
ਆਓ, ਪੁੱਛੀਏ ਕੇਹੜੇ ਦੇਸ ਦਾ ਹੈ, ਵਾਰਿਸ ਏਸ ਦਾ ਕੌਣ ਮਕਾਨ ਹੈ ਨੀ

੩੦੯

ਸੁਣ ਜੋਗੀਆ ਗਭਰੂਆ ਛੈਲ ਬਾਂਕੇ, ਨੈਣਾਂ ਖੀਵਿਆ, ਮਸਤ ਦੀਵਾਨਿਆ ਵੇ
ਕੰਨੀਂ ਮੁੰਦਰਾਂ, ਖੱਪਰੀ ਨਾਦ, ਸਿੰਙੀ, ਗਲ ਸੇਹਲੀਆ ਤੇ ਹੱਥ ਗਾਨਿਆ ਵੇ
ਵਿਚੋਂ ਨੈਣ ਹੱਸਣ ਹੋਠ ਭਤ ਦੱਸਣ, ਅੱਖੀਂ ਮੀਟਦਾ ਨਾਲ ਬਹਾਨਿਆਂ ਵੇ
ਕਿਨ ਮੰਨਿਓਂ, ਕੰਨ ਕਿਸ ਪਾੜਿਓ ਨੀ, ਤੇਰਾ ਵਤਨ ਹੈ ਕੌਣ ਦੀਵਾਨਿਆਂ ਵੇ
ਕੌਣ ਜ਼ਾਤ ਹੈ ਕਾਸ ਤੋਂ ਜੋਗ ਲੀਤਾ, ਸੱਚੋ ਸੱਚ ਹੀ ਦੱਸ ਮਸਤਾਨਿਆ ਵੇ
ਏਸ ਉਮਰ ਕੀ ਵਾਇਦੇ ਪਏ ਤੈਨੂੰ, ਕਿਉਂ ਭੌਨਾ ਹੈ ਦੇਸ, ਬੇਗਾਨਿਆਂ ਵੇ
ਕਿਸੇ ਰੰਨ ਭਾਬੀ ਬੋਲੀ ਮਾਰੀਆ ਹੀ, ਹਿੱਕ ਸਾੜੀਆ ਸੂ ਨਾਲ ਤਾਹਨਿਆਂ ਵੇ
ਵਿਚ ਤ੍ਰਿੰਞਣਾਂ ਪੌਣ ਵਿਚਾਰ ਤੇਰੇ, ਹੋਏ ਜ਼ਿਕਰ ਤੇਰੀ ਚੱਕੀ-ਹਾਨਿਆਂ ਵੇ
ਬੀਬਾ ਦੱਸ ਸ਼ਤਾਬ ਹੈ ਜੀਊ ਜਾਂਦਾ, ਅਸੀਂ ਧੁੱਪ ਦੇ ਨਾਲ ਮਰ ਜਾਨੀਆਂ ਵੇ
ਕਰਮ ਮਿੰਨਤਾਂ, ਮੁੱਠੀਆਂ ਭਰਨ ਲਗੀਆਂ, ਅਸੀਂ ਪੁਛ ਕੇ ਹੀ ਟੁਰ ਜਾਨੀਆਂ ਵੇ
ਵਾਰਿਸਸ਼ਾਹ ਗੁਮਾਨ ਨਾ ਪਰੀਂ ਮੀਆਂ, ਅਵੇ ਹੀਰ ਦਿਆ ਮਾਲ ਖ਼ਜ਼ਾਨਿਆਂ ਵੇ

੩੧੦

ਰਾਂਝਾ ਆਖਦਾ ਖ਼ਿਆਲ ਨਾ ਪਵੋ ਮੇਰੇ, ਸ਼ੀਂਹ ਸੱਪ ਫ਼ਕੀਰ ਦਾ ਦੇਸ ਕੇਹ

ਕੂੰਜਾਂ ਵਾਂਗ ਮਮੋਲੀਆਂ ਦੇਸ ਛੱਡੇ, ਅਸਾਂ ਜ਼ਾਤ ਸਿਫ਼ਾਤ 'ਤੇ ਭੇਸ ਕੇਹਾ
ਵਤਨ ਦਮਾਂ ਦੇ ਨਾਲ ਤੇ ਜ਼ਾਤ ਜੋਗੀ. ਸਾਨੂੰ ਸਾਕ ਕਬੀਲੜਾ ਖੇਸ਼ ਕੇਹਾ
ਜੇਹੜਾ ਵਤਨ ਤੇ ਜ਼ਾਤ ਵਲ ਧਿਆਨ ਰੱਖੇ, ਦੁਨੀਆਂ ਦਾਰ ਹੈ ਉਹ ਦਰਵੇਸ਼ ਕੇਹਾ
ਦੁਨੀਆਂ ਨਾਲ ਪੈਵੰਦ ਹੈ ਅਸਾਂ ਕੇਹਾ, ਪੱਥਰ ਜੋੜਨਾ ਨਾਲ ਸਰੇਸ਼ ਕੇਹਾ
ਸਭ ਖ਼ਾਕ ਦਰ ਖ਼ਾਕ ਫ਼ਨਾਹ ਹੋਣਾ, ਵਾਰਿਸਸ਼ਾਹ ਫਿਰ ਤਿਨਾਂ ਨੂੰ ਐਸ਼ ਕੇਹਾ

੩੧੧

ਸਾਨੂੰ ਨਾਂਹ ਅਕਾਉ ਰੀ ਭਾਤ ਖਾਣੀ, ਖੰਡਾ ਕ੍ਰੋਧ ਕਾ ਹਮੀਂ ਨਾ ਸੂਤਨੇ ਹਾਂ
ਜੇ ਆਪਣੇ ਦਾਉ ਪੁਰ ਆਇ ਗਏ, ਖੁਲੀ ਝੰਡ ਸਿਰ ਤੇ, ਅਸੀਂ ਭੂਤਨੇ ਹਾਂ
ਘਰ ਮਹਿਰ ਦੇ ਕਾਸ ਨੂੰ ਅਸਾਂ ਜਾਣਾ, ਸਿਰ ਮਹਿਰੀਆਂ ਦੇ ਅਸੀਂ ਮੂਤਨੇ ਹਾਂ
ਵਾਰਿਸਸ਼ਾਹ ਮੀਆਂ ਹੇਠ ਬਾਲ ਭਾਂਬੜ, ਉਲਟੇ ਹੋਇ ਕੇ ਰਾਤ ਨੂੰ ਝੂਟਨੇ ਹਾਂ

੩੧੨

ਅਸਾਂ ਅਰਜ਼ ਕੀਤਾ, ਤੈਨੂੰ ਗੁਰੂ ਕਰਕੇ, ਬਾਲ ਨਾਥ ਦੀਆਂ ਤੁਸੀਂ ਨਿਸ਼ਾਨੀਆਂ ਹੋ
ਤੈਨੂੰ ਛਡਿਆ ਹੈ ਕਿਵੇਂ ਜ਼ਾਲਮਾਂ ਨੇ; ਕਸ਼ਮੀਰ ਦੀਆਂ ਤੁਸੀਂ ਖੁਰਮਾਨੀਆਂ ਹੋ
ਸਾਡੀ ਆਜਜ਼ੀ ਤੁਸੀਂ ਨਾ ਮੰਨਦੇ ਹੋ, ਗੁੱਸੇ ਨਾਲ ਪਸਾਰਦੇ ਆਨੀਆਂ ਹੋ
ਅਸਾਂ ਆਖਿਆ ਮਹਿਰ ਦੇ ਚਲੋ ਵੇਹੜੇ; ਤੁਸੀਂ ਨਹੀ ਕਰਦੇ ਮਿਹਰਬਾਨੀਆ ਹੋ
ਸੱਭੇ ਸੋਹਦੀਆਂ ਤ੍ਰਿੰਵਣੀਂ ਸ਼ਾਹ-ਪਰੀਆਂ, ਜਿਵੇ ਤਰਕਸ਼ਾਂ ਦੀਆਂ ਤੁਸੀਂ ਕਾਨੀਆਂ ਹੋ
ਚਲੋ, ਕਰੋ ਅੰਗੁਸ਼ਤ ਫ਼ਰਿਸ਼ਤਿਆਂ ਨੂੰ, ਤੁਸੀ ਅਜਲ ਸ਼ੈਤਾਨ ਦੀਆਂ ਨਾਨੀਆਂ ਹੋ
ਤੁਸਾਂ ਸ਼ੇਖ ਸਾਹਦੀ ਨਾਲ ਮਕਰ ਕੀਤਾ, ਤੁਸੀਂ ਵੱਡੀਆਂ ਸ਼ਚਰ ਦੀਆਂ ਬਾਨੀਆਂ ਹੋ
ਅਸੀਂ ਕਿਸੇ ਪਰਦੇਸ ਦੇ ਫ਼ਕਰ ਆਏ, ਤੁਸੀਂ ਨਾਲ ਸ਼ਰੀਕਾਂ ਦੀਆਂ ਤਾਨੀਆਂ ਹੋ
ਜਾਹੋ, ਵਾਸਤੇ ਰੱਬ ਦੇ ਖਿਆਲ ਛੱਡੋ, ਸਾਡੇ ਹਾਲ ਥੀਂ ਤੁਸੀਂ ਬੇਗਾਨੀਆਂ ਹੋ
ਵਾਰਿਸਸ਼ਾਹ ਫ਼ਕੀਰ ਦੀਵਾਨੜੇ ਨੇ, ਤੁਸੀਂ ਦਾਨੀਆਂ ਅਤੇ ਪਰਦਾਨੀਆਂ ਹੋ

੩੧੩

ਹਮੀਂ ਭਿੱਛਿਆ ਵਾਸਤੇ ਤਿਆਰ ਹੋਏ, ਤੁਸੀਂ ਆਣ ਕੇ ਰਿੱਕਤਾਂ ਛੇੜਦੀਆਂ ਹੋ
ਅਸਾਂ ਲਾਹਿ ਪੰਜਾਲੀਆਂ ਜੋਗ ਛੱਡੀ, ਤੁਸੀਂ ਫੇਰ ਮੁੜ ਖੂਹ ਕਿਉਂ ਗੇੜਦੀਆਂ ਹੋ
ਅਸੀਂ ਛੱਡ ਝੇੜੇ ਜੋਗ ਲਾਇ ਬੈਠੇ, ਤੁਸੀਂ ਫੇਰ ਆਲੂਦ ਲਬੇੜਦੀਆਂ ਹੋ
ਪਿੱਛੋਂ ਕਹੋਗੇ ਭੂਤਨੇ ਆਣ ਲੱਗੇ, ਅੰਨ੍ਹੇ ਖੂਹ ਵਿਚ ਸੰਗ ਕਿਉਂ ਰੇੜ੍ਹਦੀਆਂ ਹੋ
ਵਾਰਿਸ ਭਿੱਖਿਆ ਵਾਸਤੇ ਚਲੇ ਹਾਂ ਰੀ, ਤੁਸੀਂ ਆਣ ਕੇ ਕਾਹਿ ਖਹੇੜਦੀਆਂ ਹੋ

੩੧੪

ਰਾਂਝਾ ਖੱਪਰੀ ਪਕੜ ਕੇ ਗਜੇ ਚੜ੍ਹਿਆਂ, ਸਿੰਙੀ ਦਵਾਰ ਹੀ ਦਵਾਰ ਵਜਾਂਵਦਾ ਈ

ਕੋਈ ਦਏ ਸੀਧਾ, ਕੋਈ ਪਾਏ ਟੁੱਕਰ, ਕੋਈ ਥਾਲੀਆਂ ਪਰੋਸ ਲੈ ਆਂਵਦਾ ਈ
ਕੋਈ ਆਖਦਾ ਜੋਗੀੜਾਂ ਨਵਾਂ ਆਇਆ, ਕੋਈ ਰਹ ਦੀਆਂ ਭਵਾਂ ਚੜ੍ਹਾਵਦਾ ਈ
ਕੋਈ ਦਏ ਗਾਲੀ, ਧਾੜੇ ਮਾਰ ਫਿਰਦਾ, ਕੋਈ ਬੋਲਦੀ ਜੋ ਮਨ ਭਾਂਵਦਾ ਈ
ਕੋਈ ਜੋੜ ਕੇ ਹੱਥ ਤੇ ਕਰੇ ਮਿੰਨਤ, ਸਾਨੂੰ ਆਸਰਾ ਫ਼ਕਰ ਦੇ ਨਾਂਵ ਦਾ ਈ
ਕੋਈ ਆਖਦੀ ਮਸਤਿਆ ਚਾਕ ਫਿਰਦਾ, ਨਾਲ ਮਸਤੀਆਂ ਪਾਟਦਾ ਗਾਂਵਦਾ ਈ
ਕਾਈ ਆਖਦੀ ਮਸਤ ਦੀਵਾਨੜਾ ਹੈ, ਵਡੇ ਰੰਗ ਦੀ ਕਿੰਗ ਵਜਾਂਵਦਾ ਈ
ਲੜੇ ਭਿੜੇ ਤੇ ਗਾਲੀਆਂ ਦੇਹਿ ਲੋਕਾਂ, ਠੱਠੇ ਮਾਰਦਾ ਲੋੜ੍ਹ ਕਮਾਵਦਾ ਈ
ਆਟਾ ਕਣਕ ਦਾ ਲਏ ਤੇ ਘਿਉ ਬਹੁਤਾ, ਦਾਣਾ ਟੁਕੜਾ ਗੋਦ ਨਾ ਪਾਂਵਣਾ ਈ
ਵਾਰਿਸਸ਼ਾਹ ਰੰਞੇਟਰਾ ਚੰਦ ਚੜ੍ਹਿਆ,ਘਰੋ ਘਰੀ ਮੁਬਾਰਕਾਂ ਲਿਆਂਵਦਾ ਈ

੩੧੫

ਆਇ ਵੜੇ ਹਾਂ ਉੱਜੜੇ ਪਿੰਡ ਅੰਦਰ,ਕੋਈ ਕੁੜੀ ਨਾ ਤ੍ਰਿੰਞਣੀ ਗਾਂਵਦੀ ਹੈ
ਨਹੀਂ ਕਿਲਕਿਲੀ ਪਾਂਵਦੀ, ਨਾਂਹ ਫੱਬੀ, ਨਾਹੀਂ ਧਰਤ ਨੂੰ ਕਾਈ ਘੁੰਮਕਾਂਵਦੀ ਹੈ
ਨਹੀਂ ਚੂਹੜੀ ਦਾ ਗੀਤ ਕੋਈ ਗਾਂਉਦੀ, ਏ, ਗਿਧਾ ਰਾਹ ਵਿਚ ਕੋਈ ਨਾਂ ਪਾਂਵਦੀ ਹੈ
ਵਾਰਿਸਸ਼ਾਹ ਛੱਡ ਚੱਲੀਏ ਏਹ ਨਗਰੀ, ਐਸੀ ਤਬਹ ਫ਼ਕੀਰ ਦੀ ਆਂਵਦੀ ਹੈ

੩੧੬

ਚਲ ਜੋਗੀਆ ਅਸੀਂ ਵਿਖਾਇ ਲਿਆਈਏ,ਜਿੱਥੇ ਤ੍ਰਿੰਞਣੀ ਛੋਹਰੀਆਂ ਗਾਉਂਦੀਆਂ ਨੀ
ਲੈ ਕੇ ਜੋਗੀ ਨੂੰ ਆਣ ਵਿਖਾਲਿਉ ਨੇ, ਜਿੱਥੇ ਵਹੁਟੀਆਂ ਛੋਪ ਰਲ ਪਾਉਂਦੀਆਂ ਨੀ
ਇਕ ਨੱਚਦੀਆਂ ਮਸਤ ਮਲੰਗ ਬਣ ਕੇ, ਇਕ ਸਾਂਗ ਚੂਹੇਟੜੀ ਦਾ ਲਾਉਂਦੀਆਂ ਨੀ
ਇਕ ਬਾਇੜਾਂ ਨਾਲ ਘਸਾਇਣ ਬਾਇੜ, ਇਕ ਮਾਹਲ ਤੇ ਮਾਹਲ ਫਿਰਾਉਂਦੀਆਂ ਨੀ
ਵਾਰਿਸਸ਼ਾਹ ਜੋਗੀ ਆਣ ਧੁੱਸ ਦਿੱਤੀ, ਕੁੜੀਆਂ ਸੱਦ ਕੇ ਕੋਲ ਬਹਾਉਂਦੀਆਂ ਨੀ

੩੧੭

ਜਿੱਥੇ ਤ੍ਰਿੰਞਣਾਂ ਦੀ ਘੁਮਕਾਰ ਪੌਂਦੀ, ਅੱਤਣ ਬੈਠੀਆਂ ਲੱਖ ਮਹਿਰੇਟੀਆਂ ਨੇ
ਖਤਰਾਣੀਆਂ ਤੇ ਬਾਹਮਣੇਟੀਆਂ ਨੇ, ਤਰਖਾਣੀਆਂ ਅਤੇ ਜਟੇਟੀਆਂ ਨੇ
ਲੋਹਾਰੀਆਂ ਲੌਂਗ ਸੁਪਾਰੀਆਂ ਨੇ, ਸੁੰਦਰ ਖੋਜਣਾਂ ਅਤੇ ਤਰਖੇਟੀਆਂ ਨੇ
ਅਰੋੜੀਆਂ ਮੁਸ਼ਕ ਵਿਚ ਬੋੜੀਆਂ ਨੇ, ਫਲਹਾਰੀਆਂ ਛੈਲ ਸੁਨਰੇਟੀਆਂ ਨੇ
ਮਨਿਹਾਰੀਆਂ ਤੇ ਪੱਖੀਵਾਰੀਆਂ ਨੇ, ਸੁੰਦਰ ਤੇਲਣਾਂ ਨਾਲ ਮਛੇਟੀਆਂ ਨੇ
ਪਠਾਣੀਆਂ ਚਾਦਰਾਂ ਤਾਣੀਆਂ ਨੇ, ਪਸ਼ਤੋ ਮਾਰਦੀਆਂ ਨਾਲ ਮੁਗ਼ਲੇਟੀਆਂ ਨੇ
ਬਣਜਾਰੀਆਂ ਨਾਲ ਚਮਿਆਰੀਆਂ ਨੇ, ਰਾਜਪੂਤਣਾਂ ਨਾਲ ਭਟੇਟੀਆਂ ਨੇ
ਦਰਜ਼ਿਆਣੀਆਂ ਸੁਘੜ ਸਿਆਣਿਆਂ ਨੇ, ਬਰਵਾਲੀਆਂ ਨਾਲ ਮਛੇਟੀਆਂ ਨੇ
ਸੱਯਦਜ਼ਾਦੀਆਂ ਤੇ ਸ਼ੇਖਜ਼ਾਦੀਆਂ ਨੇ, ਤਰਖਾਣੀਆਂ ਨਾਲ ਘੁਮਰੇਟੀਆਂ ਨੇ

ਰਾਵਲਿਆਣੀਆਂ ਬੇਟੀਆਂ ਬਾਣੀਆਂ ਦੀਆਂ, ਛੈਨਾਂ ਵਾਲੀਆਂ ਨਾਲ ਵਣੇਟੀਆਂ ਨੇ
ਚੰਗੜਿਆਣੀਆਂ, ਨਾਇਣਾਂ, ਮੀਰਜ਼ਾਦਾਂ, ਜਾਨਾਂ ਲੱਸੀਆਂ ਨਾਲ ਲਪੇਟੀਆਂ ਨੇ
ਗੰਦੀਲਣਾਂ ਝੱਲ ਛਬੀਲਣਾਂ ਨੇ, ਤੇ ਕਲਾਲਣਾਂ ਭਾਬੜੀਆਂ ਬੇਟੀਆਂ ਨੇ
ਬਾਜ਼ੀਗਰਨੀਆਂ, ਬਾਇਣਾਂ, ਕਿੰਗਰਿਆਣਾਂ, ਵੀਰਾ ਰਾਧਣਾਂ ਰਾਮ ਜਣੇਟੀਆਂ ਨੇ
ਨੇਚੇ-ਬੰਨ੍ਹਣਾਂ,ਡੂਮਣੀਆਂ, ਧਾਈਂ- ਕੁੱਟਾਂ ਆਤਸ਼ਬਾਜ਼ਣਾਂ ਤੇ ਭਲਵਾਣੇਟੀਆਂ ਨੇ
ਖਟੀਕਣਾਂ ਤੇ ਪੰਚਬੁੰਦੀਆਂ ਨੇ, ਚੂੜੀਗਰਨੀਆਂ ਤੇ ਕਮਗਰੇਟੀਆਂ ਨੇ
ਭਰਾਇਣਾਂ, ਵਾਇਣਾਂ, ਸਾਇਣਾਂ ਨੇ, ਲਬਾਣੀਆਂ, ਕੁੱਟਣਾਂ, ਕੂਚੇਟੀਆਂ ਨੇ
ਬਹੁਰੂਪਣਾਂ, ਰਾਜਣਾਂ, ਜ਼ੀਲ-ਵੱਟਾਂ, ਬਰਵਾਲੀਆਂ, ਬਹੁਤ ਹਮਸੇਟੀਆਂ ਨੇ
ਪੂਰਬਿਆਣੀਆਂ, ਹਿੰਦਣਾਂ, ਰੰਗਰੇਜ਼ਾਂ, ਬੈਰਾਗਣਾਂ ਨਾਲ ਠਠਰੇਟੀਆਂ ਨੇ
ਸੰਡਾਸਣਾਂ ਅਤੇ ਖ਼ਰਾਸਣਾਂ ਨੇ, ਢਾਲਗਰਨੀਆਂ ਅਤੇ ਵਣੇਟੀਆ ਨੇ
ਲਬਾਣੀਆਂ, ਮੋਰਨੀਆਂ, ਗਗੜਾਇਣਾਂ, ਅਤੇ ਰਾਉਣੀਆਂ ਦੁੱਧ ਦੀਆਂ ਧੋਤੀਆਂ ਨੇ
ਜੁਲ੍ਹੇਟੀਆਂ, ਤੇਲਣਾਂ, ਫੱਫੇ-ਕੁੱਟਾਂ, ਝਬੇਲਣਾਂ ਨਾਲ ਕਸੇਟੀਅ ਨੇ
ਕਾਗਜ਼-ਕੁੱਟ, ਡਬਗਰਨੀਆਂ ਉੜਦ-ਬੇਗਾਂ, ਹਾਥੀਵਾਨਨਾ ਨਾਲ ਬਲੋਚੇਟੀਆਂ ਨੇ
ਬਾਕੀਆਂ ਗੁਜਰੀਆਂ,ਡੋਗਰੀਆਂ ਛੈਲ ਪੱਠੀਆਂ,ਰਾਜਵੰਸਣਾਂ, ਰਾਜੇ ਦੀਆਂ ਬੇਟੀਆਂ ਨੇ
ਪਕੜ ਅੰਚਲਾ ਜੋਗੀ ਨੂੰ ਲਾਇ ਗੱਲਾਂ, ਵਿਹੜੇ ਵਾੜ ਕੇ ਘੇਰ ਲੈ ਬੈਠੀਆਂ ਨੇ
ਵਾਰਿਸਸ਼ਾਹ ਜੀਜਾ ਬੈਠਾ ਹੋਇ ਜੋਗੀ, ਦਵਾਲੇ ਬੈਠੀਆਂ ਸਾਲੀਆਂ ਜੇਠੀਆਂ ਨੇ

੩੧੮

ਕਾਈ ਆਣ ਰਾਂਝੇਟੇ ਦੇ ਨੈਣ ਵੇਖੇ, ਕਾਈ ਮੁੱਖੜਾ ਵੇਖ ਸਲਾਹੁੰਦੀ ਹੈ
ਅੜੀਓ ! ਵੇਖੋ ਤਾਂ ਸ਼ਾਨ ਇਸ ਜੋਗੀੜੇ ਦੀ, ਰਾਹ ਜਾਂਦੜੇ ਮਿਰਗ ਫਹਾਉਂਦੀ ਹੈ
ਝੂਠੀ ਦੋਸਤੀ ਉਮਰ ਦੇ ਨਾਲ ਜੁੱਸੇ, ਦਿਨ ਚਾਰ ਨਾ ਫੇਰ ਨਿਭਾਉਂਦੀ ਹੈ
ਕੋਈ ਓਢਣੀ ਲਾਹ ਕੇ ਮਗਰ ਪੂੰਝੇ, ਧੋਇ ਧੋਇ ਬਿਭੂਤ ਚਾ ਲਾਹੁੰਦੀ ਹੈ
ਕਾਈ ਮੁੱਖ ਰੰਝੇਟੇ ਦੇ ਨਾਲ ਜੋੜੇ, ਤੇਰੀ ਤਬਹ ਕੀ ਜੋਗੀਆ ਚਾਹੁੰਦੀ ਹੈ
ਸਹਿਤੀ ਲਾਡ ਦੇ ਨਾਲ ਚਵਾਇ ਕਰ ਕੇ, ਚਾਇ ਸੇਹਲੀਆਂ ਜੋਗੀ ਦੀਆਂ ਲਾਹੁੰਦੀ ਹੈ
ਰਾਂਝੇ ਪੁੱਛਿਆ ਕੌਣ ਹੈ ਏਹ ਨੱਢੀ, ਧੀਉ ਅੱਜੂ ਦੀ ਕਾਈ ਚਾਇ ਆਹੁੰਦੀ ਹੈ
ਅੱਜੂ ਪੱਜੂ ਛੱਜੂ, ਗੱਜੂ ਕੌਣ ਹੁੰਦਾ, ਅੱਗੋਂ 'ਹੈ' ਚਾਇ ਕਾਈ ਆਹੁੰਦੀ ਹੈ
ਵਾਰਿਸਸ਼ਾਹ ਨਿਨਾਣ ਹੈ ਹੀਰ ਸੰਦੀ, ਧੀ ਖੇੜਿਆਂ ਦੇ ਬਾਦਸ਼ਾਹ ਦੀ ਹੈ

੩੧੯

ਅੱਜੂ ਧੀਉ ਰੱਖੀ, ਧਾੜੇ-ਮਾਰ, ਲੱਪੜ, ਮੁਸ਼ਟੰਡੜੀ ਤ੍ਰਿੱਢਣੀ ਘੁੰਮਦੀ ਹੈ
ਕਰੇ ਆਣ ਬੇ-ਅਦਬੀਆਂ ਨਾਲ ਫ਼ਕਰਾਂ, ਅਤੇ ਸੇਹਲੀਆਂ ਨੂੰ ਨਹੀਂ ਚੁੰਮਦੀ ਹੈ
ਲਾਹ ਸੇਹਲੀਆਂ, ਮਾਰਦੀ ਜੋਗੀਆਂ ਨੂੰ, ਅਤੇ ਮਿਲਦੀਆਂ ਮਹੀਂ ਨੂੰ ਟੁੰਬਦੀ ਹੈ

ਫਿਰੇ ਨੱਚਦਾ ਸ਼ੇਖ ਬੁਰਹਾਨ ਘੋੜਾ, ਨਾ ਏਹ ਕੱਤਦੀ ਤੇ ਨਾ ਹੀ ਤੁੰਬਦੀ ਹੈ
ਸਿਰਦਾਰ ਹੈ ਲੋਹਕਾਂ ਲਾਹੁਕਾ ਦੀ, ਪੀਹਣ ਡੋਲ੍ਹਦੀ ਤੇ ਤੌਣ ਤੁੰਨਦੀ ਹੈ
ਵਾਰਿਸਸ਼ਾਹ ਦਿਲ ਆਂਵਦਾ ਚੀਰ ਸੁੱਟਾਂ, ਮੁਨਿਆਦ ਪਰ ਜ਼ੁਲਮ ਦੀ ਥੁੰਬ ਦੀ ਹੈ

੩੨੦

ਲੱਗੇਂ ਹੱਥ ਤਾਂ ਪਕੜ ਪਛਾੜ ਸੁੱਟਾਂ, ਤੇਰੇ ਨਾਲ ਕਰਸਾਂ ਸੋ ਤੂੰ ਜਾਣਸੇਂ ਵੇ
ਹਿੱਕੋ ਹਿੱਕ ਕਰਾਂ ਭੰਨ ਲਿਙ੍ਹ ਤੇਰੇ, ਤਦੋਂ ਰੱਬ ਨੂੰ ਇਕ ਪਛਾਣਸੇਂ ਵੇ
ਵਿਹੜੇ ਵੜਿਉਂ ਤਾਂ ਖੋਹ ਚਟਕੋਰਿਆਂ ਨੂੰ, ਤਦੋਂ ਸ਼ੁਕਰ ਬਜਾ ਲਿਆਵਸੇਂ ਵੇ
ਗੱਦੋਂ ਵਾਂਗ ਜਾਂ ਜੂੜ ਕੇ ਘੜਾਂ ਤੈਨੂੰ, ਤਦੋਂ ਛੱਟ ਤਦਬੀਰ ਦੀ ਆਣਸੇਂ ਵੇ
ਸਹਿਤੀ ਘਰਾਂ ਨੂੰ ਖਿਸਕ ਕੇ ਉੱਠ ਚੱਲੀ, ਮੰਗਣ ਆਵਸੇਂ ਤਾਂ ਮੈਨੂੰ ਜਾਣਸੇਂ ਵੇ
ਵਾਰਿਸਸ਼ਾਹ ਵਾਂਙੂ ਤੇਰੀ ਕਰਾਂ ਖ਼ਿਦਮਤ, ਮੌਜ ਸੱਜਣਾਂ ਦੀ ਤਦੋਂ ਮਾਣਸੇਂ ਵੇ

੩੨੧

ਕਾਹੇ ਫ਼ਕਰ ਦੇ ਨਾਲ ਰਿਹਾੜ ਪਈਏਂ, ਭਲਾ ਬਖ਼ਸ਼ ਸਾਨੂੰ ਮਾਪੇ-ਜੀਣੀਏਂ ਨੀ
ਸੱਪ ਸ਼ੀਹਣੀ ਵਾਂਙ ਕੁਲਹਿਣੀਏਂ ਨੀ, ਮਾਸ-ਖਾਣੀਏਂ ਤੇ ਰੱਤ-ਪੀਣੀਏਂ ਨੀ
ਦੁਖੀ ਜੀਉ ਦੁਖਾਇ ਨਾ ਭਾਗ ਭਰੀਏ, ਸੋਇਣ-ਚਿੜੀ ਦੀ ਕੂੰਜ ਲਖੀਣੀਏਂ ਨੀ
ਸਾਥੋਂ ਨਿਸ਼ਾ ਨਾ ਹੋਸੀਆ ਮੂਲ ਤੇਰੀ, ਸੱਕੇ ਖ਼ਸਮ ਥੀਂ ਨਾਂਹ ਪਤੀਣੀਏਂ ਨੀ
ਚਰਖਾ ਚਾਇ ਨਿਹੱਥੜੇ ਮਰਦ ਮਾਰੇਂ, ਕਿਸੇ ਯਾਰ ਨੇ ਪਕੜ ਪਲ੍ਹੀਣੀਏਂ ਨੀ
ਵਾਰਿਸਸ਼ਾਹ ਫ਼ਕੀਰ ਦੇ ਵੈਰ ਪਈਏਂ, ਜਰਮ-ਤੱਤੀਏ ਕਰਮ ਦੀ ਹੀਣੀਏਂ ਨੀ

੩੨੨

ਵਿਹੜੇ ਜੱਟਾਂ ਦੇ ਮੰਗਦਾ ਜਾਇ ਵੜਿਆ, ਅੱਗੇ ਜੱਟ ਬੈਠਾ ਗਾਉਂ ਮੇਲਦਾ ਈ
ਸਿੰਙੀ ਫੂਕ ਕੇ ਨਾਦ ਘੁਕਾਇਆ ਸੂ, ਜੋਗੀ ਗੱਜ ਕੇ ਵਿਚ ਜਾਇ ਠੇਲਦਾ ਈ
ਵਿਹੜੇ ਵਿਚ ਔਧੂਤ ਜਾ ਗੱਜਿਆ ਈ, ਮਸਤ ਸਾਹਨ ਵਾਂਙੂ ਜਾ ਮੇਲ੍ਹਦਾ ਈ
ਹੂ, ਹੂ ਕਰ ਕੇ ਸੰਘ ਟੱਡਿਆ ਸੂ, ਫ਼ੀਲਬਾਨ ਜਿਉਂ ਹਸਤ ਨੂੰ ਪੇਲਦਾ ਈ

੩੨੩

ਨਿਆਣਾ ਤੋੜ ਕੇ ਫੰਡਰ ਉੱਠ ਨੱਠੀ, ਭੰਨ ਦੋਹਣੀ ਦੁਧ ਸਭ ਡੋਲ੍ਹਿਆ ਈ
ਘੱਤ ਖ਼ੈਰ ਇਸ ਕਟਕ ਦੇ ਮੋਹਰੀ ਨੂੰ, ਜੱਟ ਰੋਹ ਹੋ ਉੱਠ ਕੇ ਬੋਲਿਆ ਈ
ਝਿਰਕ ਭੁੱਖੜੇ ਦੇਸ਼ ਦਾ ਇਹ ਜੋਗੀ, ਏਥੇ ਦੁੱਦ ਕੀ ਆਣ ਕੇ ਘੋਲਿਆ ਈ
ਸੂਰਤ ਜੋਗੀਆਂ ਦੀ, ਅੱਖੀ ਗੁੰਡੀਆਂ ਦੀ, ਦਾਬ ਕਟਕ ਦੀ ਥੋਂ ਜੀਉ ਡੋਲਿਆ ਈ
ਜੋਗੀ ਅੱਖੀਆਂ ਕੱਢ ਕੇ ਘੱਤ ਤਿਊੜੀ, ਲੈ ਕੇ ਖੱਪਰਾ ਹੱਥ ਵਿਚ ਤੋਲਿਆ ਈ
ਵਾਰਿਸਸ਼ਾਹ ਹੁਣ ਜੰਗ ਤਹਿਕੀਕ ਹੋਇਆ, ਜੰਮੂ ਸ਼ਗਣੀ ਦੇ ਅੱਗੇ ਬੋਲਿਆ ਈ

੩੨੪

ਜੱਟੀ ਬੋਲ ਕੇ ਦੁੱਧ ਦੀ ਕਸਰ ਕੱਢੀ, ਸੱਭੇ ਅੜਤਣੇ ਪੜਤਣੇ ਪਾੜ ਸੁੱਟੇ
ਪੁਣੇ ਦਾਦ-ਪਰਦਾਦੜੇ ਜੋਗੀੜੇ ਦੇ, ਸੱਭੇ ਟੰਗਣੇ 'ਤੇ ਸਾਕ ਚਾੜ੍ਹ ਸੁੱਟੇ
ਜੋਗੀ ਰੋਹ ਦੇ ਨਾਲ ਖੜ-ਲੱਤ ਘੱਤੀ, ਧੌਲ ਮਾਰ ਕੇ ਦੰਦ ਸਭ ਝਾੜ ਸੁੱਟੇ
ਜੱਟੀ ਜ਼ਿਮੀਂ 'ਤੇ ਪੱਟੜੇ ਵਾਂਗ ਢੱਠੀ, ਜੇਹੇ ਵਾਹਰੂ ਫੱਟ ਕੇ ਧਾੜ ਸੁੱਟੇ
ਵਾਰਿਸਸ਼ਾਹ ਮੀਆਂ ਜਿਵੇਂ ਮਾਰ ਤੇਸੇ, ਫ਼ਰਹਾਦ ਨੇ ਚੀਰ ਪਹਾੜ ਸੁੱਟੇ

੩੨੫

ਜੱਟ ਵੇਖ ਕੇ ਜੱਟੀ ਨੂੰ ਕਾਂਗ ਘੱਤੀ, ਛੈਲ ਪਰੀ ਨੂੰ ਰਿੱਛ ਪਥੱਲਿਆ ਜੇ
ਮੇਰੀ ਸੈਆਂ ਦੀ ਮਹਿਰ ਨੂੰ ਮਾਰ ਜਿਦੋਂ, ਲੰਘ ਮਹਿਰ ਦੀ ਸੱਥ ਨੂੰ ਚੱਲਿਆ ਜੇ
ਲੋਕਾ ਬਾਹੁੜੀ ਤੇ ਫ਼ਰਿਆਦ ਕੂਕੇ, ਮੇਰਾ ਝੁੱਗੜਾ ਚੌੜ ਕਰ ਚੱਲਿਆ ਜੇ
ਪਿੰਡ ਵਿਚ ਏਹ ਆਣ ਬਲਾਇ ਵੱਜੀ, ਜੇਹਾ ਜਿੰਨ ਪਿਛਵਾੜ ਵਿਚ ਮੱਲਿਆ ਜੇ
ਪਕੜ ਲਾਠੀਆਂ ਗੱਭਰੂ ਢੁੱਕ ਆਏ, ਵਾਂਗ ਕਾਦਵੇਂ ਕਟਕ ਦੇ ਚੱਲਿਆ ਜੇ
ਵਾਰਿਸਸ਼ਾਹ ਜਿਉਂ ਧੂੰਇਆਂ ਸਰਕਿਆਂ 'ਤੇ, ਬੱਦਲ ਪਾਟ ਕੇ ਘਟਾਂ ਹੋ ਚੱਲਿਆ ਜੇ

੩੨੬

ਆਇ, ਆਇ ਮੁਹਾਣਿਆਂ ਜਦੋਂ ਕੀਤੀ, ਚੌਹੀਂ ਵਲੀਂ ਜਾਂ ਪਲਮ ਕੇ ਆਇ ਗਏ
ਸੱਚੋ ਸੱਚ ਜਾਂ ਫਾਟ ਤੇ ਚਵੇਂ ਵੈਰੀਂ, ਜੋਗੀ ਹੋਰੀ ਹੀ ਜਿੰਦ ਚਵਾਇ ਗਏ
ਵੇਖੋ, ਫ਼ਕਰ ਅੱਲਾਹ ਦੇ ਮਾਰ ਜੱਟੀ, ਉਸ ਜੱਟ ਨੂੰ ਵਾਇਦਾ ਪਾਇ ਗਏ
ਜਦੋਂ ਮਾਰ ਚੌਤਰਫ਼ ਤਿਆਰ ਹੋਈ, ਉਥੋਂ ਆਪਣਾ ਆਪ ਖਿਸਕਾਇ ਗਏ
ਇੱਕ ਫਾਟ ਕੱਢੀ, ਸਭਾ ਸਮਝ ਗਈਆਂ, ਰੰਨਾਂ ਪਿੰਡ ਦੀਆਂ ਨੂੰ ਰਾਹ ਪਾਇ ਗਏ
ਜਦੋਂ ਖ਼ਸਮ ਮਿਲੇ, ਪਿੱਛੋਂ ਵਾਹਰਾਂ ਦੇ, ਜਦੋਂ ਧਾੜਵੀ ਖੁਰੇ ਉਡਾਇ ਗਏ
ਹੱਥ ਲਾਇ ਕੇ ਬਰਕਤੀ ਜਵਾਨ ਪੂਰੇ, ਕਰਾਮਾਤ ਜ਼ਾਹਿਰ ਵਿਖਲਾਇ ਗਏ
ਵਾਰਿਸਸ਼ਾਹ ਮੀਆਂ ਪੱਟੇ-ਬਾਜ਼ ਛੁੱਟੇ, ਜਾਨ ਰੱਖ ਕੇ ਚੋਟ ਚਲਾਇ ਗਏ

੩੨੭

ਜੋਗੀ ਮੰਗ ਕੇ ਪਿੰਡ ਜਾਂ ਤਿਆਰ ਹੋਇਆ, ਆਟਾ ਮੇਲ ਕੇ ਖੱਪਰਾ ਪੂਰਿਆ ਈ
ਕਿਸੇ ਹੱਸ ਕੇ ਰੁੱਗ ਦਾ ਪਾਇਆ ਹੀ, ਕਿਸੇ ਜੋਗੀ ਨੂੰ ਚਾਇ ਵਡੂਰਿਆ ਈ
ਕਿਤੇ ਜੋਗੀ ਨੂੰ ਦੱਬ ਕੇ ਡਾਟਦੀਆਂ, ਕਿਤੇ ਇਨ੍ਹਾਂ ਨੂੰ ਜੋਗੀ ਨੇ ਘੂਰਿਆ ਈ
ਵਾਰਿਸ ਖੇੜਿਆਂ ਦੇ ਝਾਤ ਪਾਈਆ ਸੂ, ਜਿਵੇਂ ਸੋਲ੍ਹਵੀਂ ਦਾ ਚੰਦ ਪੂਰਿਆ ਈ

੩੨੮

ਕਹੀਆਂ ਵਲਗਣਾ, ਵਿਹੜੇ ਤੇ ਅਰਲ-ਖੋੜਾਂ,ਕਹੀਆਂ ਬੱਖਲਾਂ ਅਤੇ ਖੁਰਲਾਣੀਆਂ ਨੀ

ਕਹੀਆਂ ਕੋਠੀਆਂ, ਚਾਟੀਆਂ ਨੇਹੀਆਂ ਨੇ, ਕਹੀਆਂ ਗੁੱਲੀਆਂ ਨਾਲ ਮਧਾਣੀਆਂ ਨੀ
ਓਥੇ ਇਕ ਛਛੋਹਰੀ ਜੇਹੀ ਬੈਠੀ, ਕਿਤੇ ਨਿਕਲੀਆਂ ਘਰੋਂ ਸਵਾਣੀਆਂ ਨੀ
ਛੱਤ ਨਾਲ ਟੰਗੇ ਹੋਏ ਨਜ਼ਰ ਆਵਣ, ਖੋਪੇ ਨਾੜ੍ਹੀਆਂ ਅਤੇ ਪਰਾਣੀਆਂ ਨੀ
ਕੋਈ ਪਲੰਘ ਉੱਤੇ ਨਾਗਰ-ਵੇਲ ਪਈ, ਜਿਹੀਆਂ ਰੰਗ-ਮਹੱਲ ਵਿਚ ਰਾਣੀਆਂ ਨੀ
ਵਾਰਿਸ ਕਵਾਰੀਆਂ ਕੱਤਣੇ ਕਰਨ ਪੀਹਣਾ, ਮੋਏ ਮਾਪੜੇ ਮਿਹਨਤਾਂ ਆਣੀਆਂ ਨੀ
ਸਹਿਤੀ ਆਖਿਆ, ਭਾਬੀਏ, ਉੱਠ ਵੇਖੀਂ, ਫਿਰਦਾ ਲੁੱਚ ਮੁੰਨਾ ਘਰ ਸਵਾਣੀਆਂ ਨੀ
ਫਿਟਕ ਨਵੀਂ ਵੱਗੀ ਭੰਗ ਪੀਣ ਲੱਗਾ, ਧੁਰੋਂ ਲਾਹਨਤਾਂ ਏਹ ਪੁਰਾਣੀਆਂ ਨੀ

੩੨੯

ਜੋਗੀ ਹੀਰ ਦੇ ਸਾਹਵਰੇ ਜਾਇ ਵੜਿਆ, ਭੁੱਖਾ ਬਾਜ਼ ਜਿਉਂ ਫਿਰੇ ਲਲੋਰਦਾ ਜੀ
ਆਇਆ ਖੁਸ਼ੀ ਦੇ ਨਾਲ ਦੋ ਚੰਦ ਹੋ ਕੇ, ਸੂਬੇਦਾਰ ਜਿਉਂ ਨਵਾਂ ਲਾਹੌਰ ਦਾ ਜੀ
ਧੁੱਸ ਦੇ ਕੇ ਵਿਹੜੇ ਵਿਚ ਜਾ ਵੜਿਆ, ਹੱਥ ਕੀਤਾ ਸੂ ਸੰਨ੍ਹ ਦੇ ਚੋਰ ਦਾ ਜੀ
ਜਾਏ ਅਲਖ ਵਜਾਇ ਕੇ ਨਾਦ ਫੂਕੇ, ਸੁਆਲ ਪਾਂਵਦਾ ਲਟਪਟ ਲੋਰਦਾ ਜੀ
ਅਨੀ ਖੇੜਿਆ ਦੀ ਪਿਆਰੀ ਵਹੁਟੀਏ ਨੀ, 'ਹੀਰੇ ਸੁਖ ਹੈ' ਚਾਇ ਟਕੋਰਦਾ ਜੀ
ਵਾਰਿਸਸ਼ਾਹ ਹੁਣ ਅੱਗ ਨੂੰ ਪਈ ਫਵੀ, ਸ਼ਗਨ ਹੋਇਆ ਹੈ ਜੰਗ ਤੇ ਸ਼ੋਰ ਦਾ ਜੀ

੩੩੦

ਸੱਚ ਆਖ ਤੂੰ ਰਾਵਲਾ ਕਹੇ ਸਹਿਤੀ, ਜੀਊ ਤੇਰਾ ਕਾਈ ਗੱਲ ਲੋੜਦਾ ਜੀ
ਵਿਹੜੇ ਵੜਦਿਆਂ ਰਿੱਕਤਾ ਛੇੜੀਆਂ ਨੀ, ਕੰਡਾ ਵਿਚ ਕਲੇਜੇ ਦੇ ਪੋੜਦਾ ਜੀ
ਬਾਦਸ਼ਾਹ ਦੇ ਬਾਗ਼ ਦਾ ਚੋਰ ਹੋ ਕੇ, ਫਿਰੇਂ ਫੁਲ ਗੁਲਾਬ ਦਾ ਤੋੜਦਾ ਜੀ
ਵਾਰਿਸਸ਼ਾਹ ਹੈ ਸ਼ੁਤਰ ਮੁਹਾਰ ਬਾਝੋਂ, ਡਾਂਗ ਨਾਲ ਕੋਈ ਮੂੰਹ ਮੋੜਦਾ ਜੀ

੩੩੧

ਅ ਇ ਕਵਾਰੀਏ ਐਡ ਅਪਰਾਧ ਚਾਇਉ, ਧੱਕਾ ਦੇਹ ਨਾ ਹਿੱਕ ਦੇ ਜ਼ੋਰ ਦਾ ਨੀ
ਬੂੰਦੇ, ਕੰਧਲੀ, ਨਥਲੀ, ਹੱਸ, ਕੜੀਆਂ, ਬਹੇਂ ਰੂਪ ਬਣਾਇ ਕੇ ਮੋਰ ਦਾ ਨੀ
ਅਨੀ ਨੱਢੀਏ ਰਿਕਤਾਂ ਛੇੜ ਨਾਹੀਂ, ਏਹ ਕੰਮ ਨਹੀਂ ਧੁੰਮ ਤੇ ਸ਼ੋਰ ਦਾ ਨੀ
ਵਾਰਿਸਸ਼ਾਹ ਫ਼ਕੀਰ ਗ਼ਰੀਬ ਉੱਤੇ, ਕੇਹਾ ਕੱਢਿਓ ਵੈਰ ਏਹ ਖੋਰ ਦਾ ਨੀ

੩੩੨

ਕਲ੍ਹ ਜਾਇ ਕੇ ਨਾਲ ਚਵਾਇ ਚਾਵੜ, ਸਾਨੂੰ ਭੰਨ ਭੰਡਾਰ ਕਢਾਇਓ ਵੇ
ਅੱਜ ਆਣ ਵੜਿਉਂ ਜਿੰਨ ਵਾਂਗ ਵਿਹੜੇ, ਵੈਰ ਕਲ੍ਹ ਦਾ ਆਣ ਜਗਾਇਓ ਵੇ
ਗੱਦੋਂ ਆ ਇ ਵੜਿਉਂ ਵਿਚ ਛੋਹਿਰਾ ਦੇ, ਕਿਨ੍ਹਾਂ ਸ਼ਾਮਤਾਂ ਆਣ ਫਹਾਇਓ ਵੇ
ਵਾਰਿਸਸ਼ਾਹ ਰਜ਼ਾਇ ਦੇ ਕੰਮ ਵੇਖੋ, ਅੱਜ ਰੱਬ ਨੇ ਠੀਕ ਕੁਟਾਇਓ ਵੇ

੩੩੩

ਕਚੀ ਕਵਾਰੀਏ, ਲੋੜ੍ਹ ਦੀਏ ਮਾਰੀਏ ਨੀ, ਟੂਣੇ ਹਾਰੀਏ, ਆਖ ਕੀ ਆਹਨੀ ਹੈਂ
ਭਲਿਆਂ ਨਾਲ ਬੁਰੀ ਕਾਹੇ ਹੋਵਨੀ ਹੈਂ, ਕਾਈ ਬੁਰੇ ਹੀ ਫਾਹੁਣੇ ਫਾਹੁਨੀ ਹੈਂ
ਅਸਾਂ ਭੁਖਿਆਂ ਆਣ ਸਵਾਲ ਕੀਤਾ, ਕੇਹੀਆਂ ਗ਼ੈਬ ਦੀਆਂ ਰਿਕਤਾਂ ਡਾਹੁਨੀ ਹੈਂ
ਵਿਚੋਂ ਪੱਕੀਏ, ਛੈਲ, ਉਚੱਕੀਏ ਨੀ, ਰਾਹ ਜਾਂਦੜੇ ਮਿਰਗ ਕਿਉਂ ਫਾਹੁਨੀ ਹੈਂ
ਗੱਲ ਹੋਇ ਚੁਕੀ ਫੇਰ ਛੇੜਨੀ ਹੈਂ, ਹਰੀ ਸਾਖ ਨੂੰ ਮੁੜ ਕਿਉਂ ਵਾਹੁਨੀ ਹੈ
ਘਰ ਜਾਣ ਸਿਰਦਾਰ ਦਾ ਭੀਖ ਮਾਂਗੀ, ਸਾਡਾ ਅਰਸ਼ ਦਾ ਕਿੰਗਰਾ ਢਾਹੁਨੀ ਹੈਂ
ਕੇਹਾ ਨਾਲ ਪਰਦੇਸੀਆਂ ਵੈਰ ਚਾਇਉ, ਚੱਚਰ-ਹਾਰੀਏ, ਆਖ ਕੀ ਆਹਨੀ ਹੈਂ
ਰਾਹ ਜਾਂਦੜੇ ਫ਼ਕਰ ਖਹੇੜਨੀ ਹੈਂ, ਆ ਨਹਿਰੀਏ; ਸਿੰਙ ਕਿਉਂ ਡਾਹੁਨੀ ਹੈਂ
ਘਰ ਪੇਈਅੜੇ ਧ੍ਰੂਹੀਆਂ ਫੇਰੀਆਂ ਨੀ; ਉਹਨਾਂ ਤਾਰਸੇਂ ਜਿਨ੍ਹਾਂ ਵਿਆਹੁਨੀ ਹੈਂ
ਸ਼ਿਕਾਰ ਦਰਿਅਉ ਦੇ ਵਿਚ ਤੂੰ ਖੇਡ ਮੋਈਏ, ਕਾਹੇ ਮੂਤ ਵਿਚ ਮੱਛੀਆਂ ਫਾਹੁਨੀ ਹੈਂ
ਵਾਰਿਸਸ਼ਾਹ ਫ਼ਕੀਰ ਨੂੰ ਛੇੜਨੀ ਹੈਂ; ਅੱਖੀਂ ਨਾਲ ਕਿਉਂ ਖੱਖਰਾਂ ਲਾਹੁਨੀ ਹੈਂ

੩੩੪

ਅਨੀ ਸੁਣੋ ਭੈਣਾਂ, ਕੋਈ ਛਿੱਟ ਜੋਗੀ, ਵੱਡੀ ਜੂਠ ਭੈੜਾ ਕਿਸੇ ਥਾਉਂ ਦਾ ਹੈ
ਝਗੜੈਲ, ਮਰੱਕਣਾਂ, ਘੰਦ, ਮੱਚੜ, ਰਪੜ, ਘੰਡ, ਏਹ ਕਿਸੇ ਗਿਰਾਉਂ ਦਾ ਹੈ
ਪਰਦੇਸੀਆਂ ਦਾ ਨਾਹੀਂ ਡੌਲ ਇਸ ਦਾ, ਏਹ ਵਾਕਫ ਹੀਰ ਦੇ ਨਾਉਂ ਦਾ ਹੈ
ਗੱਲ ਆਖ ਕੇ ਹੱਥ ਵਿਚ ਪਵੇ ਮੁੱਕਰ, ਆਪੇ ਲਾਂਵਦਾ ਆਪੇ ਬੁਝਾਉਂਦਾ ਹੈ
ਹੁਣੇ ਭੰਨ ਕੇ ਖੱਪਰੀ ਤੋੜ ਸੇਹਲੀ, ਨਾਲੇ ਜਟਾਂ ਦੇ ਜੂਟ ਖੁਹਾਉਂਦਾ ਹੈ
ਜੇ ਮੈਂ ਉੱਠ ਕੇ ਪਾਣ ਪੱਤ ਲਾਹ ਸੱਟਾਂ, ਕੌਣ ਪੈਂਚ ਏਹ ਕਿਸੇ ਗਿਰਾਉਂ ਦਾ ਹੈ
ਇਕੇ ਡੂਮ ਮੋਚੀ, ਇਕੇ ਢੇਡ ਕੰਜਰ, ਇਕੇ ਚੂਹੜਾ ਕਿਸੇ ਸਰਾਉਂ ਦਾ ਹੈ
ਵਾਰਿਸਸ਼ਾਹ ਮੀਆਂ ਵਾਹ ਲਾਇ ਰਹੀਆਂ, ਏਹ ਝਗੜਿਉਂ ਬਾਜ਼ ਨਾ ਆਉਂਦਾ ਹੈ

੩੩੫

ਪਕੜ ਢਾਲ ਤਲਵਾਰ ਕੀ ਗਿਰਦ ਹੋਈਏਂ, ਮੱਥਾ-ਮੁੰਨੀਏ, ਕੜਮੀਏ, ਭਾਗੀਏ ਨੀ
ਚੱਚਰ-ਹਾਰੀਏ, ਡਾਰੀਏ, ਜੰਗ-ਬਾਜ਼ੇ, ਛੱਪਰ-ਨੱਕੀਏ ਬੁਰੇ ਥੀਂ ਲਾਗੀਏ ਨੀ
ਨੀ ਫ਼ਸਾਦ ਦੀ ਫ਼ੌਜ ਦੀ ਪੇਸ਼ਵਾਏ, ਸ਼ੈਤਾਨ ਦੀਏ ਲਕ ਤੜਾਗੀਏ ਨੀ
ਅਸੀਂ ਜਟੀਆਂ ਨਾਲ ਜੇ ਕਰਾਂ ਝੇੜੇ, ਦੁੱਖ, ਜ਼ੁਹਦ ਤੇ ਕੁਫ਼ਰ ਕਿਉਂ ਝਾਗੀਏ ਨੀ
ਮੱਥਾ ਡਾਹ ਨਾਹੀਂ, ਆਓ ਛੱਡ ਪਿੱਛਾ, ਮਗਰ ਭਨਿਆਂ ਦੇ ਨਾਹੀਂ ਲਾਗੀਏ ਨੀ
ਵਾਰਿਸਸ਼ਾਹ ਫ਼ਕੀਰ ਦੇ ਕਦਮ ਫੜੀਏ, ਛੱਡ ਕਿਬਰ ਹੰਕਾਰ ਤਿਆਗੀਏ ਨੀ

੩੩੬

ਚੱਕੀ-ਹਾਨਿਆਂ ਵਿਚ ਵਿਚਾਰ ਪੌਂਦੀ, ਏਹਦੀ ਧੁੰਮ ਤੰਦੂਰ ਤੇ ਭੱਠ ਹੈ ਨੀ

ਕਮਜ਼ਾਤ, ਕੁਪੱਤੜਾ, ਡੰਭਰੀ ਹੈ, ਡਿੱਬੀਪੁਰੇ ਦੇ ਨਾਲ ਦੀ ਚੱਠ ਹੈ ਨੀ
ਭੇੜੋਕਾਰ, ਘੂਠਾ, ਠੱਗ ਮਾਝੜੇ ਦਾ, ਜਿਸ ਦਾ ਰੰਨ ਯਰੋਲੀ ਦਾ ਹੱਠ ਹੈ ਨੀ
ਮੰਗ ਖਾਣ ਹਰਾਮ ਮੁਸ਼ਟੰਡਿਆਂ ਨੂੰ, ਵੱਡਾ ਮਾਰ, ਹਸ਼ਧਾਤ ਦੀ ਲੱਠ ਹੈ ਨੀ
ਮੁਸ਼ਟੰਡੜੇ ਤੁਰਤ ਸਿਞਾਣ ਲੈਂਦੇ, ਕੰਮ ਡਾਹ ਦੇਹੋ, ਕੋਈ ਜੱਟ ਹੈ ਨੀ
ਏਹ ਜੱਟ ਪਰ ਝੁੱਗੀ ਪੱਟ ਹੈ ਨੀ, ਏਹ ਚੌਧਰੀ ਚੌੜ ਚਪੱਟ ਹੈ ਨੀ
ਗੱਦੋਂ ਲੱਦਿਆ ਹੀ ਸਣੇ ਛੱਟ ਹੈ ਨੀ, ਭਾਵੇਂ ਵੇਲਣੇ ਦੀ ਏਹ ਲੱਠ ਹੈ ਨੀ
ਵਾਰਿਸਸ਼ਾਹ ਨਾ ਏਸ 'ਤੇ ਰਸ ਮਿੱਠਾ, ਏਹ ਤਾਂ ਕਾਠੇ ਕਮਾਦ ਦੀ ਗੱਠ ਹੈ ਨੀ

੩੩੭

ਵੇਹੜੇ ਵਾਲੀਆਂ ਦਾਨੀਆਂ ਆਣ ਖੜੀਆਂ, ਕਿਉਂ ਬੋਲਦੇ ਏਸ ਦੀਵਾਨੜੇ ਨੀ
ਕੁੜੀ ਕਾਸ ਥੋਂ ਖ਼ਹੁਰਦੀ ਨਾਲ ਜੋਗੀ, ਏਹ ਜੰਗਲੀ ਖਰੇ ਨਿਮਾਨੜੇ ਨੀ
ਮੰਗ ਖਾਇ ਕੇ ਸਦਾ, ਆ ਦੇਸ ਤਿਆਗਣ, ਤੰਬੂ ਆਸ ਦੇ ਏਹ ਨਾ ਤਾਣਦੇ ਨੀ
ਜਾਪ ਜਾਣਦੇ ਰੱਬ ਦੀ ਯਾਦ ਵਾਲਾ, ਏਡੇ ਝੱਗੜੇ ਏਹ ਨਾ ਜਾਣਦੇ ਨੀ
ਸਦਾ ਰਹਿਣ ਉਦਾਸ, ਨਿਰਾਸ, ਨੰਗੇ, ਬਿਰਛ ਫੂਕ ਕੇ ਸਿਆਲ ਲੰਘਾਉਂਦੇ ਨੀ
ਵਾਰਿਸਸ਼ਾਹ ਪਰ ਅਸਾਂ ਮਾਲੂਮ ਕੀਤਾ, ਜੱਟੀ ਜੋਗੀ ਦੋਵੇਂ ਇਕਸੇ ਹਾਣ ਦੇ ਨੀ

੩੩੮

ਨੈਣਾਂ ਹੀਰ ਦੀਆਂ ਵੇਖ ਕੇ ਆਹ ਭਰਦਾ, ਵਾਂਗ ਆਸ਼ਕਾਂ ਅੱਖੀਆਂ ਮੀਟਦਾ ਈ
ਜਿਵੇਂ ਖਸਮ ਕੁਪੱਤੜਾ ਰੰਨ ਭੰਡੇ, ਕੀਤੀ ਗੱਲ ਨੂੰ ਪਿਆ ਘਸੀਟਦਾ ਈ
ਰੰਨਾਂ ਗੁੰਡੀਆਂ ਵਾਂਗ ਏਹ ਫ਼ਿਹਲ ਕਰਦਾ, ਤੋੜਨ ਹਾਰੜਾ ਲੱਗੜੀ ਪ੍ਰੀਤ ਦਾ ਈ
ਘੱਤ ਘੱਗਰੀ ਬਹੇ ਇਹ ਵਡਾ ਠੇਠਰ, ਉਸਤਾਦੜਾ ਏ ਮਸੀਤ ਦਾ ਈ
ਚੂੰਢੀ ਵੱਖੀਆਂ ਦੇ ਵਿਚ ਵੱਢ ਲੈਂਦਾ, ਪਿੱਛੋਂ ਆਪਣੀ ਵਾਰ ਫਿਰ ਚੀਕਦਾ ਈ
ਇਕੇ ਖ਼ੈਰ-ਹੱਥਾ ਨਹੀਂ ਏਹ ਰਾਵਲ, ਇਕੇ ਚੇਲੜਾ ਕਿਸੇ ਪਲੀਤ ਦਾ ਈ
ਨਾ ਏਹ ਜਿੰਨ, ਨਾ ਰਿੱਛ, ਨਾ ਭੂਤ, ਬਾਂਦਰ, ਨਾ ਏਹ ਚੇਲੜਾ ਕਿਸੇ ਅਤੀਤ ਦਾ ਈ
ਵਾਰਿਸਸ਼ਾਹ ਏਹ ਪੇਮ ਦੀ ਜ਼ੀਲ ਨਿਆਰੀ, ਨਿਆਰਾ ਅੰਤਰਾ ਇਸ਼ਕ ਦੇ ਗੀਤ ਦਾ ਈ

੩੩੯

ਏਹ ਮਿਸਲ ਮਸ਼ਹੂਰ ਜਹਾਨ ਅੰਦਰ, ਕਰਮ ਰੱਬ ਦੇ ਜੇਡ ਨਾ ਮਿਹਰ ਹੈ ਨੀ
ਹੁਨਰ ਝੂਠ, ਕਮਾਨ ਲਾਹੌਰ ਜੇਹੀ, ਅਤੇ ਕਾਂਵਰੂ ਜੇਡ ਨਾ ਸਿਹਰ ਹੈ ਨੀ
ਚੁਗਲੀ ਨਹੀਂ ਦੀਪਾਲਪੁਰ ਕੋਟ ਜੇਹੀ, ਉਹ ਨਮਰੂਦ ਦੇ ਥਾਉਂ ਨਾ ਸਿਹਰ ਹੈ ਨੀ
ਨਕਸ਼ ਚੀਨ ਤੇ ਮੁਸ਼ਕ ਨਾ ਖੁਤਨ ਜਿਹਾ, ਯੂਸਫ਼ ਜੇਡ ਨਾ ਕਿਸੇ ਦਾ ਚਿਹਰ ਹੈ ਨੀ
ਮੈਂ ਤੋੜ ਹਸ਼ਧਾਤ ਦੇ ਕੋਟ ਸੁੱਟਾਂ, ਮੈਨੂੰ ਕਾਸ ਦੀ ਆਖ ਖ਼ਾਂ ਵਿਹਰ ਹੈ ਨੀ
ਬਾਤ ਬਾਤ ਤੇਰੀ ਵਿਚ ਹੈਣ ਕਾਮਣ, ਵਾਰਿਸਸ਼ਾਹ ਦਾ ਸ਼ੇਅਰ ਕੀ ਸਿਹਰ ਹੈ ਨੀ

ਕੋਈ ਅਸਾਂ ਜੇਹਾ ਵਲੀ ਸਿੱਧ ਨਾਹੀਂ, ਜੱਗ ਆਂਵਦਾ ਨਜ਼ਰ ਜ਼ਹੂਰ ਜੇਹਾ
ਦਸਤਾਰ ਖ਼ਿਜਵਾੜਿਉਂ ਖ਼ੂਬ ਆਵੇ, ਅਤੇ ਬਾਫ਼ਤਾ ਨਹੀਂ ਕਸੂਰ ਜੇਹਾ
ਕਸ਼ਮੀਰ ਜੇਹਾ ਕੋਈ ਮੁਲਕ ਨਾਹੀਂ, ਨਾਹੀਂ ਚਾਣਨਾ ਚੰਨ ਦੇ ਨੂਰ ਜੇਹਾ
ਅੱਗ ਨਜ਼ਰ ਦੇ ਮਜ਼ ਮਾਸ਼ੂਕ ਦਾ ਈ, ਅਤੇ ਢੋਲ ਨਾ ਸੋਂਹਦਾ ਦੂਰ ਜੇਹਾ
ਨਾਹੀਂ ਰੰਨ ਘੁਲੱਕੜੀ ਤੁੱਧ ਜੇਹੀ, ਨਹੀਂ ਜ਼ਲਜ਼ਲਾ ਹਸ਼ਰ ਦੇ ਸੂਰ ਜੇਹਾ
ਸਹਿਤੀ ਜੇਡ ਨਾ ਹੋਰ ਝਗੜੈਲ ਕੋਈ, ਅਤੇ ਸੋਹਣਾ ਹੋਰ ਨਾ ਹੂਰ ਜੇਹਾ
ਖੇੜਿਆਂ ਜੇਡ ਨਾ ਨੇਕ ਨਸੀਬ ਕੋਈ, ਕੋਈ ਥਾਉਂ ਨਾ ਬੈਤੁਲਮਾਮੂਰ ਜੇਹਾ
ਸਹਿਜ ਵੱਸਦਿਆਂ ਜੇਡ ਨਾ ਭਲਾ ਕੋਈ, ਬੁਰਾ ਨਹੀਂ ਜੇ ਕੰਮ ਫ਼ਤੂਰ ਜੇਹਾ
ਹਿੰਗ ਜੇਡ ਨਾ ਹੋਰ ਬਦਬੂ ਕੋਈ, ਬਾਸਦਾਰ ਨਾ ਹੋਰ ਕਚੂਰ ਜੇਹਾ
ਵਾਰਿਸਸ਼ਾਹ ਜੇਹਾ ਗੁਨਹਿਗਾਰ ਨਾਹੀਂ, ਕੋਈ ਥਾਉਂ ਨਾ ਗਰਮ ਤਨੂਰ ਜੇਹਾ

੩੪੧

ਜੋਗ ਦੱਸ ਖ਼ਾਂ ਕਿਧਰੋਂ ਹੋਇਆ ਪੈਦਾ, ਕਿੱਥੋਂ ਹੋਇਆ ਸੰਦਾਸ ਬੈਰਾਗ ਹੈ ਵੇ
ਰਾਹ ਜੋਗ ਦੇ ਦੱਸ ਖ਼ਾ ਕਿਤਨੇ ਨੇ, ਕਿੱਥੋਂ ਨਿਕਲਿਆ ਜੋਗ ਦਾ ਰਾਗ ਹੈ ਵੇ
ਏਹ ਖਪਰੀ, ਸੇਹਲੀਆਂ, ਨਾਦ ਕਿੱਥੋਂ, ਕਿਸ ਬੱਧੀਆ ਜਟਾਂ ਦੀ ਪਾਗ ਹੈ ਵੇ
ਵਾਰਿਸਸ਼ਾਹ ਭਿਬੂਤ ਕਿਸ ਕੱਢੀਆ ਈ, ਕਿੱਥੋਂ ਨਿਕਲੀ ਪੂਜਣੀ ਆਗ ਹੈ ਵੇ

੩੪੨

ਮਹਾਂ ਦੇਵ ਥੋਂ ਜੋਗ ਦਾ ਪੰਥ ਬਣਿਆ, ਦੇਵਦਤ ਹੈ ਗੁਰੂ ਸੰਦਾਸੀਆਂ ਦਾ
ਰਾਮਾ ਨੰਦ ਥੋਂ ਸੱਭ ਬੈਰਾਗ ਹੋਇਆ, ਪਰਮਜੋਤ ਹੈ ਗੁਰੂ ਉਦਾਸੀਆਂ ਦਾ
ਬ੍ਰਹਮਾਂ ਬ੍ਰਾਹਮਣਾਂ ਦਾ, ਰਾਮ ਹਿੰਦੂਆਂ ਦਾ, ਬਿਸ਼ਨ ਅਤੇ ਮਹੇਸ਼ ਸਭ ਰਾਸੀਆਂ ਦਾ
ਸੁਥਰਾ ਸੁਥਰਿਆਂ, ਨਾਨਕ ਉਦਾਸੀਆਂ ਦਾ; ਸ਼ਾਹ ਮੱਖਣ ਹੈ ਮੁੰਡੇ ਉਪਾਸੀਆਂ ਦਾ
ਹੋਰ ਸੱਯਦ ਜਲਾਲ ਜਲਾਲੀਆਂ ਦਾ; ਤੇ ਅਵੈਸ ਕਰਨੀ ਖੱਗਾਂ ਕਾਸੀਆਂ ਦਾ
ਜਿਵੇਂ ਸ਼ਾਹ ਮਦਾਰ ਮਦਾਰੀਆਂ ਦਾ, ਤੇ ਅਨਸਾਰ ਅਨਸਾਰੀਆਂ ਤਾਸੀਆਂ ਦਾ
ਹੈ ਵਸ਼ਿਸ਼ਟ ਨਿਰਬਾਣ ਵੈਰਾਗੀਆਂ ਦਾ; ਸ੍ਰੀ ਕਿਸ਼ਨ ਭਗਵਾਨ ਉਪਾਸੀਆਂ ਦਾ
ਹਾਜੀ ਨੌਸ਼ਾਹ ਜਿਵੇਂ ਨੌਸ਼ਾਹੀਆਂ ਦਾ; ਅਤੇ ਭਗਤ ਕਬੀਰ ਜੌਲਾਸੀਆਂ ਦਾ
ਦਸਤਗੀਰ ਦਾ ਕਾਦਰੀ ਸਿਲਸਿਲਾ ਹੈ, ਤੇ ਫ਼ਰੀਦ ਹੈ ਚਿਸ਼ਤ ਅੱਬਾਸੀਆਂ ਦਾ
ਜੇਹਾ ਟੀਹਰੀ ਪੀਰ ਹੈ ਮੋਚੀਆਂ ਦਾ; ਸ਼ਮਸ ਪੀਰ ਸੁਨਿਆਰਿਆਂ ਚਾਸੀਆਂ ਦਾ
ਨਾਮਦੇਵ ਹੈ ਗੁਰੂ ਜਿਉਂ ਛੀਂਬਿਆਂ ਦਾ, ਲੁਕਮਾਨ ਲੋਹਾਰ ਤਰਖਾਸੀਆਂ ਦਾ
ਖ਼੍ਵਾਜਾ ਖ਼ਿਜ਼ਰ ਹੈ ਮੇਆਂ ਮੁਹਾਣਿਆ ਦਾ, ਨਕਸ਼ਬੰਦ ਮੁਗ਼ਲਾਂ ਚੁਗਤਾਸੀਆਂ ਦਾ
ਰਾਜਾ ਨਲ ਹੈ ਗੁਰੂ ਜਵਾਰੀਆਂ ਦਾ, ਸ਼ਾਹ ਸ਼ਮਸ ਨਿਆਰੀਆਂ ਹਾਸੀਆਂ ਦਾ
ਹਜ਼ਰਤ ਸ਼ੀਸ ਹੈ ਪੀਰ ਜੁਲਾਹਿਆਂ ਦਾ, ਤੇ ਸ਼ੈਤਾਨ ਹੈ ਪੀਰਾਂ ਮਰਾਸੀਆਂ ਦਾ

ਹਾਜੀ ਗਿਲਗੋ ਨੂੰ ਜਿਵੇਂ ਘੁੰਮਿਆਰ ਮੰਨਣ; ਸ਼ਾਹ ਅਲੀ ਹੈ ਹਾਫ਼ਜੀ ਪਾਸੀਆਂ ਦਾ
ਸੁਲੇਮਾਨ ਪਾਰਸ ਪੀਰ ਨਾਈਆਂ ਦਾ, ਇਲਮ ਪੀਰ ਹੈ ਸੁੰਨੀਆਂ ਖ਼ਾਸੀਆਂ ਦਾ
ਇਸ਼ਕ ਪੀਰ ਹੈ ਆਸ਼ਕਾਂ ਸਾਰਿਆਂ ਦਾ, ਰੁੱਖ ਪੀਰ ਹੈ ਮਸਤਿਆਂ ਪਾਸੀਆਂ ਦਾ
ਸੋਟਾ ਪੀਰ ਹੈ ਵਿਗੜਿਆਂ ਤਿਗੜਿਆਂ ਦਾ, ਤੇ ਦਾਊਦ ਹੈ ਜ਼ਰ੍ਹਾ-ਨਵਾਸੀਆਂ ਦਾ
ਹੱਸੂ ਤੇਲੀ ਜਿਉਂ ਪੀਰ ਹੈ ਤੇਲੀਆਂ ਦਾ, ਸੁਲੇਮਾਨ ਹੈ ਜਿੰਨ ਭੂਤਾਸੀਆਂ ਦਾ
ਵਾਰਿਸਸ਼ਾਹ ਜਿਉਂ ਰਾਮ ਹੈ ਹਿੰਦੂਆ ਦਾ, ਤੇ ਰਹਿਮਾਨ ਹੈ ਮੋਮਨਾਂ ਖ਼ਾਸੀਆਂ ਦਾ

੩੪੩

ਫਿਰਨ ਬੁਰਾ ਹੈ ਜੱਗ 'ਤੇ ਏਨਿਆਂ ਨੂੰ, ਜੇ ਏਹ ਫਿਰਨ; ਤਾਂ ਕੰਮ ਦੇ ਮੂਲ ਨਾਹੀਂ
ਫਿਰੇ ਕੌਲ ਜ਼ਬਾਨ ਜਵਾਨ ਰਣ ਥੀਂ, ਸਤਰ-ਦਾਰ ਘਰ ਛੋੜ ਮਾਕੂਲ ਨਾਹੀਂ
ਰਜ਼ਾਇ ਅੱਲਾਹ ਦੀ ਹੁਕਮ ਕੱਤਈ ਜਾਣੋ, ਕੁਤਬ ਕੋਹ ਕਾਹਬਾ ਹੈ ਮਾਮੂਲ ਨਾਹੀਂ
ਰੰਨ ਆਏ ਵਿਗਾੜ 'ਤੇ ਚੇੜ੍ਹ ਚੜ੍ਹੀ; ਫ਼ਕਰ ਆਏ ਜਾਂ ਕਹਿਰ ਕਲੂਲ ਨਾਹੀਂ
ਜ਼ਿਮੀਦਾਰ ਕੰਨਕੂਤੀਆਂ ਖ਼ੁਸ਼ੀ ਨਾਹੀਂ, ਅਤੇ ਅਹਿਮਕ ਕਦੇ ਮਲੂਲ ਨਾਹੀਂ
ਵਾਰਿਸਸਾਹ ਦੀ ਬੰਦਗੀ ਖ਼ੈਰ ਨਾਹੀਂ. ਵੇਖਾਂ ਮੰਨ ਲਏ ਕਿ ਕਬੂਲ ਨਾਹੀਂ

੩੪੪

ਅਦਲ ਬਿਨਾਂ ਸਰਦਾਰ ਹੈ ਰੁੱਖ ਅੱਫਲ, ਰੰਨ ਗਧੀ ਹੈ ਜੇ ਵਫ਼ਾਦਾਰ ਨਾਹੀਂ
ਨਿਆਜ਼ ਬਿਨਾਂ ਜਿਉਂ ਕੰਚਣੀ ਬਾਂਝ ਭਾਵੇਂ, ਮਰਦ ਗਧਾ ਜੋ ਅਕਲ ਦਾ ਯਾਰ ਨਾਹੀਂ
ਸਬਰ, ਜ਼ਿਕਰ, ਇਬਾਦਤਾਂ ਬਾਝ ਜੋਗੀ, ਦੰਮਾਂ ਬਾਝ ਜੀਵਨ ਦਰਕਾਰ ਨਾਹੀਂ
ਹਿੰਮਤ ਬਾਝ ਜਵਾਨ, ਬਿਨ ਹੁਸਨ ਦਿਲਬਰ, ਲੋਂਣ ਬਾਝ ਤੁਆਮ ਸਵਾਰ ਨਾਹੀਂ
ਸ਼ਰਮ ਬਾਝ ਮੁੱਛਾਂ, ਬਿਨਾਂ ਅਮਲ ਦਾੜ੍ਹੀ, ਤਲਬ ਬਾਝ ਫੌਜਾਂ ਭਰ ਭਾਰ ਨਾਹੀਂ
ਅਕਲ ਬਾਝ ਵਜ਼ੀਰ, ਸਲਾਤ ਮੋਮਨ, ਬਿਨ ਦੀਵਾਨ ਹਿਸਾਬ ਸ਼ੁਮਾਰ ਨਾਹੀਂ
ਵਾਰਿਸ ਰੰਨ, ਫ਼ਕੀਰ, ਤਲਵਾਰ, ਘੋੜਾ, ਚਾਰੇ ਥੋਕ ਏਹ ਕਿਸੇ ਦੇ ਯਾਰ ਨਾਹੀਂ

੩੪੫

ਮਰਦ ਕਰਮ ਦੇ ਨਕਦ ਹਨ, ਸਹਿਤੀਏ ਨੀ, ਰੰਨਾਂ ਦੁਸ਼ਮਣਾਂ ਨੇਕ ਕਮਾਈਆਂ ਦੀਆਂ
ਤੁਸੀਂ ਏਸ ਜਹਾਨ ਵਿਚ ਹੋਇ ਰਹੀਆਂ, ਪੰਜ ਸੇਰੀਆਂ ਘੱਟ ਧੜਵਾਈਆਂ ਦੀਆਂ
ਮਰਦ ਹੈਣ ਜਹਾਜ਼ ਨੇਕੋਈਆਂ ਦੇ, ਰੰਨਾਂ ਬੇੜੀਆਂ ਹੈਣ ਬੁਰਿਆਈਆਂ ਦੀਆਂ
ਮਾਉਂ ਬਾਪ ਦਾ ਨਾਉਂ ਨਾਮੂਸ ਡੋਬਣ, ਪੱਤਾਂ ਲਾਹ ਸੁੱਟਣ ਭਲਿਆਂ ਭਾਈਆਂ ਦੀਆਂ
ਹੱਡ ਮਾਸ ਹਲਾਲ ਹਰਾਮ ਕੱਪਣ, ਏ ਕੁਹਾੜੀਆਂ ਹੈਣ ਕਸਾਈਆਂ ਦੀਆਂ
ਲਬਾਂ ਲਾਹੁੰਦੀਆਂ,ਸਾਫ਼ ਕਰ ਦੇਣ ਦਾੜ੍ਹੀ,ਜਿਵੇਂ ਕੈਂਚੀਆਂ ਅਹਿਮਕਾਂ ਨਾਈਆਂ ਦੀਆਂ
ਸਿਰ ਜਾਏ, ਨਾ ਯਾਰ ਦਾ ਸਿੱਰ ਦਿੱਚੇ, ਸ਼ਰਮਾਂ ਰੱਖੀਏ ਅੱਖੀਆਂ ਲਾਈਆਂ ਦੀਆਂ
ਨੀ ਤੂੰ ਕੇਹੜੀ ਗੱਲ ਤੇ 'ਏਡ ਸੂਕੇਂ, ਗੱਲਾਂ ਦੱਸ ਖ਼ਾਂ ਪੂਰੀਆਂ ਪਾਈਆਂ ਦੀਆਂ

ਆਢਾ ਨਾਲ ਫ਼ਕੀਰ ਦੇ ਲਾਉਂਦੀਆਂ ਨੇ, ਖ਼ੂਬੀਆਂ ਵੇਖ ਨਿਣਾਨ ਭਰਜਾਈਆਂ ਦੀਆਂ
ਵਾਰਿਸਸ਼ਾਹ ਤੇਰੇ ਮੂੰਹ ਨਾਲ ਮਾਰਾਂ, ਪੰਡਾਂ ਬੰਨ੍ਹ ਕੇ ਸੱਭ ਭਲਿਆਈਆਂ ਦੀਆਂ

੩੪੬

ਰੀਸ ਜੋਗੀਆਂ ਦੀ ਤੈਥੋਂ ਨਹੀਂ ਹੁੰਦੀ, ਹੌਂਸਾਂ ਕੇਹੀਆਂ ਜਟਾਂ ਰਖਾਈਆਂ ਦੀਆਂ
ਬੇਸ਼ਰਮ ਦੀ ਮੁੱਛ ਜਿਉਂ ਪੂਛ ਪਿੱਦੀ, ਜਿਹੀਆਂ ਮੁੰਜਰਾਂ ਬੇਟ ਦੇ ਧਾਈਆਂ ਦੀਆਂ
ਤਾਨਸੈਨ ਜੇਹਾ ਰਾਗ ਨਹੀਂ ਹੁੰਦਾ, ਲੱਖ ਸਫ਼ਾਂ ਜੇ ਹੋਣ ਭਰਾਈਆਂ ਦੀਆਂ
ਅੱਖੀਂ ਡਿੱਠੀਆਂ ਨਹੀਂ ਤੂ ਚੋਬਰਾ ਵੇ, ਪਿਰਮ ਕੁੱਠੀਆਂ ਬ੍ਰਿਹੋਂ ਸਤਾਈਆਂ ਦੀਆਂ
ਤੇਰੀ ਚਰਾਚਰ ਬਿਹਕੇਦੀ ਜੀਭ ਏਵੇਂ, ਜਿਵੇਂ ਮੁਰਕਦੀਆਂ ਜੁੱਤੀਆਂ ਸਾਈਆਂ ਦੀਆਂ
ਸਿਰ ਮੁੰਨ ਦਾੜ੍ਹੀ, ਖੇਹ ਲਾਈਆ ਹੀ, ਕਦਰਾਂ ਡਿੱਠੀਉਂ ਏਡੀਆਂ ਚਾਈਆਂ ਦੀਆਂ
ਲੰਡਿਆਂ ਨਾਲ ਘੁਲਣਾ,ਮੰਦੇ ਬੋਲ ਬੋਲਣ,ਨਾਹੀਂ ਚਾਲੀਆਂ ਏਹ ਭਲਿਆਈਆਂ ਦੀਆਂ
ਨਾਹੀਂ ਕਾਹਬਿਉਂ, ਚੂੜ੍ਹਾ ਹੋਇ ਵਾਕਿਫ, ਖ਼ਬਰਾਂ ਤੁੱਧ ਨੂੰ ਨਾਹੀਂ ਚਤਰਾਈਆਂ ਦੀਆਂ
ਨਾਹੀਂ ਫ਼ਕਰ ਦੇ ਭੇਤ ਦਾ ਜ਼ਰਾ ਵਾਕਿਫ, ਖਬਰਾਂ ਜਾਣਦੇ ਨੇ ਚੂੜ੍ਹੇ ਖਾਈਆਂ ਦੀਆਂ
ਚਿੱਤੜ ਸਵਾਹ ਭਰੇ ਵੇਖ ਮਗਰ ਲੱਗੋਂ, ਜਿਵੇਂ ਕੁੱਤੀਆਂ ਹੋਣ ਗੁਸਾਈਆਂ ਦੀਆਂ
ਜਿਹੜੀਆਂ ਸੂਣ ਉਜਾੜਵਿਚ ਵਾਂਗ ਖੱਚਰ,ਕਦਰਾਂ ਉਹਕੀ ਜਾਣਦੀਆਂ ਦਾਈਆਂ ਦੀਆਂ
ਗੱਦੋਂ ਵਾਂਗ ਜਾਂ ਰੱਜਿਓ, ਕਰੇਂ ਮਸਤੀ, ਕੱਛਾਂ ਸੁੰਘਣੈਂ ਰੰਨਾਂ ਪਰਾਈਆਂ ਦੀਆਂ
ਬਾਪੂ ਨਹੀਂ ਪੂਰਾ ਤੈਨੂੰ ਕੋਈ ਮਿਲਿਆ, ਅਜੇ ਟੋਹੀਉਂ ਬੁੱਕਲਾਂ ਮਾਈਆਂ ਦੀਆਂ
ਪੂਛਾਂ ਗਾਈਂ ਨੂੰ ਮਹੀਂ ਦੀਆਂ ਜੋੜਨਾ ਹੈਂ,ਖੁਰੀਆਂ ਮਹੀਂ ਨੂੰ ਲਾਉਨੈਂ ਗਾਈਆਂ ਦੀਆਂ
ਹਾਸਾ ਆਉਂਦੇ ਵੇਖ ਕੇ ਸਿਫਲਵਾਈ; ਗੱਲਾਂ ਤਬ੍ਹਾ ਦੀਆਂ ਵੇਖ ਸਫਾਈਆਂ ਦੀਆਂ
ਮੀਆਂ ਕੌਣ ਛੁਡਾਵਸੀ ਆਇ ਤੈਨੂੰ; ਧਮਕਾਂ ਪੌਣਗੀਆਂ ਜਦੋਂ ਕੁਟਾਈਆਂ ਦੀਆਂ
ਗੱਲਾਂ ਇਸ਼ਕ ਦੇ ਵਾਲੀਆਂ ਥਲੀਂ ਰੁਲੀਆ; ਕੱਚੇ ਘੜੇ ਤੇ ਵਹਿਣ ਲੁੜ੍ਹਾਈਆਂ ਦੀਆਂ
ਪਰੀਆਂ ਨਾਲ ਕੀ ਦੇਵਾਂ ਨੂੰ ਆਖ ਲੱਗੇ; ਜਿਨ੍ਹਾਂ ਵੱਖੀਆਂ ਭੈਣੀਆਂ ਭਾਈਆਂ ਦੀਆਂ
ਏਹ ਇਸ਼ਕ ਕੀ ਜਾਣਦੇ ਚਾਕ, ਚੋਬਰ; ਖਬਰਾਂ ਜਾਣਦੇ ਰੋਟੀਆਂ ਢਾਈਆਂ ਦੀਆਂ
ਵਾਰਿਸਸ਼ਾਹ ਨਾ ਬੇਟੀਆਂ ਜਿਨ੍ਹਾਂ ਜਣੀਆਂ; ਕਦਰਾਂ ਉਹ ਕੀ ਜਾਣਨ ਜਵਾਈਆਂ ਦੀਆਂ

੩੪੭

ਅਸੀਂ ਸਹਿਤੀਏ; ਮੂਲ ਨਾ ਡਰਾਂ ਤੈਥੋਂ, ਤਿੱਖੇ ਦੀਦੜੇ ਤੈਂਡੜੇ ਸਾਰਦੇ ਨੀ
ਹਾਥੀ ਨਹੀਂ ਤਸਵੀਰ ਦਾ ਕਿਲ੍ਹਾ ਢਾਹੇ, ਸ਼ੇਰ ਮੱਖੀਆਂ ਨੂੰ ਨਹੀਂ ਮਾਰ ਦੇ ਨੀ
ਕਹੇ ਕਾਵਾਂ ਦੇ ਢੋਰ ਨਾ ਕਦੇ ਮੋਏ, ਸ਼ੇਰ ਫਵ੍ਹੀਆਂ ਤੋਂ ਨਹੀਂ ਹਾਰ ਦੇ ਨੀ
ਛੱਟ ਹੈਣ ਲੜਾਈ ਦੇ ਅਸਲ ਢਾਈ, ਹੋਰ ਏਵੇਂ ਪਸਾਰ ਪਸਾਰਦੇ ਨੀ
ਇਕੇ ਮਾਰਨਾ, ਇਕੇ ਤਾਂ ਆਪ ਮਰਨਾ, ਇਕੇ ਨੱਸ ਜਾਣਾ ਅੱਗੇ ਸਾਰ ਦੇ ਨੀ
ਹਿੰਮਤ ਸੁਸਤ, ਬਰੂਤ, ਸਰੀਨ ਭਾਰੇ, ਉਹ ਗੱਭਰੂ ਕਿਸੇ ਨਾ ਕਾਰ ਦੇ ਨੀ
ਬੰਨ੍ਹ ਟੋਰੀਏ ਜੰਗ ਨੂੰ ਢਿੱਗ ਕਰ ਕੇ, ਸਗੋਂ ਅਗਲਿਆਂ ਨੂੰ ਪਿੱਛੋਂ ਮਾਰਦੇ ਨੀ
ਸੜਨ ਕਪੜੇ, ਹੋਣ ਤਹਿਕੀਕ ਕਾਲੇ, ਜਿਹੜੇ ਗੋਸ਼ਟੀ ਹੋਣ ਲੋਹਾਰ ਦੇ ਨੀ

ਝੂਠੇ ਮੇਹਣੇ ਨਾਲ ਨਾ ਜੋਗ ਜਾਂਦਾ, ਸੰਗ ਗਲੇ ਨਾ ਨਾਲ ਫੋਹਾਰ ਦੇ ਨੀ
ਖ਼ੈਰ ਦਿੱਤਿਆਂ ਮਾਲ ਨਾ ਹੋਏ ਥੋੜ੍ਹਾ, ਬੋਹਲ ਥੁੜੇ ਨਾ ਚਰੇ ਗੁਟਾਰ ਦੇ ਨੀ
ਜਦੋਂ ਚੂਹੜੇ ਨੂੰ ਕਰੇ ਜਿਨ ਦਖਲਾ; ਝਾੜਾ ਕਰੀਦਾ ਨਾਲ ਪੈਜ਼ਾਰ ਦੇ ਨੀ
ਤੈਂ ਤਾਂ ਫ਼ਿਕਰ ਕੀਤਾ ਸਾਨੂੰ ਮਾਰਨੇ ਦਾ, ਤੈਨੂੰ ਵੇਖ ਲੈ ਯਾਰ ਹੁਣ ਮਾਰਦੇ ਨੀ
ਜੇਹਾ ਕਰੇ ਤੇਹਾ ਕੋਈ ਪਾਂਵਦਾ ਹੈ, ਸੱਚੇ ਵਾਇਦੇ ਪਰਵਰਦਗਾਰ ਦੇ ਨੀ
ਵਾਰਿਸਸ਼ਾਹ ਮੀਆਂ ਰੰਨ ਭੌਂਕਣੀ ਨੂੰ, ਫਕਰ ਪਾਇ ਜੜੀਆਂ ਚਾਇ ਮਾਰਦੇ ਨੀ

੩੪੮

ਤੇਰੀਆਂ ਸਹੇਲੀਆਂ ਥੋਂ ਅਸੀਂ ਨਹੀਂ ਡਰਦੇ, ਕੋਈ ਡਰੇ ਨਾ ਭੀਲ ਦੇ ਸਾਂਗ ਕੋਲੋਂ
ਏਵੇਂ ਮਾਰੀਦਾ ਜਾਇਸੇਂ ਏਸ ਪਿੜੋਂ, ਜਿਵੇਂ ਖਿਸਕਦਾ ਕੁਫ਼ਰ ਹੈ ਬਾਂਗ ਕੋਲੋਂ
ਸਿਰ ਕੱਜ ਕੇ ਟੁਰੇਂਗਾ ਜਾਹਿਲ ਜੱਟਾ, ਜਿਵੇਂ ਸੱਪ ਉਠ ਚੱਲਦਾ ਡਾਂਗ ਕੋਲੋਂ
ਏਵੇਂ ਖੱਪਰੀ ਸਿੰਙੀ ਛੱਡ ਜਾਹਿਂਗਾ ਤੂੰ, ਜਿਵੇਂ ਸਰਕਦਾ ਧਾੜਵੀ ਕਾਂਗ ਕੋਲੋਂ
ਮੇਰੇ ਡਿੱਠਿਆਂ ਕੰਬਸੀ ਜਾਨ ਤੇਰੀ, ਜਿਵੇਂ ਚੋਰ ਦੀ ਜਾਨ ਝਲਾਂਗ ਕੋਲੋਂ
ਤੇਰੀ ਟੋਟਣੀ ਫੁਰੇ ਹੈ ਸੱਪ ਵਾਂਗੂੰ, ਆ ਓ ਰੰਨਾਂ ਦੇ ਡਰੀਂ ਉਪਾਂਗ ਕੋਲੋਂ
ਐਵੇਂ ਖ਼ੌਫ਼ ਪੌਸੀ ਤੈਨੂੰ ਮਾਰਨੇ ਦਾ, ਜਿਵੇਂ ਢੱਕ ਦਾ ਪੈਰ ਉਲਾਂਘ ਕੋਲੋਂ
ਵਾਰਿਸਸ਼ਾਹ ਏਹ ਜੋਗੀੜਾ ਮੋਇਆ ਪਿਆਸਾ, ਪਾਣੀ ਦੇਣਗੀਆਂ ਜਦੋਂ ਪੁੜਸਾਂਗ ਕੋਲੋਂ

੩੪੯

ਕੇਹੀਆਂ ਆਣ ਪਚਾਇਤਾਂ ਜੋੜੀਆਂ ਨੀ, ਅਸੀਂ ਰੰਨ ਨੂੰ ਰੇਵੜੀ ਜਾਣਨੇ ਹਾਂ
ਫੜੀ, ਚਿੱਥ ਕੇ ਲਈ ਲੰਘਾ ਪਲ ਵਿਚ, ਤੰਬੂ ਵੈਰ ਦੇ ਨਿੱਤ ਨਾ ਤਾਣਨੇ ਹਾਂ
ਲੋਕ ਜਾਗਦੇ ਮਹਿਰੀਆਂ ਨਾਲ ਪਰਚਣ, ਅਸੀਂ ਖ਼ਵਾਬ ਅੰਦਰ ਮੌਜਾਂ ਮਾਣਨੇ ਹਾਂ
ਲੋਕ ਛਾਣਦੇ ਭੰਗ ਤੇ ਸ਼ਰਬਤਾਂ ਨੂੰ, ਵਾਰਿਸ ਅ ਦਮੀ ਨਜ਼ਰ ਵਿਚ ਛਾਣਨੇ ਹਾਂ

੩੫੦

ਜੇਠ ਮੀਂਹ ਤੇ ਸਿਆਲ ਵਿਚ ਵਾਉ ਮੰਦੀ, ਕੱਤਕ ਮਾਂਘ ਵਿਚ ਮਨ੍ਹਾ ਅਨ੍ਹੇਰੀਆਂ ਨੀ
ਰੋਵਣ ਵਿਆਹ ਵਿਚ, ਗਾਵਣਾਂ ਵਿਚ ਸਿਆਪੇ, ਸਤਰ ਮਜਲਸਾਂ ਕਰਨ ਮੰਦੇਰੀਆਂ ਨੀ
ਚੁਗ਼ਲੀ ਖ਼ਾਂਵਦਾਂ ਦੀ, ਬਦੀ ਨਾਲ ਮੀਂਏ, ਖਾਇ ਲੂਣ ਹਰਾਮ ਬਦ-ਖੈਰੀਆਂ ਨੀ
ਹੁਕਮ ਹੱਥ ਕਮਜ਼ਾਤ ਦੇ ਸੌਂਪ ਦੇਣਾ, ਨਾਲ ਦੋਸਤਾਂ ਕਰਨੀਆਂ ਵੈਰੀਆਂ ਨੀ
ਚੋਰੀ ਨਾਲ ਰਫ਼ੀਕ ਦੇ; ਦਗਾ ਪੀਤਾਂ; ਪਰਮਾਲ ਪਰਨਾਰ ਦੀਆਂ ਸੈਰੀਆਂ ਨੀ
ਗ਼ੀਬਤ ਤਰਕ ਸਲਵਾਤ ਤੇ ਝੂਠ ਮਸਤੀ; ਦੂਰ ਕਰਨ ਫ਼ਰਿਸ਼ਤਿਆਂ ਤੈਰੀਆਂ ਨੀ
ਮੁੜਨ ਕੌਲ ਜ਼ਬਾਨ ਦਾ ਫਿਰਨ ਪੀਰਾਂ, ਬੁਰਿਆਂ ਦਿਨਾਂ ਦੀਆਂ ਏਹ ਭੀ ਫੇਰੀਆਂ ਨੀ
ਲੜਨ ਨਾਲ ਫ਼ਕੀਰ, ਸਰਦਾਰ ਯਾਰੀ, ਕੱਢ ਘੱਤਣਾ ਮਾਲ ਵਸੇਰੀਆਂ ਨੀ
ਮੇਰੇ ਨਾਲ ਜੋ ਖੇੜਿਆਂ ਵਿਚ ਹੋਈ, ਖ਼ਚਰਵਾਦੀਆਂ ਏਹ ਸਭ ਤੇਰੀਆਂ ਨੀ

ਭਲੇ ਨਾਲ ਭਲਿਆਈ ਤੇ ਬਦੀ ਬੁਰਿਆਂ, ਯਾਦ ਰੱਖ ਨਸੀਹਤਾਂ ਮੇਰੀਆਂ ਨੀ
ਬਿਨਾਂ ਹੁਕਮ ਦੇ ਮਰਨ ਨਾ ਉਹ ਬੰਦੇ, ਸਾਬਤ ਜਿਨ੍ਹਾਂ ਦੇ ਰਿਜ਼ਕ ਦੀਆਂ ਢੇਰੀਆਂ ਨੀ
ਬਦਰੰਗ ਨੂੰ ਰੰਗ ਕੇ, ਰੰਗ ਲਾਇਉ, ਵਾਹ, ਵਾਹ, ਏਹ ਕੁਦਰਤਾਂ ਤੇਰੀਆਂ ਨੀ
ਏਹਾ ਘੱਤ ਕੇ ਜਾਦੂੜਾ ਕਰਾਂ ਕਮਲੀ, ਪਈ ਗਿਰਦ ਮੇਰੇ ਘੱਤੇਂ ਫੇਰੀਆਂ ਨੀ
ਵਾਰਿਸਸ਼ਾਹ ਅਸਾਂ ਨਾਲ ਜਾਦੂਆਂ ਦੇ, ਕਈ ਰਾਣੀਆਂ ਕੀਤੀਆਂ ਚੇਰੀਆਂ ਨੀ

੩੫੧

ਅਸਾਂ ਜਾਦੂੜੇ ਘੋਲ ਨੇ ਸਭ ਪੀਤੇ, ਕਰਾਂ ਬਾਵਰੇ ਜਾਦੂਆਂ ਵਾਲਿਆਂ ਨੂੰ
ਰਾਜੇ ਭੋਜ ਜਿਹੇ ਕੀਤੇ ਚਾਇ ਘੋੜੇ, ਨਹੀਂ ਜਾਣਦਾ ਸਾਡਿਆ ਚਾਲਿਆਂ ਨੂੰ
ਸਿਰਕੱਪ ਰਸਾਲੂ ਨੂੰ ਵਖ਼ਤ ਪਾਇਆ, ਘੱਤ ਮਕਰ ਦਿਆਂ ਰੌਲਿਆਂ ਰਾਲਿਆਂ ਨੂੰ
ਰਾਵਣ ਲੰਕ ਲੁਟਾਇਕੇ ਗਰਦ ਹੋਇਆ, ਸੀਤਾ ਵਾਸਤੇ ਫਟ ਦਿਆਂ ਘਾਲਿਆਂ ਨੂੰ
ਸੱਕੇ ਭਾਈਆਂ ਨੂੰ ਕਰਨ ਨਫ਼ਰ ਰਾਜੇ, ਅਤੇ ਰਾਜ ਬਹਾਲਦੇ ਸਾਲਿਆਂ ਨੂੰ
ਯੂਸਫ਼ ਬੰਦ ਵਿਚ ਪਾ ਜ਼ਹੀਰ ਕੀਤਾ, ਸੱਸੀ ਵਖ਼ਤ ਪਾਇਆ ਊਠਾਂ ਵਾਲਿਆਂ ਨੂੰ
ਰਾਂਝਾ ਚਾਰ ਕੇ ਮਹੀਂ ਫ਼ਕੀਰ ਹੋਇਆ, ਹੀਰ ਮਿਲੀ ਜੇ ਖੇੜਿਆਂ ਸਾਲਿਆਂ ਨੂੰ
ਰੋੜਾ ਵੱਢ ਕੇ ਡੱਕਰੇ ਨਦੀ ਪਾਇਆ, ਤੇ ਜਲਾਲੀ ਦੇ ਦੇਖ ਲੈ ਚਾਲਿਆ ਨੂੰ
ਢੋਗੂ ਉਮਰ ਬਾਦਸ਼ਾਹ ਖ਼ਵਾਰ ਹੋਇਆ, ਮਿਲੀ ਮਾਰਵਣ ਢੋਲ ਦੇ ਰਾਲਿਆਂ ਨੂੰ
(ਵਲੀ) ਬਲਮ ਬਾਊਰ ਈਮਾਨ ਦਿਤਾ, ਵੇਖ, ਡੋਬਿਆ ਬੰਦਗੀ ਵਾਲਿਆਂ ਨੂੰ
ਮਹੀਂਵਾਲ ਤੋਂ ਸੋਹਣੀ ਰਹੀ ਏਵੇਂ, ਹੋਰ ਪੁੱਛ ਲੈ ਇਸ਼ਕ ਦੇ ਭਾਲਿਆਂ ਨੂੰ
'ਠਾਰਾਂ ਖੂਹਣੀ ਕਟਕ ਲੜ ਮੋਏ ਪਾਂਡੋ, ਡੋਬ ਡਾਬ ਕੇ ਖੱਟਿਆਂ ਘਾਲਿਆਂ ਨੂੰ
ਰੰਨਾਂ ਮਾਰ ਲੜਾਏ ਇਮਾਮ-ਜ਼ਾਦੇ, ਮਾਰ ਘੱਤਿਆ ਪੀਰੀਆਂ ਵਾਲਿਆਂ ਨੂੰ
ਵਾਰਿਸਸ਼ਾਹ ਤੂੰ ਜੋਗੀਆ ਕੌਣ ਹੁਨੈਂ, ਓੜਕ ਭਰੇਂਗਾ ਸਾਡਿਆਂ ਹਾਲਿਆਂ ਨੂੰ

੩੫੨

ਆ ਓ, ਨੱਢੀਏ ਗ਼ੈਬ ਕੀ ਵੱਢਿਆ ਈ, ਸਾਡੇ ਨਾਲ ਕੀ ਰਿੱਕਤਾਂ ਲਾਈਆਂ ਨੀ
ਬੇਕਸਾਂ ਦਾ ਕੌਣ ਹੈ ਰੱਬ ਬਾਝੋਂ. ਤੁਸੀਂ ਦੋਵੇਂ ਨਿਨਾਣ ਭਰਜਾਈਆਂ ਨੀ
ਜਿਹੜਾ ਰੱਬ ਦੇ ਨਾਉਂ 'ਤੇ ਭਲਾ ਕਰਸੀ,ਅੱਗੇ ਮਿਲਣਗੀਆਂ ਉਸ ਭਲਿਆਈਆਂ ਨੀ
ਅੱਗੇ ਤਿੰਨ੍ਹਾਂ ਦਾ ਹਾਲ ਜ਼ਬੂਨ ਹੋਸੀ, ਵਾਰਿਸਸ਼ਾਹ ਜੋ ਕਰਨ ਬੁਰਿਆਈਆਂ ਨੀ

੩੫੩

ਮਰਦ ਸਾਦ ਚਿਹਰੇ ਹੈਣ ਨੇਕੀਆਂ ਦੇ, ਸੂਰਤ ਰੰਨ ਦੀ ਮੀਮ ਮੌਕੂਫ਼ ਹੈ ਨੀ
ਮਰਦ ਆਲਮਾਂ ਫ਼ਾਜ਼ਲਾਂ ਜਮ੍ਹਾ ਕੀਤੇ, ਕਿਸੇ ਰੰਨ ਨੂੰ ਕੌਣ ਵਕੂਫ਼ ਹੈ ਨੀ
ਸਬਰ ਫਰ੍ਹਾ (ਹੈ) ਮੰਨਿਆਂ ਨੇਕ ਮਰਦਾਂ, ਅਤੇ ਸਬਰ ਦੀ ਵਾਗ ਮਾਤੂਫ਼ ਹੈ ਨੀ
ਦਫਤਰ ਮਕਰ ਫ਼ਰੇਬ ਤੇ ਖਚਰਵਾਈਆਂ, ਏਨ੍ਹਾਂ ਪਿਸਤਿਆਂ ਵਿਚ ਮਲਫ਼ੂਫ਼ ਹੈ ਨੀ
ਰੰਨ ਰੇਸ਼ਮੀਂ ਕੱਪੜਾ ਮਨ੍ਹਾ ਮਸਲੇ, ਮਰਦ ਜੌਜ਼ਕੀਦਾਰ ਮਸ਼ਰੂਫ਼ ਹੈ ਨੀ

ਵਾਰਿਸਸ਼ਾਹ ਵਲਾਇਤੀ ਮਰਦ ਮੇਵੇ, ਅਤੇ ਰੰਨ ਮਸਵਾਕ ਦਾ ਸੂਫ਼ ਹੈ ਨੀ

੩੫੪

ਦੋਸਤ ਸੋਈ ਜੋ ਬਿਪਤ ਵਿਚ ਭੀੜ ਕੱਟੇ, ਯਾਰ ਸੋਈ, ਜੋ ਯਾਰ ਕੁਰਬਾਨ ਹੋਵੇ
ਸ਼ਾਹ ਸੋਈ ਜੋ ਕਾਲ ਵਿਚ ਭੀੜ ਕੱਟੇ, ਕੁਲ ਬਾਤ ਦਾ ਜੋ ਨਿਗ੍ਹਾਬਾਨ ਹੋਵੇ
ਗਾਉਂ ਸੋਈ ਜੋ ਸਿਆਲ ਵਿਚ ਦੁੱਧ ਦੇਵੇ, ਬਾਦਸ਼ਾਹ ਜੋ ਨਿੱਤ ਸ਼ੱਬਾਨ ਹੋਵੇ
ਨਾਰ ਸੋਈ ਜੋ ਮਾਲ ਬਿਨ ਖੇਠ ਜਾਲੇ, ਪਿਆਦਾ ਸੋਈ, ਜੋ ਭੂਤ ਮਸਾਨ ਹੋਵੇ
ਇਮਸਾਕ ਹੈ ਅਸਲ ਅਫ਼ੀਮ ਬਾਝੋਂ, ਗੁੱਸੇ ਬਿਨਾਂ ਫ਼ਕੀਰ ਦੀ ਜਾਨ ਹੋਵੇ
ਸੋਈ ਰੋਗ, ਜੋ ਨਾਲ ਇਲਾਜ ਹੋਵੇ, ਤੀਰ ਸੋਈ, ਜੋ ਨਾਲ ਕਮਾਨ ਹੋਵੇ
ਕੰਜਰ ਸੋਈ, ਜੋ ਗ਼ੈਰਤਾ ਬਾਝ ਹੋਵੇ, ਜਿਵੇਂ ਗਾਬੜਾ ਬਿਨਾਂ ਇਸ਼ਨਾਨ ਹੋਵੇ
ਕਸਬਾ ਸੋਈ ਜੋ ਵੈਰ ਬਿਨ ਪਿਆ ਵੱਸੇ, ਜੱਲਾਦ ਸੋਈ ਜੋ ਮਿਹਰ ਬਿਨ ਖਾਨ ਹੋਵੇ
ਸੱਯਦ ਸੋਈ ਜੋ ਸੂਮ ਨਾ ਹੋਏ ਕਾਜ਼ਿਬ, ਜ਼ਾਨੀ, ਸਿਆਹ ਤੇ ਨਾ ਕਹਿਰਵਾਨ ਹੋਵੇ
ਚਾਕਰ ਔਰਤਾਂ ਸਦਾ ਬੇਉਜ਼ਰ ਹੋਵਣ, ਅਤੇ ਆਦਮੀ ਬੰਨੁਕਸਾਨ ਹੋਵੇ
ਕਵਾਰੀ ਸੋਈ, ਜੋ ਕਰੇ ਹਯਾ ਬਹੁਤਾ, ਨੀਵੀਂ ਨਜ਼ਰ ਤੇ ਬਾਝ ਜ਼ਬਾਨ ਹੋਵੇ
ਬਿਨਾ ਚੋਰ ਤੇ ਠੱਗ ਦੇ ਦੇਸ ਵੱਸੇ, ਪਟ ਸੋ ਬਿਨ ਅੰਨ ਦੀ ਪਾਨ ਹੋਵੇ
ਪਰ੍ਹਾਂ ਜਾਹ ਵੇ, ਭੇਜੀਆ ਚੋਬਰਾ ਵੇ, ਮਤਾਂ ਮੰਗਣੋਂ ਕੋਈ ਵਧਾਨ ਹੋਵੇ
ਵਾਰਿਸਸ਼ਾਹ ਫ਼ਕੀਰ ਬਿਨ ਹਿਰਸ, ਗ਼ਫ਼ਲਤ, ਯਾਦ ਰੱਬ ਦੀ ਵਿਚ ਮਸਤਾਨ ਹੋਵੇ

੩੫੫

ਕਾਰਸਾਜ਼ ਹੈ ਰੱਬ ਤੇ ਫੇਰ ਦੌਲਤ, ਸੱਭੋ ਮਿਹਨਤਾਂ ਪੇਟ ਦੇ ਕਾਰਨ ਨੀ
ਪੇਟ ਵਾਸਤੇ ਫਿਰਨ ਅਮੀਰ ਦਰ ਦਰ, ਸੱਯਦ-ਜ਼ਾਦਿਆਂ ਨੇ ਗਧੇ ਚਾਰਨੇ ਨੀ
ਪੇਟ ਵਾਸਤੇ ਪਰੀ ਤੇ ਹੂਰ-ਜ਼ਾਦਾਂ, ਜਾਨ ਜਿਨ ਤੇ ਭੂਤ ਦੇ ਵਾਰਨੇ ਨੀ
ਪੇਟ ਵਾਸਤੇ ਰਾਤ ਨੂੰ ਛੋਡ ਘਰ ਦਰ, ਹੋਇ ਪਾਹਰੂ ਹੋਕਰੇ ਮਾਰਨੇ ਨੀ
ਪੇਟ ਵਾਸਤੇ ਸਭ ਖ਼ਰਾਬੀਆਂ ਨੇ, ਪੇਟ ਵਾਸਤੇ ਖ਼ੂਨ ਗੁਜ਼ਾਰਨੇ ਨੀ
ਪੇਟ ਵਾਸਤੇ ਫ਼ਕਰ ਤਸਲੀਮ ਤੋੜਨ, ਸੱਭੋ ਸਮਝ ਲੈ ਰੰਨੇ ਗਵਾਰਨੇ ਨੀ
ਏਸ ਜ਼ਿਮੀਂ ਨੂੰ ਵਾਹੁੰਦਾ ਮੁਲਕ ਮੁੱਕਾ, ਅਤੇ ਹੋਇ ਚੁੱਕੇ ਵੱਡੇ ਕਾਰਨੇ ਨੀ
ਗਾਹਵਣ ਹੋਰ ਤੇ ਰਾਹਕ ਨੇ ਹੋਰ ਇਸ ਦੇ, ਖਸਮ ਹੋਰ, ਦਮ ਹੋਰਨਾਂ ਮਾਰਨੇ ਨੀ
ਮਿਹਰਬਾਨ ਜੋ ਹੋਏ ਫ਼ਕੀਰ, ਪਲ ਵਿਚ, ਤੁਸਾਂ ਜੇਹੇ ਕਰੋੜ ਲੱਖ ਤਾਰਨੇ ਨੀ
... ... ... ... ... ... ... ... ... ... ... ... ... ... ... ... ...

੩੫੬

ਰੱਬ ਜੇਡ ਨਾ ਕੋਈ ਹੈ ਜੱਗ ਦਾਤਾ, ਜ਼ਿਮੀਂ ਜੇਡ ਨਾ ਕਿਸੇ ਦੀ ਸਾਬਰੀ ਵੇ
ਮਹੀਂ ਜੇਡ ਨਾ ਕਿਸੇ ਦੇ ਹੋਣ ਜੇਰੇ, ਰਾਜ ਹਿੰਦ ਪੰਜਾਬ ਨਾ ਬਾਬਰੀ ਵੇ

ਕੋਈ ਦੁੱਖ ਤੇ ਦਰਦ ਨਾ ਰਹੇ ਭੋਰਾ, ਝਾੜਾ ਮਿਹਰ ਦਾ ਜਿਨ੍ਹਾਂ ਨੂੰ ਘੱਤੀਏ ਨੀ
ਪੜ੍ਹ ਫੂਕੀਏ ਇਕੋ ਅਜ਼ਮਾਤ ਸੈਫ਼ੀ, ਜੱੜ੍ਹ ਜਿੰਨ ਤੇ ਭੂਤ ਦੀ ਪੱਟੀਏ ਨੀ
ਤੇਰੀ ਭਾਬੀ ਦੇ ਦੁੱਖੜੇ ਦੂਰ ਹੋਵਣ, ਅਸੀਂ ਮਿਹਰ ਜੇ ਚਾਇ ਪਲਟੀਏ ਨੀ
ਵਾਰਿਸ ਮਿੱਠੜਾ ਬੋਲ ਤੇ ਮੋਮ ਹੋ ਜਾ, ਤਿੱਖੀ ਹੋਇ ਨਾ ਕਮਲੀਏ ਜੱਟੀਏ ਨੀ

੩੬੪

ਫ਼ਰਫੇਜੀਆ ਬੀਰ ਬੈਤਾਲੀਆ ਵੇ, ਐਥੇ ਇਸ਼ਕ ਦੇ ਝਾੜੜੇ ਪਾਵਨੈਂ ਵੇ
ਨੈਣਾਂ ਵੇਖ ਕੇ ਮਾਰਨੈਂ ਫੂਕ ਸਾਹਵੀਂ, ਸੁੱਤੇ ਪਿਰਮ ਦੇ ਨਾਗ ਜਗਾਵਨੈਂ ਵੇ
ਕਦੋਂ 'ਯੂਸਫ਼ੀ ਤਿੱਬ' 'ਮੀਜ਼ਾਨ, ਪੜ੍ਹਿਉਂ', 'ਦਸਤੂਰ ਇਲਾਜ' ਸਿਖਾਵਨੈਂ ਵੇ
'ਕੁਰਤਾਸ ਸਿਕੰਦਰੀ,' 'ਤਿੱਬ ਅਕਬਰ', ਤੇ ਜ਼ਖੀਰਿਉਂ ਬਾਬ ਸੁਣਾਵਨੈਂ ਵੇ
'ਕਾਨੂੰਨ ਮੋਜਜ਼' 'ਤੋਹਫ਼ਾ ਮੋਮਨੀ' ਵੀ, ਤੇ 'ਕਿਫ਼ਾਇਆ ਮਨਸੂਰੀ' ਥੀਂ ਪਾਵਨੈਂ ਵੇ
'ਕਰਾਬਾਦੀਨ' 'ਸ਼ਿਫਾਈ' ਤੇ 'ਕਾਦਰੀ' ਵੀ, 'ਮੁਤਫ਼ਰਿਕ ਤਿੱਬਾ' ਪੜ੍ਹ ਜਾਵਨੈਂ ਵੇ
'ਪਰਾਣ ਸੰਗਲੀ', ਵੇਦ, ਮਨੋਤ, ਸਿਮ੍ਰਿਤ, 'ਤ੍ਰਿਖੰਡ' ਦੇ ਧਿਅਉ ਫੋਲਾਵਨੈਂ ਵੇ
'ਰਤਨ ਜੋਤ' 'ਬਲਮੀਕ ਤੇ ਸ਼ਾਂਕ' 'ਸੌਛਨ', 'ਸਖਦੇਉ ਗੰਗਾ' ਤੇਥੇ ਆਵਨੈਂ ਵੇ
ਫ਼ੈਲਸੂਫ਼ ਜਹਾਨ ਦੀਆਂ ਅਸੀਂ ਰੰਨਾਂ, ਸਾਡੇ ਮਕਰ ਦੇ ਭੇਤ ਕਿਸ ਪਾਵਨੈਂ ਵੇ
ਅਫ਼ਲਾਤੂਨ ਸ਼ਗਿਰਦ ਗੁਲਾਮ ਅਰਸਤੂੰ, ਲੁਕਮਾਨ ਥੀਂ ਪੈਰ ਧੁਵਾਵਨੈਂ ਵੇ
ਗੱਲਾਂ ਚਾਇ ਚਵਾਇ ਦੀਆਂ ਬਹੁਤ ਕਰਨੈਂ ਏਹ, ਰੋਗ ਨਾ ਤੁੱਧ ਥੀਂ ਜਾਵਨੈਂ ਵੇ
ਇਨ੍ਹਾਂ ਮਕਰਿਆ ਥੋਂ, ਕੌਣ ਹੋਏ ਚੰਗਾ, ਠੱਗ ਫਿਰਦੇ ਨੇ ਰੰਨਾਂ ਵਿਲਾਵਨੈਂ ਵੇ
ਜਿਹੜੇ ਮਕਰ ਦੇ ਪੈਰ ਖਿਲਾਰ ਬੈਠੇ, ਬਿਨਾਂ ਫਾਟ ਖਾਧੇ ਨਹੀਂ ਜਾਂਵਨੈਂ ਵੇ
ਮੂੰਹ ਨਾਲ ਕਹਿਆਂ ਜਿਹੜੇ ਜਾਣ ਨਾਹੀਂ, ਹੱਡ ਗੋਡੜੇ ਤਿਨ੍ਹਾਂ ਭੰਨਾਵਨੈ ਵੇ
ਵਾਰਿਸਸ਼ਾਹ ਏਹ ਮਾਰ ਹੈ ਵਸਤ ਐਸੀ, ਜਿੰਨ ਭੂਤ ਤੇ ਦੇਉ ਨਿਵਾਵਨੈਂ ਵੇ

੩੬੫

ਏਹਾ ਰਸਮ ਕਦੀਮ ਹੈ ਜੋਗੀਆਂ ਦੀ, ਉਹਨੂੰ ਮਾਰਦੇ ਹਨ, ਜਿਹੜੀ ਟੂਰਕਦੀ ਹੈ
ਖ਼ੈਰ ਮੰਗਣੇ ਗਏ ਫ਼ਕੀਰ ਤਾਈਂ, ਅੱਗੋਂ ਕੁੱਤਿਆਂ ਵਾਂਗਰੂੰ ਘੁਰਕਦੀ ਹੈ
ਏਹ ਖਸਮ ਦੇ ਖਾਣ ਨੂੰ ਕਿਵੇਂ ਦੇਸੀ, ਜਿਹੜੀ ਖ਼ੈਰ ਦੇ ਦੇਣ ਤੇ ਝੁਰਕਦੀ ਹੈ
ਇਕੇ ਪੇਰਨੀ ਕਿ ਪਹਿਲਵਾਨਣੀ ਹੈ ਇਕੇ ਕੰਜਰੀ ਇਹ ਕਿਸੇ ਤੁਰਕ ਦੀ ਹੈ
ਪਹਿਲੇ ਫੂਕ ਕੇ ਅੱਗ ਸ਼ਤਾਬੀਆਂ ਨੂੰ, ਪਿੱਛੋਂ ਸਰਦ ਪਾਣੀ ਵੇਖ ਬੁਰਕਦੀ ਹੈ
ਰੰਨ ਘੋੜ ਨੂੰ ਜਦੋਂ ਪੈਜ਼ਾਰ ਵੱਜਣ, ਉਥੋਂ ਚੁਪ ਚੁਪਾਤੜੀ ਛੁੜਕਦੀ ਹੈ
ਇਕ ਝੱਟ ਦੇ ਨਾਲ ਮੈਂ ਪੁੱਟ ਲੈਣੀ, ਜਿਹੜੀ ਜ਼ੁਲਫ਼ ਗਲ੍ਹਾਂ ਉੱਤੇ ਲੜ੍ਹਕਦੀ ਹੈ
ਸਿਆਣੇ ਜਾਣਦੇ ਨੇ ਧਣੀ ਜਾਏ ਝੋਟੀ, ਜਿਹੜੀ ਸਾਹਨਾਂ ਦੀ ਮੂਤਰੀ ਖੁਰਕਦੀ ਹੈ
ਫ਼ਕਰ ਜਾਣ ਮੰਗਣ ਖ਼ੈਰ ਭੁੱਖ ਮਰਦੇ, ਅੱਗੋਂ ਸਗਾਂ ਵਾਗੂੰ ਸਗੋਂ ਦੁਰਕਦੀ ਹੈ
ਲੰਡੀ, ਪਾਹੜੀ ਨੂੰ ਖੇਤ ਹੱਥ ਆਇਆ, ਪਈ ਉਪਰੋਂ ਉਪਰੋਂ ਮੁਰਕਦੀ ਹੈ
ਵਾਰਿਸ ਮੋਰ ਫੁਰਦੇ ਅਤੇ ਲੋਣ ਚਿੱਤੜ, ਸਵਾ ਮਣੀ ਮਤਹਿਰ ਵੀ ਫੁਰਕਦੀ ਹੈ

੩੬੬

ਜਿਹੜੀਆਂ ਲੈਣ ਉਡਾਰੀਆਂ ਨਾਲ ਬਾਜ਼ਾਂ, ਉਹ ਬੁਲਬਲਾਂ ਠੀਕ ਮਰੀਂਦੀਆਂ ਨੀ
ਉਹਨਾਂ ਹਰਨੀਆਂ ਦੀ ਉਮਰ ਹੋ ਚੁੱਕੀ, ਪਾਣੀ ਸ਼ੇਰ ਦੀ ਜੂਹ ਜੋ ਪੀਂਦੀਆਂ ਨੀ
ਉਹ ਵਾਇਣਾਂ ਜਾਣ ਕਬਾਬ ਹੋਈਆਂ, ਜਿਹੜੀਆਂ ਗੱਭਰਾਂ ਨਾਲ ਖਹੀਂਦੀਆਂ ਨੀ
ਉਹ ਇਕ ਦਿਨ ਫੇਰਸਣ ਆਇ ਘੋੜੇ, ਕਿੜਾਂ ਜਿਨ੍ਹਾਂ ਦੀਆਂ ਨਿੱਤ ਸੁਣੀਂਦੀਆਂ ਨੀ
ਥੋੜੀਆਂ ਉਹ ਸੁਹਾਗ ਦੀਆਂ ਕਰਨ ਆਸਾਂ, ਜਿਹੜੀਆਂ ਧਾੜਵੀਆਂ ਨਾਲ ਮੰਗੀਦੀਆਂ ਨੀ
ਜੋਕਾਂ ਇਕ ਦਿਹੁੰ ਪਕੜ ਨਚੂਹਣਗੀਆਂ, ਅਣਪੁਣੇ ਲੋਹੂ ਨਿੱਤ ਪੀਂਦੀਆਂ ਨੀ
ਦਿਲ ਮਾਲ ਦਿੱਚੇ ਲੱਖ ਕੰਜਰੀ ਨੂੰ, ਕਦੀ ਦਿਲੋਂ ਮਹਿਬੂਬ ਨਾ ਥੀਂਦੀਆਂ ਨੀ
ਇਕ ਦਿਹੁੰ ਪਕੜੀਆਂ ਜਾਣਗੀਆਂ ਹਾਕਮਾਂ ਤੇ, ਪਰ-ਸੇਜ 'ਤੇ ਨਿੱਤ ਚੜ੍ਹੀਂਦੀਆਂ ਨੀ
ਇਕ ਦਿਨ ਗੜੇ ਵਸਾਇਸਣ ਉਹ ਘੱਟਾਂ, ਹਾਠਾਂ ਜੋੜ ਕੇ ਨਿੱਤ ਘਰੀਂਦੀਆਂ ਨੀ
ਵਾਰਿਸ ਲੈਣ ਮੋਢੇ, ਸਾਡੇ ਲੈਣ ਨਾੜੇ, ਮੁਸ਼ਕਾਂ ਕਿਸੇ ਦੀਆਂ ਅੱਜ ਬਝੀਂਦੀਆਂ ਨੀ

੩੬੭

ਸੁਣ ਸਹਿਤੀਏ ਅਸੀਂ ਹਾਂ ਨਾਗ ਕਾਲੇ, ਪੜ੍ਹ ਸੈਫ਼ੀਆ ਜੁਹਦ ਕਮਾਵਨੇ ਹਾਂ
ਮਕਰ ਫਨ ਨੂੰ ਭੰਨ ਕੇ ਸਾਫ਼ ਕਰਦੇ, ਜਿੰਨ ਭੂਤ ਨੂੰ ਸਾੜ ਵਖਾਵਨੇ ਹਾਂ
ਨਕਸ਼ ਲਿਖ ਕੇ ਫੂਕ ਯਾਸੀਨ ਦੋਈਏ, ਸਾਏ ਸੂਲ ਦੀ ਜ਼ਾਤ ਗਵਾਵਨੇ ਹਾਂ
ਦੁੱਖ, ਦਰਦ, ਬਲਾਇ ਤੇ ਜਾਇ ਤੰਗੀ, ਕਦਮ ਜਿਨ੍ਹਾਂ ਦੇ ਵਿਹੜਿਆਂ ਪਾਵਨੇ ਹਾਂ
ਸਣੇ ਤਸਮੀਆ ਪੜ੍ਹਾਂ ਇਖ਼ਲਾਸ ਸੂਰਾ, ਜੜ੍ਹਾਂ ਵੈਰ ਦੀਆਂ ਪੁੱਟ ਵਗਾਹਵਨੇ ਹਾਂ
ਦਿਲੋਂ ਹੁੱਬ ਦਾ ਚਾਇ ਤਾਵੀਜ਼ ਲਿਖੀਏ, ਅਸੀਂ ਰੁੱਠੜੇ ਯਾਰ ਮਿਲਾਵਨੇ ਹਾਂ
ਜਿਹੜਾ ਮਾਰਨਾ ਹੋਵੇ ਤਾਂ ਕੀਲ ਕਰ ਕੇ, ਐਤਵਾਰ ਮਸਾਣ ਜਗਾਵਨੇ ਹਾਂ
ਜਿਹੜੇ ਗੱਭਰੂ ਥੋਂ ਰਹੇ ਰੰਨ ਵਿੱਟਰ, ਲੌਂਗ ਮੰਦਰ ਕੇ ਚਾ ਖਿਵਾਵਨੇ ਹਾਂ
ਜਿਹੜੇ ਯਾਰ ਨੂੰ ਯਾਰਨੀ ਮਿਲੇ ਨਾਹੀਂ, ਫੁੱਲ ਮੰਦਰ ਕੇ ਚਾਇ ਸੁੰਘਾਵਨੇ ਹਾਂ
ਇਹਨਾਂ ਵਹੁਟੀਆਂ ਦੇ ਦੁੱਖ ਦਰਦ ਜਾਂਦੇ, ਫੜ ਹਿੱਕ 'ਤੇ ਹੱਥ ਫਿਰਾਵਨੇ ਹਾਂ
ਕੀਲ ਡਾਇਣਾਂ ਕੱਚੀਆਂ ਪੱਕੀਆਂ ਨੂੰ, ਦੰਦ ਭੰਨ ਕੇ ਲਿਟਾਂ ਮੁਨਾਵਨੇ ਹਾਂ
ਜਾਂ ਸੇਹਰ ਜਾਦੂ ਚੜ੍ਹੇ ਭੂਤ ਕੁੱਦੇ, ਗੰਡਾ ਕੀਲ ਦਵਾਲੇ ਦਾ ਪਾਵਨੇ ਹਾਂ
ਕਿਸੇ ਨਾਲ ਜੇ ਵੈਰ ਵਿਰੋਧ ਹੋਵੇ, ਉਹਨੂੰ ਭੂਤ ਮਾਸਣ ਚਿਮੜਾਵਨੇ ਹਾਂ
ਬੁਰਾ ਬੋਲਦੀ ਹੈ ਜਿਹੜੀ ਜੋਗੀਆਂ ਨੂੰ, ਸਿਰ ਮੁੰਨ ਕੇ ਗੱਧੇ ਚੜ੍ਹਾਵਨੇ ਹਾਂ
ਜੇਂਦੇ ਨਾਲ ਮੁਦੱਪੜਾ ਠੀਕ ਹੋਵੇ, ਉਹਨੂੰ ਬੀਰ ਬੈਤਾਲ ਪਹੁੰਚਾਵਨੇ ਹਾਂ
ਏਸ ਖੇੜਿਆਂ ਦੇ ਘਰੋਂ ਇਕ ਬੂਟਾ, ਹੁਕਮ ਰੱਬ ਦੇ ਨਾਲ ਪੁਟਾਵਨੇ ਹਾਂ
ਵਾਰਿਸਸ਼ਾਹ ਜੇ ਹੋਰ ਨਾ ਦਾਉ ਲੱਗੇ, ਸਿਰ ਪਰੇਮ ਦੀਆਂ ਜੜੀਆਂ ਪਾਵਨੇ ਹਾਂ

੩੬੮

ਮਹਿਬੂਬ ਅੱਲਾਹ ਦੇ ਲਾਡਲੇ ਹੋ, ਇਹ ਵਹੁੱਟੜੀ ਨੂੰ ਕੋਈ ਸੂਲ ਹੈ ਜੀ

ਕੋਈ ਗੁੱਝੜਾ ਰੋਗ ਹੈ ਏਸ ਧਾਣਾ, ਪਈ ਨਿੱਤ ਏਹ ਰਹੇ ਰੰਜੂਲ ਹੈ ਜੀ
ਦਸਤੂੰ ਲੂੜ੍ਹੀ ਵਹਿੰਦੀ ਲਾਹੂ ਲੱਥੜੀ ਵੀ, ਦੇਹੀ ਹੋਇ ਜਾਂਦੀ ਮਖ਼ਤੂਲ ਹੈ ਜੀ
ਮੂੰਹੋਂ ਮਿੱਠੜੀ ਲਾਡ ਦੇ ਨਾਲ ਬੋਲੇ, ਹਰ ਕਿਸੇ ਦੇ ਨਾਲ ਮਾਕੂਲ ਹੈ ਜੀ
ਮੂਧਾ ਪਿਆ ਹੈ ਝੁੱਗੜਾ ਨਿੱਤ ਸਾਡਾ, ਇਹ ਵਹੁਟੜੀ ਘਰਾਂ ਦਾ ਮੂਲ ਹੈ ਜੀ
ਮੇਰੇ ਵੀਰ ਦੇ ਨਾਲ ਹੈ ਵੈਰ ਇਸ ਦਾ, ਜਿਹਾ ਕਾਫ਼ਰਾਂ ਨਾਲ ਰਸੂਲ ਹੈ ਜੀ
ਅੱਗੇ ਇਸ ਦੇ ਸਾਹਵਰੇ ਹੱਥ-ਬੱਧੀ, ਜੋ ਕੁਝ ਆਖਸੀ ਸੱਭਾ ਕਬੂਲ ਹੈ ਜੀ
ਵਾਰਿਸ ਪਲੰਘ 'ਤੇ ਕਦੇ ਨਾ ਉੱਠ ਬੈਠੇ, ਸਾਡੇ ਢਿੱਡ ਵਿਚ ਫਿਰੇ ਚੰਡੂਲ ਹੈ ਜੀ

੩੬੯

ਹੱਥ ਵੇਖ ਕੇ ਕਰੋ ਇਲਾਜ ਇਸ ਦਾ, ਹੱਥ ਬੰਨ੍ਹ ਕੇ ਬੇਨਤੀ ਕਰਾਂ ਤੈਨੂੰ
ਨਾੜੀ ਵੇਖ ਕੇ ਕਰੋ ਇਲਾਜ ਇਸ ਦਾ, ਜੇ ਉਠ ਕੇ ਬੈਠ ਵਿਖਾਇ ਮੈਨੂੰ
ਨਬਜ਼ ਵੇਖ ਕੇ ਏਸ ਦੀ ਕਰਾਂ ਕਾਰੀ, ਦੇਹ ਵੇਦਣਾ ਸਭ ਬਤਾਇ ਮੈਨੂੰ
ਰੋਗ ਕਾਸ ਥੋਂ ਚਲਿਆ, ਕਰੇ ਜ਼ਾਹਰ, ਮਜ਼ਾ ਮੂੰਹ ਦਾ ਦੇਹ ਬਤਾਇ ਮੈਨੂੰ
ਵਾਰਿਸਸ਼ਾਹ ਮੀਆਂ ਛੱਤੀ ਰੋਗ ਕੱਟਾਂ, ਮਲਕੁਲ-ਮੌਤ ਥੀਂ ਲਵਾਂ ਬਚਾਇ ਤੈਨੂੰ

੩੭੦

ਖੰਘ ਖੁਰਕ ਤੇ ਸਾਹ ਤੇ ਅੱਖ ਆਈ, ਸੂਲ ਦੰਦ ਦੀ ਪੀੜ ਗਵਾਵਨਾ ਹਾਂ
ਕੂਲੰਜ ਤੇ ਮੁਹਰਕਾ ਤੱਪ ਹੋਵੇ, ਉਹਨੂੰ ਕਾੜ੍ਹਿਆਂ ਨਾਲ ਗਵਾਵਨਾ ਹਾਂ
ਸਰਸਾਮ, ਸੌਦਾਇ, ਜ਼ੁਕਾਮ, ਨਜ਼ਲਾ, ਏਹ ਸ਼ਰਬਤਾਂ ਨਾਲ ਪੁਟਾਵਨਾ ਹਾਂ
ਸੰਨ, ਨਫ਼ਖ ਤੇ ਇਸਤਸਕਾਇ ਹੋਵੇ, ਲਹਿਮ, ਤਬਲ ਤੇ ਵਾਉ ਵੰਜਾਵਨਾ ਹਾਂ
ਲੂਤ, ਫੋੜਿਆਂ ਅਤੇ ਗੰਭੀਰ, ਚੰਬਲ, ਤੇਲ ਲਾਇ ਕੇ ਜੜ੍ਹਾਂ ਪੁਟਾਵਨਾ ਹਾਂ
ਹੋਏ ਪੁੜਪੜੀ ਪੀੜ ਕਿ ਅੱਧ ਸਿਰ ਦੀ, ਖੱਟਾ ਦਹੀਂ ਉੱਤੇ ਉਹਦੇ ਪਾਵਨਾ ਹਾਂ
ਅੱਧਰੰਗ, ਮੁਖ-ਭੁੰਗੀਆਂ ਹੋਵੇ ਜਿਸ ਨੂੰ, ਸ਼ੀਸ਼ਾ ਹਲਬ ਦਾ ਕੱਢ ਵਿਖਾਵਨਾ ਹਾਂ
ਮਿਰਗੀ ਹੋਵਸ ਤਾਂ ਲਾਹ ਕੇ ਪੈਰ ਛਿੱਤਰ, ਉਹ ਤਾ ਨੱਕ 'ਤੇ ਚਾਇ ਸੁੰਘਾਵਨਾ ਹਾਂ
ਝੋਲਾ ਮਾਰ ਜਾਇ ਜਿਹੜੇ ਰੋਗੀਆਂ ਨੂੰ, ਸੋਏ ਤੇਲ ਸੁਹਾਂਝਣਾ ਲਾਵਨਾ ਹਾਂ
ਬਾਂਹ ਸੁਕ ਜਾਏ, ਟੰਗ ਸੁੰਨ ਹੋਏ, ਤਦੋਂ ਪੀਨ ਦਾ ਤੇਲ ਮਲਾਵਨਾ ਹਾਂ
ਰੰਨ ਮਰਦ ਨੂੰ ਕਾਮ ਜੇ ਕਰੇ ਗ਼ਲਬਾ, ਧਨੀਆ ਭਿਉਂ ਕੇ ਚਾਇ ਪਿਲਾਵਨਾ ਹਾਂ
ਨਾਮਰਦ ਨੂੰ ਬੀਰ ਬਹੂਟੀਆਂ ਦਾ, ਤੇਲ ਕੱਢ ਕੇ ਨਿੱਤ ਮਲਾਵਨਾ ਹਾਂ
ਜੇ ਕਿਸੇ ਬਾਦ ਫ਼ਰੰਗ ਹੋਵੇ, ਰੱਸਕਪੂਰ ਤੇ ਲੌਂਗ ਦਿਵਾਵਨਾ ਹਾਂ
ਧਰਮੇਉ, ਸੌਜ਼ਾਕ ਤੇ ਛਾਹਿ-ਮੁਤੀ, ਉਹਨੂੰ ਇੰਦਰੀ ਝਾੜ ਦਿਵਾਵਨਾ ਹਾਂ
ਅਤੀਸਾਰ ਬਨਾਹੀਆਂ, ਫੁਲਬਹਿਰੀ, ਈਸਬਗੋਲ ਹੀ ਘੋਲ ਪਿਵਾਵਨਾ ਹਾਂ
ਵਾਰਿਸਸ਼ਾਹ ਜਿਹੜੀ ਉੱਠ(ਕੇ) ਬਹੇ ਨਾਹੀਂ, ਉਸਨੂੰ ਹੱਥ ਹੀ ਮੂਲ ਨਾ ਲਾਵਨਾ ਹਾਂ

੩੭੧

ਲੱਖ ਵੈਦਗੀ ਵੈਦ ਲਗਾਇ ਅੱਕੇ, ਧੁਰੋਂ ਟੁੱਟੜੀ ਕਿਸੇ ਨਾ ਜੋੜਨੀ ਵੇ
ਜਿੱਥੇ ਕਲਮ ਤਕਦੀਰ ਦੀ ਵੱਗ ਮੁੱਕੀ, ਕਿਸੇ ਵੈਦਗੀ ਨਾਲ ਨਾ ਮੋੜਨੀ ਵੇ
ਜਿਸ ਕੰਮ ਵਿਚ ਵਹੁਟੜੀ ਹੋਏ ਚੰਗੀ, ਸੋਈ ਪੀਰ ਹੀ ਅਸਾਂ ਨੂੰ ਲੋੜਨੀ ਵੇ
ਵਾਰਿਸ ਹੋਰ ਅਜ਼ਾਰ ਹਨ ਸੱਭ ਮੁੜਦੇ, ਇਹ ਕਤੱਈ ਨਾ ਕਿਸੇ ਨੇ ਮੋੜਨੀ ਵੇ

੩੭੨

ਤੈਨੂੰ ਆਖਦਾ ਹਾਂ ਹੌਲੀ ਗੱਲ ਕਰੀਏ, ਗੱਲ ਫ਼ਕਰ ਦੀ ਨੂੰ ਨਾਹੀਂ ਹੱਸੀਏ ਨੀ
ਜੋ ਕੁਝ ਕਹਿਣ ਫ਼ਕੀਰ ਸੋ ਰੱਬ ਕਰਦਾ, ਆਖੇ ਫ਼ਕਰ ਦੇ ਥੋਂ ਨਾਹੀਂ ਨੱਸੀਏ ਨੀ
ਹੋਵੇ ਖ਼ੈਰ ਤੇ ਦੇਹੀ ਦਾ ਰੋਗ ਜਾਵੇ, ਨਿੱਤ ਪਹਿਨੀਏ, ਖਾਈਏ, ਵੱਸੀਏ ਨੀ
ਭਲਾ ਬੁਰਾ ਜੋ ਵੇਖੀਏ, ਮਸ਼ਟ ਕਰੀਏ, ਭੇਤ ਫਕਰ ਦਾ ਮੂਲ ਨਾ ਦੱਸੀਏ ਨੀ
ਹੱਥ ਬੰਨ੍ਹ ਫ਼ਕੀਰ 'ਤੇ ਸਿਦਕ ਕੀਚੇ, ਨਹੀਂ ਟੋਪੀਆਂ ਸੇਹਲੀਆਂ ਖੱਸੀਏ ਨੀ
ਦੁਖ ਦਰਦ ਤੇਰੇ ਸੱਭੇ ਜਾਣ ਕੁੜੀਏ, ਭੇਤ ਜੀਊ ਦਾ ਖੋਲ੍ਹ ਕੇ ਦੱਸੀਏ ਨੀ
ਮੁਖ ਖੋਲ੍ਹ ਵਿਖਾਇ ਜੋ ਹੋਵੇ ਚੰਗੀ, ਅਨੀ ਭੋਲ-ਇਆਣੀਏ ਸੱਸੀਏ ਨੀ
ਰੱਬ ਆਣ ਸਬੱਬ ਜਾਂ ਮੇਲਦਾ ਈ, ਖੈਰ ਹੋਇ ਜਾਂਦੀ ਨਾਲ ਲੱਸੀਏ ਨੀ
ਸੁੱਲ੍ਹਾ ਕੀਤਿਆਂ ਫ਼ਤਿਹ ਜੇ ਹੱਥ ਆਵੇ, ਕਮਰ ਜੰਗ ਤੇ ਮੂਲ ਨਾ ਕੱਸੀਏ ਨੀ
ਤੇਰੇ ਦਰਦ ਦਾ ਸੱਭ ਇਲਾਜ ਮੈਥੇ, ਵਾਰਿਸਸ਼ਾਹ ਨੂੰ ਵੇਦਨਾ ਦੱਸੀਏ ਨੀ

੩੭੩

ਸਹਿਤੀ ਗੱਜ ਕੇ ਆਖਦੀ ਛੱਡ ਜੱਟਾ, ਸਭ ਖੋਹ ਨਵਾਲੀਆਂ ਸੱਟੀਆਂ ਨੀ
ਹੋਰ ਸਭ ਜ਼ਾਤਾਂ ਠੱਗ ਖਾਧੀਆਂ ਨੀ, ਪਰ ਏਸ ਵੇਹੜੇ ਵਿਚ ਜੱਟੀਆਂ ਨੀ
ਅਸਾਂ ਏਤਨੀ ਗੱਲ ਮਾਮੂਲ ਕੀਤੀ, ਏਹ ਜੱਟੀਆਂ ਮੁਲਕ ਦੀਆਂ ਫੱਟੀਆਂ ਨੀ
ਡੂਮਾਂ, ਰਾਵਲਾਂ, ਕਾਉਂ ਤੇ ਜੱਟੀਆਂ ਦੀਆਂ, ਜਿੱਭਾਂ ਧੁਰੋਂ ਸ਼ੈਤਾਨ ਨੇ ਚੱਟੀਆਂ ਨੀ
ਪਰ ਅਸਾਂ ਵੀ ਜਿਨ੍ਹਾਂ ਨੂੰ ਹੱਥ ਲਾਇਆ, ਉਹ ਬੂਟੀਆਂ ਜੜ੍ਹਾਂ ਥੀਂ ਪੱਟੀਆਂ ਨੀ
ਪੋਲੇ, ਢਿੱਲ ਤੇ ਅਕਲ ਦੀ ਮਾਰ ਵਾਰਿਸ, ਛਾਹਾਂ ਪੀਣ ਪਰ ਬੇਹੀਆਂ ਖੱਟੀਆਂ ਨੀ

੩੭੪

ਹੌਲੀ ਸਹਿਜ ਸੁਭਾਇ ਦੀ ਗੱਲ ਕਰੀਏ, ਨਹੀਂ ਕੜਕੀਏ, ਬੋਲੀਏ, ਗੱਜੀਏ ਨੀ
ਲੱਖ ਝੱਟ ਤਰਲੇ ਫਿਰੇ ਕੋਈ ਕਰਦਾ, ਦਿੱਤੇ ਰੱਬ ਦੇ ਬਾਝ ਨਾ ਰੱਜੀਏ ਨੀ
ਧਿਆਨ ਰੱਬ 'ਤੇ ਰੱਖ, ਨਾ ਹੋ ਤੱਤੀ, ਅਗਣ ਲਖ ਵੀ ਹੋਣ ਤਾਂ ਕੱਜੀਏ ਨੀ
ਅਸੀਂ ਨਜ਼ਰ ਕਰੀਏ, ਤੁਰਤ ਹੋਣ ਚੰਗੇ, ਜਿਨ੍ਹਾਂ ਰੋਗੀਆਂ 'ਤੇ ਜਾਇ ਵੱਜੀਏ ਨੀ
ਚੌਦਾਂ ਤਬਕਾਂ ਦੀ ਖ਼ਬਰ ਫ਼ਕੀਰ ਰੱਖਣ, ਮੂੰਹ ਤਿੰਨਾਂ ਥੋਂ ਕਾਸ ਨੂੰ ਕੱਜੀਏ ਨੀ
ਜ਼ੈਂਦੇ ਹੁਕਮ ਵਿਚ ਜਾਨ ਤੇ ਮਾਲ ਆਲਮ, ਓਸ ਰੱਬ ਥੋਂ ਕਾਸ ਨੂੰ ਭੱਜੀਏ ਨੀ
ਸਾਰੀ ਉਮਰ ਹੀ, ਪਲੰਘ 'ਤੇ ਪਈ ਰਹੀਏ, ਏਸ ਅਕਲ ਦੇ ਨਾਲ ਕੁਚੱਜੀਏ ਨੀ

ਸਰਮ ਜੇਠ ਤੇ ਸਹੁਰਿਉਂ ਕਰਨ ਆਈ, ਮੂੰਹ ਫ਼ੱਕਰ ਥੋਂ ਕਸ ਥੋਂ ਕੱਜੀਏ ਨੀ
ਵਾਰਿਸਸ਼ਾਹ ਤਾਂ ਇਸ਼ਕ ਦੀ ਨਬਜ਼ ਦਸੇ, ਜਦੋਂ ਆਪਣੀ ਜਾਨ ਨੂੰ ਤਜੀਏ ਨੀ

੩੭੫

ਕੇਹੀ ਵੈਦਗੀ ਆਣ ਮਚਾਈਆ ਹੀ, ਕਿਸ ਵੈਦ ਨੇ ਦਸ ਪੜ੍ਹਾਇਆ ਹੈਂ
ਵਾਂਗ ਚੌਧਰੀ ਆਣ ਕੇ ਪੈਂਚ ਬਣਿਉਂ, ਕਿਸ ਚਿੱਠੀਆਂ ਘੱਲ ਸਦਾਇਆ ਹੈਂ
ਸੇਹਲੀ ਟੋਪੀਆਂ ਬੰਨ੍ਹ ਕੇ ਲਗੜ ਵਾਂਗੂੰ, ਤੂੰ ਤੇ ਸ਼ਾਹ ਭੋਲੂ ਬਣ ਆਇਆ ਹੈਂ
ਵਡੇ ਦਗੇ ਤੇ ਫੰਦ ਫ਼ਰੇਬ ਸਿਖਿਉਂ, ਏਵੇਂ ਮੁੰਨ ਕੇ ਘੋਨ ਕਰਾਇਆ ਹੈਂ
ਨਾ ਤੂੰ ਜੱਟ ਰਹਿਉਂ, ਨਾ ਫ਼ਕੀਰ ਹੋਇਉਂ ਏਵੇਂ ਪਾੜ ਕੇ ਕੰਨ ਗਵਾਇਆ ਹੈਂ
ਨਾਂ ਤੂੰ ਜੰਮਿਉਂ, ਨਾ ਕਿਸੇ ਮੱਤ ਦਿਤੀ, ਪੁੱਟ ਕੇ ਕਿਸੇ ਨਾ ਲਾਇਆ ਹੈਂ
ਬੁਰੇ ਦਿਨਾਂ ਦੀਆਂ ਫੇਰੀਆਂ ਇਹ ਹੈ ਨੀ, ਅੱਜ ਰੱਬ ਨੇ ਠੀਕ ਕੁਟਾਇਆ ਹੈਂ
ਵਾਰਿਸਸ਼ਾਹ ਕਰ ਬੰਦਗੀ ਰੱਬ ਦੀ ਤੂੰ, ਜਿਸ ਵਾਸਤੇ ਰੱਬ ਬਣਾਇਆ ਹੈਂ

੩੭੬

ਤੇਰੀ ਤਬਾ ਚਾਲਾਕ ਛਲਛਿਦਰੇ ਨੀ, ਚੋਰ ਵਾਂਗ ਕੀ ਸੇਹਲੀਆਂ ਸਲੀਆਂ ਨੀ
ਪੈਰੀਂ ਬੱਲੀਆਂ ਹੋਣ ਫਿਰੰਦਿਆਂ ਦੀ, ਤੇਰੀ ਜੀਭ ਹਰਿਆਰਿਏ ਬੱਲੀਆਂ ਨੀ
ਕੇਹਾ ਰੋਗ ਹੈ ਦੱਸ ਖ਼ਾਂ, ਵਹੁਟੜੀ ਨੂੰ, ਇਕੇ ਮਾਰਦੀ ਫਿਰੇਂ ਟਰਪੱਲੀਆਂ ਨੀ
ਕਿਸੇ ਏਸ ਨੂੰ ਚਾਇ ਮਸਾਣ ਘੱਤੇ, ਫੜ ਠੋਕੀਆਂ ਸਾਰ ਦੀਆਂ ਕਿਲੀਆਂ ਨੀ
ਸਹਿਸ ਵੇਦ, ਤੇ ਧੂਪ ਹੋਰ ਫੁੱਲ ਹਰਮਲ, ਹਰੇ ਸ਼ਰੀਂਹ ਦੀਆਂ ਛਮਕਾਂ ਗਿੱਲੀਆਂ ਨੀ
ਝੱਬ ਕਰਾਂ ਮੈਂ ਜਤਨ ਝੜ ਜਾਣ ਕਾਮਣ, ਅਣੀ ਕਮਲੀਉ ਹੋਇਉ ਨਾ ਢਿੱਲੀਆਂ ਨੀ
ਹੱਥ ਫੇਰ ਕੇ, ਧੂਪ ਦੇਇ, ਕਰਾਂ ਝਾੜਾ, ਫਿਰੇਂ ਮਾਰਦੀ ਨੈਣ ਤੇ ਖਿੱਲੀਆਂ ਨੀ
ਢੱਬ ਵੈਦ ਪੱਕਾ ਘਰ ਘੱਲਿਆ ਜੇ, ਫਿਰੇਂ ਢੂੰਡਦੀ ਪੂਰਬਾਂ ਦਿੱਲੀਆਂ ਨੀ
ਵਾਰਿਸਸ਼ਾਹ ਪ੍ਰੇਮ ਦੀ ਜੜ੍ਹੀ ਘੱਤੀ, ਨੈਣਾਂ ਹੀਰ ਦੀਆਂ ਕੱਚੀਆਂ ਪਿੱਲੀਆਂ ਨੀ

੩੭੭

ਮੇਰੇ ਨਾਲ ਕੀ ਪਿਆਂ ਹੈਂ ਵੈਰ ਚਾਕਾ, ਮੱਥਾ ਸੌਕਣਾਂ ਵਾਂਗ ਕੀ ਡਾਹਿਆ ਹੀ
ਏਵੇਂ ਘੂਰ ਕੇ ਮੁਲਕ ਨੂੰ ਫਿਰੇਂ ਖਾਂਦਾ, ਕਦੀ ਜੋਤਰਾ ਮੂਲ ਨਾ ਵਾਹਿਆ ਹੀ
ਕਿਸੇ ਜੋਗੀੜੇ ਠੱਗ ਫਕੀਰ ਕੀਤੋਂ, ਅਣਜਾਣ ਕਕੂਹੜਾ ਫਾਹਿਆ ਹੀ
ਬੁੱਢੇ ਬਾਪ ਨੂੰ ਰੋਂਦੜਾ ਛੱਡ ਆਇਉਂ, ਉਸ ਦਾ ਅਰਸ਼ ਦਾ ਕਿੰਗਰਾ ਢਾਹਿਆ ਹੀ
ਪੇਟ ਰੱਖ ਕੇ ਆਪਣਾ ਪਾਲਿਉ ਈ, ਕਿਸੇ ਰੰਨ ਨੂੰ ਚਾਇ ਤ੍ਰਹਿਆ ਹੀ
ਸਵਾਹ ਲਾਈ ਆ, ਬਾਣ ਨਾ ਲਥੀਆ ਹੀ, ਐਵੇਂ ਕਪੜਾ ਚੀਥੜਾ ਲਾਹਿਆ ਹੀ
ਵਾਰਿਸ ਆਖਨੀ ਹਾਂ, ਟਲ ਜਾਹ ਸਾਥੋਂ, ..............................

੩੭੮

ਮਾਣ ਮੱਤੀਏ ਰੂਪ ਗੁਮਾਨ ਭਰੀਏ, ਭੇੜ ਕਾਰੀਏ, ਗਰਬ-ਗਹੇਲੀਏ ਨੀ
ਏਡੇ ਫੰਧ ਫਰੇਬ ਕਿਉਂ ਖੇਡਨੀ ਹੈਂ, ਕਿਸੇ ਵੱਡੇ ਉਸਤਾਦ ਦੀਏ ਚੇਲੀਏ ਨੀ
ਏਸ ਹੁਸਨ ਦਾ ਨਾਹਿ ਗੁਮਾਨ ਕੀਚੇ, ਮਾਣ-ਮੱਤੀਏ, ਗਰਬ-ਗਹੇਲੀਏ ਨੀ
ਤੇਰੀ ਭਾਬੀ ਦੀ ਨਹੀਂ ਪਰਵਾਹ ਸਾਨੂੰ, ਵੜੀ ਹੀਰ ਦੀ ਅੰਗ ਸਹੇਲੀਏ ਨੀ
ਮਿਲੇ ਸਿਰਾਂ ਨੂੰ ਨਾ ਵਿਛੋੜ ਦਿਚੇ, ਹੱਥੂੰ ਵਿੱਛੜੇ ਸਿਰਾਂ ਨੂੰ ਮੇਲੀਏ ਨੀ
ਕੇਹਾ ਵੈਰ ਫਕੀਰ ਦੇ ਨਾਲ ਚਾਇਉ, ਪਿੱਛਾ ਛੱਡ ਅਨੋਖੀਏ ਲੇਲੀਏ ਨੀ
ਵਾਰਿਸ ਜਿਨਸ ਦੇ ਨਾਲ ਹਮਜਿਨਸ ਬਣਦੀ, ਭੌਰ ਤਾਜ਼ਣਾਂ ਗੱਧ ਨਾ ਮੇਲੀਏ ਨੀ

੩੭੯

ਹੀਰ ਕੰਨ ਧਰਿਆ, ਇਹ ਕੌਣ ਆਇਆ, ਕੋਈ ਇਹ ਤਾਂ ਹੈ ਦਰਦ-ਖ਼੍ਵਾਹ ਮੇਰਾ
ਮੈਨੂੰ ਭੌਰ ਤਾਜ਼ਣ ਜਿਹੜਾ ਆਖਦਾ ਏ, ਅਤੇ ਗੱਧਾ ਬਣਾਇਆ ਸੂ ਚਾਇ ਖੇੜਾ
ਮਤਾਂ ਚਾਕ ਮੇਰਾ ਕਿਵੇਂ ਆਣ ਭਾਸੇ, ਏਸੇ ਨਾਲ ਮੈਂ ਉੱਠ ਕੇ ਕਰਾਂ ਝੇੜਾ
ਵਾਰਿਸਸ਼ਾਹ ਮਤ ਕੰਨ ਪੜਾਇ ਰਾਂਝਾ, ਘੱਤ ਮੁੰਦਰਾਂ ਮੰਨਿਆਂ ਹੁਕਮ ਮੇਰਾ

੩੮੦

ਬੋਲੀ ਹੀਰ ਵੇ ਅੜਿਆ, ਜਾਹ ਸਾਥੋਂ ਕੋਈ ਖੁਸ਼ੀ ਨਾ ਹੋਵੇ ਤਾਂ ਹੱਸੀਏ ਕਿਉਂ
ਪਰਦੇਸੀਆਂ ਜੋਗੀਆਂ ਕਮਲਿਆਂ ਨੂੰ, ਵਿੱਚੋਂ ਜੀਉ ਦਾ ਭੇਤ ਚਾਇ ਦੱਸੀਏ ਕਿਉਂ
ਜੇ ਤਾਂ ਅੰਤ ਰੰਨਾਂ ਵਲ ਵੇਖਣਾ ਸੀ, ਵਾਹੀ ਜੋਤਰੇ ਛੱਡ ਕੇ ਨੱਸੀਏ ਕਿਉਂ
ਜੇ ਤਾਂ ਆਪ ਇਲਾਜ ਨਾ ਜਾਣੀਏ ਵੇ, ਜਿੰਨ ਭੂਤ ਤੇ ਜਾਦੂੜੇ ਦੱਸੀਏ ਕਿਉਂ
ਫਰਕ ਭਾਰੜੇ ਗੌਰੜੇ ਹੋਇ ਰਹੀਏ, ਕੁੜੀ ਚਿੜੀ ਦੇ ਨਾਲ ਖਰਖੱਸੀਏ ਕਿਉਂ
ਜਿਹੜਾ ਕੰਨ ਲਪੇਟ ਕੇ ਨੱਸ ਜਾਏ, ਮਗਰ ਲਗ ਕੇ ਉਸ ਨੂੰ ਧੱਸੀਏ ਕਿਉਂ
ਵਾਰਿਸਸ਼ਾਹ ਉਜਾੜ ਕੇ ਵਸਦਿਆਂ ਨੂੰ, ਆਪ ਖੈਰ ਦੇ ਨਾਲ ਫਿਰ ਵੱਸੀਏ ਕਿਉਂ

੩੮੧

ਘਰੋਂ ਸੱਖਣਾ ਫ਼ਕਰ ਨਾ ਝੂਮ ਜਾਏ, ਅਨੀ ਖੇੜਿਆਂ ਦੀਏ ਗਮ ਖੋਰੀਏ ਨੀ
ਕੋਈ ਵੱਡੀ ਤਕਸੀਰ ਹੈ ਅਸਾਂ ਕੀਤੀ, ਸਦਕਾ ਹੁਸਨ ਦਾ ਬਖ਼ਸ਼ ਲੈ ਗੋਰੀਏ ਨੀ
ਘਰੋਂ ਸਰੇ ਸੋ ਫ਼ਕਰ ਨੂੰ ਆਣ ਦਿੱਚੇ, ਨਹੀਂ ਤੁਰਤ ਜਵਾਬ ਦੇ ਟੋਰੀਏ ਨੀ
ਵਾਰਿਸਸ਼ਾਹ ਕੁਝ ਰੱਬ ਦੇ ਨਾਉਂ ਦਿੱਚੇ, ਨਾਹੀਂ ਆਜਜ਼ਾਂ ਦੀ ਕਾਈ ਜ਼ੋਰੀਏ ਨੀ

੩੮੨

ਹੀਰ ਆਖਦੀ ਜੋਗੀਆ ਝੂਠ ਆਖੇਂ, ਕੌਣ ਰੁੱਠੜੇ ਯਾਰ ਮਿਲਾਂਵਦਾ ਈ
ਏਹਾ ਕੋਈ ਨਾ ਮਿਲਿਆ ਮੈਂ ਭਾਲ ਥੱਕੀ, ਜਿਹੜਾ ਗਿਆਂ ਨੂੰ ਮੋੜ ਲਿਆਂਵਦਾ ਈ

ਮਾੜੇ ਚੰਮ ਦੀਆਂ ਜੁੱਤੀਆਂ ਕਰੇ ਜੋਗੀ, ਜਿਹੜਾ ਜੀਊ ਦਾ ਰੋਗ ਗਵਾਂਵਦਾ ਈ
ਭਲਾ ਦੱਸ ਖ਼ਾ ਚਿਰੀਂ ਵਿਛੁੰਨਿਆਂ ਨੂੰ, ਕਦੋਂ ਰੱਬ ਸੱਚਾ ਘਰੀਂ ਲਿਆਂਵਦਾ ਈ
ਭਲਾ ਮੋਏ ਤੇ ਵਿੱਛੜੇ ਕੌਣ ਮੇਲੇ, ਐਵੇਂ ਜੀਊੜਾ ਲੋਕ ਵਿਲਾਂਵਦਾ ਈ
ਇਕ ਬਾਜ਼ ਥੋਂ ਕਾਉਂ ਨੇ ਕੂੰਜ ਖੋਹੀ, ਵੇਖਾਂ ਚੁੱਪ ਹੈ ਕਿ ਕੁਰਲਾਂਵਦਾ ਈ
ਇਕ ਜੱਟ ਦੇ ਖੇਤ ਨੂੰ ਅੱਗ ਲੱਗੀ, ਵੇਖ ਆਇਕੇ ਕਦੋਂ ਬੁਝਾਂਵਦਾ ਈ
ਦਿਆਂ ਘਿਉ ਦੀਆਂ ਚੂਰੀਆਂ, ਬਾਲ ਦੀਵੇ, ਵਾਰਿਸਸ਼ਾਹ ਜੇ ਸੁਣਾਂ ਮੈਂ ਆਂਵਦਾ ਈ

੩੯੩

ਜਦੋਂ ਤੀਕ ਹੈ ਜ਼ਿਮੀਂ ਅਸਮਾਨ ਕਾਇਮ, ਤਦੋਂ ਤੀਕ ਇਹ ਵਾਹ ਸਭ ਵਹਿਣਗੇ ਨੀ
ਸੱਭਾ ਕਿਬਰ ਹੰਕਾਰ ਗੁਮਾਨ ਲੱਦੇ, ਆਪ ਵਿਚ ਇਹ ਅੰਤ ਨੂੰ ਢਹਿਣਗੇ ਨੀ
ਇਸਰਾਫ਼ੀਲ ਜਾਂ ਸੂਰ ਕਰਨਾਇ ਫੂਕੇ, ਤਦ ਜ਼ਿਮੀਂ ਅਸਮਾਨ ਸਭ ਢਹਿਣਗੇ ਨੀ
ਕੁਰਸੀ, ਅਰਸ਼ ਤੇ ਲੋਹ ਤੇ ਕਲਮ, ਜੰਨਤ, ਨਾਲੇ ਦੋਜ਼ਖ਼ ਛੀ ਇਹ ਢਹਿਣਗੇ ਨੀ
ਕੁੱਰਾ ਸੁੱਟ ਕੇ ਪ੍ਰਸ਼ਨ ਹੁਣ ਲਾਂਵਦਾ ਹਾਂ, ਦੱਸਾਂ ਉਨ੍ਹਾਂ ਨੂੰ ਉੱਠ ਕੇ ਬਹਿਣਗੇ ਨੀ
ਨਾਲ ਪੱਤਰੀ ਫ਼ੋਲ ਕੇ ਫ਼ਾਲ ਘੱਤਾਂ, ਵਾਰਿਸਸ਼ਾਹ ਹੋਰੀਂ ਸੱਚ ਕਹਿਣਗੇ ਨੀ

੩੯੪

ਤੁਸੀਂ ਛੱਤਿਆਂ ਨਾਲ ਉਹ ਮੱਸ ਭਿੰਨਾ, ਤਦੋਂ ਦੋਹਾਂ ਦਾ ਜੀਊ ਰਲ ਗਿਆ ਸੀ ਨੀ
ਉਹ ਸੀ ਵੰਝਲੀ ਨਾਲ, ਤੂੰ ਨਾਲ ਲਟਕਾਂ, ਜੀਊ ਦੋਹਾਂ ਦਾ ਦੋਹਾਂ ਨੇ ਲਿਆ ਸੀ ਨੀ
ਉਹ ਇਸ਼ਕ ਦੇ ਹੱਥ ਵਿਕਾਇ ਰਿਹਾ, ਮਹੀਂ ਕਿਸੇ ਦੀਆਂ ਚਾਰਦਾ ਪਿਆ ਸੀ ਨੀ
ਨਾਲ ਸ਼ੌਕ ਦੇ ਮਹੀਂ ਉਹ ਚਾਰਦਾ ਸੀ, ਤੇਰਾ ਵਿਆਹ ਹੋਇਆ ਲੁੜ੍ਹ ਗਿਆ ਸੀ ਨੀ
ਤੁਸੀਂ ਚੜ੍ਹੇ ਡੋਲੀ ਤਾਂ ਉਹ ਹੱਕ ਮਹੀਂ, ਟੰਮਕ ਚਾਇ ਕੇ ਨਾਲ ਲੈ ਗਿਆ ਸੀ ਨੀ
ਹੁਣ ਕੰਨ ਪੜਵਾਇ ਫਕੀਰ ਹੋਇਆ, ਨਾਲ ਜੋਗੀਆਂ ਦੇ ਰਲ ਗਿਆ ਸੀ ਨੀ
ਅੱਜ ਪਿੰਡ ਤੁਸਾਡੜੇ ਆਣ ਵੜਿਆ, ਅਜੇ ਲੰਘ ਕੇ ਅਗ੍ਹਾਂ ਨਾ ਗਿਆ ਸੀ ਨੀ
ਹੁਣ ਸੰਗਲੀ ਸੁੱਟ ਕੇ ਸ਼ਗਨ ਬੋਲਾਂ, ਦੂਈਆ ਸਾਂਵਰੀ ਤੇ ਸ਼ਗਨ ਲਿਆ ਸੀ ਨੀ
ਵਾਰਿਸਸ਼ਾਹ ਹੁਣ ਪੱਤਰੀ ਭਾਲ ਡਿੱਠੀ, ਕੁੱਰਾ ਇਹ ਨਜੂਮ ਦਾ ਪਿਆ ਸੀ ਨੀ

੩੯੫

ਛੋਟੀ ਉਮਰ ਦੀਆਂ ਯਾਰੀਆਂ ਬਹੁਤ ਮੁਸ਼ਕਲ, ਪੁੱਤਰ ਮਹਿਰਾਂ ਦੇ ਖੋਲੀਆਂ ਚਾਰਦੇ ਨੀ
ਕੰਨ ਪਾੜ ਫ਼ਕੀਰ ਹੋ ਜਾਣ ਰਾਜੇ, ਦਰਦ ਮੰਦ ਫਿਰਨ ਵਿਚ ਬਾਰ ਦੇ ਨੀ
ਰੰਨਾਂ ਵਾਸਤੇ ਕੰਨ ਪੜਾਇ ਰਾਜੇ, ਸਭਾ ਜ਼ਾਤ ਸ਼ਿਫ਼ਾਤ ਨਿਘਾਰਦੇ ਨੀ
ਭਲੇ ਦਿਨਾਂ ਦੇ ਨੇਕ ਨਸੀਬ ਹੋਵਣ, ਸੱਜਣ ਆਣ ਬਹਿਸਣ ਪਾਸ ਯਾਰ ਦੇ ਨੀ
ਥੇਨ ਮਾਲ ਗਿਆ, ਸਿਰ ਵੱਖ ਕਰ ਕੇ, ਦੀਦ ਬਾਜ਼ ਆਸ਼ਕ ਦੀਦ ਮਾਰਦੇ ਨੀ
ਵਾਰਿਸਸ਼ਾਹ ਜਾਂ ਛੋਕ ਦੀ ਲਗੇ ਗੱਦੀ, ਜੌਹਰ ਨਿਕਲੇ ਅਸਲ ਤਲਵਾਰ ਦੇ ਨੀ

੩੮੬

ਜਿਸ ਜੱਟ ਦੇ ਖੇਤ ਨੂੰ ਅੱਗ ਲੱਗੀ, ਉਹ ਰਾਹਕਾਂ ਵੱਢ ਕੇ ਗਾਹ ਲਇਆ
ਲਾਵੇਹਾਰ, ਰਾਖੇ, ਸਭ ਵਿਦਾ ਹੋਏ, ਨਾਉਮੀਦ ਹੋ ਕੇ ਜੱਟ ਰਾਹ ਪਇਆ
ਜਿਹੜੇ ਬਾਜ਼ ਥੋਂ ਕਾਉਂ ਨੇ ਕੂੰਜ ਖੋਹੀ, ਸਬਰ ਸ਼ੁਕਰ ਕਰ ਬਾਜ਼ ਫ਼ਨਾਹ ਹੋਇਆ
ਦੁਨੀਆਂ ਛੱਡ ਉਦਾਸੀਆਂ ਬੰਨ੍ਹ ਲਈਆਂ, ਸੱਯਦ ਵਾਰਸੋਂ ਹੁਣ ਵਾਰਿਸਸ਼ਾਹ ਹੋਇਆ

੩੮੭

ਹੀਰ ਉੱਠ ਬੈਠੀ ਪਤੇ ਠੀਕ ਲੱਗੇ, ਇਹ ਠੀਕ ਨਿਸ਼ਾਨੀਆਂ ਸਾਰੀਆਂ ਨੀ
ਇਹ ਤਾਂ ਜੋਤਸ਼ੀ ਪੰਡਤ ਠੀਕ ਮਿਲਿਆ, ਬਾਤਾਂ ਆਖਦਾ ਖ਼ੂਬ ਕਰਾਰੀਆਂ ਨੀ
ਪਤੇ ਵੰਝਲੀ ਦੇ ਏਸ ਠੀਕ ਦਿੱਤੇ, ਅਤੇ ਮਹੀਂ ਵੀ ਸਾਡੀਆਂ ਚਾਰੀਆਂ ਨੀ
ਵਾਰਿਸਸ਼ਾਹ ਇਹ ਇਲਮ ਦਾ ਧਨੀ ਡਾਢਾ, ਖੋਲ੍ਹ ਕਹੇ ਨਿਸ਼ਾਨੀਆਂ ਸਾਰੀਆਂ ਨੀ

੩੮੮

ਭਲਾ ਦੱਸ ਖਾਂ ਜੋਗੀਆ ਚੋਰ ਸਾਡਾ, ਹੁਣ ਕਿਹੜੀ ਤਰਫ਼ ਨੂੰ ਉੱਠ ਗਿਆ
ਵੇਖਾਂ ਆਪ ਹੁਣ ਕਿਹੜੇ ਮੁਲਕ ਫਿਰਦਾ, ਅਤੇ ਮੁਝ ਗਰੀਬ ਨੂੰ ਕੱਠ ਗਿਆ
ਰੁੱਠੇ ਆਦਮੀ ਘਰਾਂ ਵਿਚ ਆਣ ਮਿਲਦੇ, ਗੱਲ ਸਮਝ ਜਾਂ ਬੱਧੜੀ ਮੁੱਠ ਗਿਆ
ਘਰੇ ਵਿਚ ਗੁਣਾਂ ਪੈਂਦਾ ਸੱਜਣਾ ਦਾ, ਯਾਰ ਹੋਰ ਨਹੀਂ ਕਿਤੇ ਗੁੱਠ ਗਿਆ
ਘਰ ਯਾਰ ਤੇ ਢੂੰਡਦੀ ਫਿਰੇਂ ਬਾਹਰ, ਕਿਤੇ ਮਹਿਲ ਨਾ ਮਾੜੀਆਂ ਉੱਠ ਗਿਆ
ਸਾਨੂੰ ਸਬਰ ਆਰਾਮ ਤੇ ਚੈਨ ਨਾਹੀਂ, ਵਾਰਿਸਸ਼ਾਹ ਜਦੋਂਕਣਾ ਰੁੱਠ ਗਿਆ

੩੮੯

ਏਸ ਘੁੰਡ ਵਿਚ ਬਹੁਤ ਖ਼ਵਾਰੀਆਂ ਨੇ, ਅੱਗ ਲਾਇ ਕੇ ਘੁੰਡ ਨੂੰ ਸਾੜੀਏ ਨੀ
ਘੁੰਡ ਹੁਸਨ ਦੀ ਆਬ ਛੁਪਾਇ ਲੈਂਦਾ, ਲੰਮੇ ਘੁੰਡ ਵਾਲੀ ਰੜੇ ਮਾਰੀਏ ਨੀ
ਘੁੰਡ ਆਸ਼ਕਾਂ ਦੇ ਬੇੜੇ ਡੋਬ ਦੇਂਦਾ, ਮੈਨਾ ਤਾੜ ਨਾ ਪਿੰਜਰੇ ਮਾਰੀਏ ਨੀ
ਤਦੋਂ ਇਹ ਜਹਾਨ ਸਭ ਨਜ਼ਰ ਆਵੇ, ਜਦੋਂ ਘੁੰਡ ਨੂੰ ਜ਼ਰਾ ਉਤਾਰੀਏ ਨੀ
ਘੁੰਡ ਅੰਨ੍ਹਿਆਂ ਕਰੇ ਸੁਜਾਖਿਆਂ ਨੂੰ, ਘੁੰਡ ਲਾਹ ਤੂੰ ਮੂੰਹ ਤੋਂ ਲਾੜੀਏ ਨੀ
ਵਾਰਿਸਸ਼ਾਹ ਨਾ ਦੱਬੀਏ ਮੋਤੀਆਂ ਨੂੰ, ਫੁੱਲ ਅੱਗ ਦੇ ਵਿਚ ਨਾ ਸਾੜੀਏ ਨੀ

੩੯੦

ਅੱਖੀਂ ਸਾਹਮਣੇ ਚੋਰ ਜੇ ਆਇ ਫਾਸਣ, ਕਿਉਂ ਦੁੱਖ ਵਿਚ ਆਪ ਨੂੰ ਗਾਲੀਏ ਵੇ
ਮੀਆਂ ਜੋਗੀਆ ਝੂਠੀਆਂ ਇਹ ਗੱਲਾ, ਘਰ ਹੋਣ ਤਾਂ ਕਾਸ ਨੂੰ ਭਾਲੀਏ ਵੇ
ਸਾੜ ਘੁੰਡ ਨੂੰ ਖੋਲ੍ਹ ਕੇ ਵੇਖ ਨੈਣਾਂ, ਨੀ ਅਣੋਖਿਆਂ ਸਾਲੂਆਂ ਵਾਲੀ ਵੇ
ਅੱਗ ਬੁੱਝੀ ਨੂੰ ਧੀਰੀਆਂ ਲੱਖ ਦਿੱਚਣ, ਵਾਰਿਸ ਫੂਕ ਬਾਝੋਂ ਨਹੀਂ ਬਾਲੀਏ ਵੇ

੩੯੧

ਹੀਰ ਵੇਖ ਕੇ ਤੁਰਤ ਪਛਾਣ ਲੀਤਾ, ਹੱਸ ਆਖਦੀ ਬਾਤ ਸੰਮ੍ਹਾਲੀਏ ਵੇ
ਸਹਿਤੀ ਪਾਸ ਨਾ ਖੋਲ੍ਹਣਾ ਭੇਤ ਮੂਲੇ, ਸ਼ੇਰ ਪਾਸ ਨਾ ਬੱਕਰੀ ਪਾਲੀਏ ਵੇ
ਵੇਖ ਮਾਲ ਚੁਰਾਇਕੇ ਪਿਆ ਮੁੱਕਰ, ਰਾਹ ਜਾਂਦੜੇ ਕੋਈ ਨਾ ਭਾਲੀਏ ਵੇ
ਵਾਰਿਸਸ਼ਾਹ ਮਿਲਖੱਈਆਂ ਨੂੰ ਮਾਲ ਲੱਧਾ, ਚਲੋ ਕੱਜਿਆਂ ਬਦਰ ਪਵਾਲੀਏ ਵੇ

੩੯੨

ਕੇਹੀ ਦੱਸਣੀ ਅਕਲ ਸਿਆਣਿਆਂ ਨੂੰ, ਕਦੀ ਨਫ਼ਰ ਕਦੀਮ ਸੰਮ੍ਹਾਲੀਏ ਨੀ
ਦੌਲਤ ਮੰਦ ਨੂੰ ਜਾਣਦਾ ਸਭ ਕੋਈ, ਨੇਹੁੰ ਨਾਲ ਫ਼ਕੀਰ ਦੇ ਪਾਲੀਏ ਨੀ
ਗੋਦੀ ਬਾਲ, ਢੰਡੋਰੜਾ ਜੱਗ ਸਾਰੇ, ਜੀਊ ਸਮਝ ਲੈ ਖੇੜਿਆਂ ਵਾਲੀਏ ਨੀ
ਵਾਰਿਸਸ਼ਾਹ ਏਹ ਇਸ਼ਕ ਦਾ ਗਾਉ ਤਕੀਆ, ਅਨੀ ਹੁਸਨ ਦੀ ਗਰਮ ਨਿਹਾਲੀਏ ਨੀ

੩੯੩

ਸਹਿਤੀ ਸਮਝਿਆ ਏਹ ਮਿਲ ਗਏ ਦੋਵੇਂ, ਲਈਆਂ ਘੱਤ ਫ਼ਕੀਰ ਬਲਾਈਆਂ ਨੀ
ਇਹ ਵੇਖ ਫ਼ਕੀਰ ਨਿਹਾਲ ਹੋਈ, ਜੜ੍ਹੀਆਂ ਏਸ ਨੇ ਘੋਲ ਪਿਵਾਈਆਂ ਨੀ
ਸਹਿਤੀ ਆਖਦੀ, ਮਗ਼ਜ਼ ਖਪਾ ਨਾਹੀਂ, ਅਨੀ ਭਾਬੀਏ ਘੋਲ ਘੁਮਾਈਆਂ ਨੀ
ਏਸ ਜੋਗੀੜੇ ਨਾਲ ਤੂੰ ਖੌਝ ਨਾਹੀਂ, ਨੀ ਮੈਂ ਤੇਰੀਆਂ ਲਵਾਂ ਬਲਾਈਆਂ ਨੀ
ਮਤਾਂ ਘਤ ਜਗ-ਧੂੜ ਤੇ ਕਰੇ ਕਮਲੀ, ਗੱਲਾਂ ਏਸ ਦੇ ਨਾਲ ਕੀ ਲਾਈਆਂ ਨੀ
ਇਹ ਨਾ ਖ਼ੈਰ ਨਾ ਭਿੱਛਿਆ ਲਏ ਦਾਣੇ, ਕਿਥੋਂ ਘੱਤੀਏ ਦੱਧ ਮਲਾਈਆਂ ਨੀ
ਡਰਨ ਆਂਵਦਾ ਭੂਤਨੇ ਵਾਂਗ ਇਸ ਥੋਂ, ਕਿਸੇ ਥਾਉਂ ਦੀਆਂ ਇਹ ਬਲਾਈਆਂ ਨੀ
ਖ਼ੈਰ ਘਿੰਨ ਕੇ ਜਾਹ ਫਰਫੇਜੀਆ ਵੇ, ਅਵੇ ਰਾਵਲਾ, ਕੇਹੀਆਂ ਚਾਈਆਂ ਨੀ
ਫਿਰੇਂ ਮਸਤ ਪਖੰਡ ਖਿਲਾਰਦਾ ਤੂੰ ਏਥੇ ਕਿਹੀ ਵਲੱਲੀਆਂ ਪਾਈਆਂ ਨੀ
ਵਾਰਿਸਸ਼ਾਹ ਗਰੀਬ ਦੀ ਅਕਲ ਘੁੱਥੀ, ਇਹ ਪੱਟੀਆਂ ਇਸ਼ਕ ਪੜ੍ਹਾਈਆਂ ਨੀ

੩੯੪

ਮੈਂ ਇਕੱਲਾ ਗੱਲ ਨਾ ਜਾਣਨਾ ਹਾਂ, ਤੁਸੀਂ ਦੋਵੇਂ ਨਿਨਾਣ ਭਰਜਾਈਆਂ ਨੀ
ਮਾਲਜ਼ਾਦੀਆਂ ਵਾਂਗ ਬਣਾਇ ਤੇਰੀ, ਪਾਇ ਬੈਠੀ ਹੈਂ ਸੁਰਮ-ਸਲਾਈਆਂ ਨੀ
ਪੈਰ ਪਕੜ ਫ਼ਕੀਰ ਦੇ, ਦੇਹ ਭਿਛਿਆ, ਅੜੀੜਾਂ ਕੇਹੀਆਂ ਕਵਾਰੀਏ ਲਾਈਆਂ ਨੀ
ਧਿਆਨ ਰੱਬ ਤੇ ਰੱਖ, ਨਾ ਹੋ ਤੱਤੀ, ਗੁੱਸੇ ਹੋਣ ਨਾ ਭਲਿਆਂ ਦੀਆਂ ਜਾਈਆਂ ਨੀ
ਤੈਨੂੰ ਸ਼ੌਕ ਹੈ ਤਿਨ੍ਹਾਂ ਦਾ ਭਾਗ ਭਰੀਏ, ਜਿਨ੍ਹਾਂ ਡਾਚੀਆਂ ਬਾਰ ਚਰਾਈਆਂ ਨੀ
ਜਿਸ ਰੱਬ ਦੇ ਅਸੀਂ ਫ਼ਕੀਰ ਹੋਏ, ਵੇਖ ਕੁਦਰਤਾਂ ਓਸ ਵਿਖਾਈਆਂ ਨੀ
ਸਾਡੇ ਪੀਰ ਨੂੰ ਜਾਣਦੀ ਗਿਆ, ਮੋਇਆ, ਤਾਹੀਂ ਗਾਲੀਆਂ ਦੇਣੀਆਂ ਲਾਈਆਂ ਨੀ
ਵਾਰਿਸਸ਼ਾਹ ਉਹ ਸਦਾ ਹੀ ਜੀਂਵਦੇ ਨੇ, ਜਿਨ੍ਹਾਂ ਕੀਤੀਆਂ ਨੇਕ ਕਮਾਈਆਂ ਨੀ

੩੯੫

ਪਤੇ ਡਾਚੀਆਂ ਦੇ ਪੂਰੇ ਲਾਵਨਾ ਹੈਂ, ਦੇਂਦਾਂ ਮਿਹਣ ਸ਼ਾਮਤਾਂ ਚੰਗੀਆਂ ਵੇ

ਮੱਥਾ ਡਾਹਿਉ (ਈ) ਨਾਲ ਕਵਾਰੀਆਂ ਦੇ, ਤੇਰੀਆਂ ਲੈਂਦੀਆਂ ਜੋਗੀਆਂ ਮੋਰੀਆਂ ਵੇ
ਤੇਰੀ ਜੀਭ ਮਵੇਸੀਆਂ ਹੱਥ ਇੱਲਤ, ਤੇਰੇ ਚਿੱਤੜੀਂ ਲੜਦੀਆਂ ਭੌਰੀਆਂ ਵੇ
ਖੈਰ ਮਿਲੇ ਸੋ ਲਏਂ ਨਾ ਨਾਲ ਮਸਤੀ, ਮੰਗੇਂ ਦੁੱਧ ਤੇ ਪਾਨ ਗਲੌਰੀਆਂ ਵੇ
ਇਕ ਦੇਣ ਆਟਾ, ਇੱਕ, ਬੁੱਕ ਚੀਣਾ, ਭਰ ਦੇਣ ਨਾ ਚਾਟੀਆਂ ਕੌਰੀਆਂ ਵੇ
ਏਸ ਅੰਨ ਨੂੰ ਢੂੰਡਦੇ ਉਹ ਫਿਰਦੇ, ਚੜ੍ਹਨ ਹਾਥੀਆਂ 'ਤੇ ਹੋਵਣ ਚੌਰੀਆਂ ਵੇ
ਵੱਡੇ ਕਮਲਿਆਂ ਦੀ ਅਸਾਂ ਭੰਗ ਝਾੜੀ, ਏਥੇ ਕਈ ਫ਼ਕੀਰੀਆਂ ਸੌਰੀਆਂ ਵੇ
ਸੋਟਾ ਵੱਡਾ ਇਲਾਜ ਕੁਪੱਤਿਆਂ ਦਾ, ਵਾਰਿਸ ਭੈੜੀਆਂ ਦਿਸਦੀਆਂ ਤੌਰੀਆਂ ਵੇ

੩੯੬

ਬੁਰਾ ਖਹਿਣ ਫ਼ਕੀਰਾਂ ਦੇ ਨਾਲ ਪਈਆਂ, ਅਠਖੇਲ, ਬੁਰਿਆਰ, ਉਚੱਕੀਆਂ ਨੀ
ਰਾਤਬ ਖਾਇ ਕੇ ਹੀਜਰਨ ਵਿਚ ਤੱਲੇ, ਮਾਰਨ ਲੱਤ ਇਰਾਕੀਆਂ ਬੱਕੀਆਂ ਨੀ
ਇਕ ਭੌਂਕਦੀ ਦੂਸਰੀ ਦਏ ਟਿਚਕਰ, ਇਹ ਨਿਨਾਣ ਭਾਬੀ ਦੋਵੇਂ ਸੱਕੀਆਂ ਨੀ
ਏਥੇ ਬਹੁਤ ਫ਼ਕੀਰ ਜ਼ਹੀਰ ਕਰਦੇ, ਖ਼ੈਰ ਦੇਂਦੀਆਂ ਦੇਂਦੀਆਂ ਅੱਕੀਆਂ ਨੀ
ਜਿਨ੍ਹਾਂ ਡੱਬੀਆਂ ਪਾਇਕੇ ਸਿਰੀਂ ਚਾਈਆਂ, ਰੰਨਾਂ ਤਿਨ੍ਹਾਂ ਦੀਆਂ ਨਹੀਉਂ ਸੱਕੀਆਂ ਨੀ
ਨਾਲੇ ਢਿੱਡ ਖੁਰਕਣ, ਨਾਲੇ ਦੁੱਧ ਰਿੜਕਣ, ਅਤੇ ਚਾਟੀਆਂ ਕੁੱਤਿਆਂ ਲੱਕੀਆਂ ਨੀ
ਝਾਟਾ ਖੁਰਕਦੀਆਂ, ਖੰਘਦੀਆਂ ਨੱਕ ਸੁਣਕਣ, ਮਾਰਨ ਵਾਇਕੇ ਚਾੜ੍ਹ ਕੇ ਨੱਕੀਆਂ ਨੀ
ਲੜੋ ਨਹੀਂ ਜੇ ਚੰਗਿਆਂ ਹੋਵਣਾ ਜੇ, ਵਾਰਿਸਸ਼ਾਹ ਤੋਂ ਲੈ ਦਿਉ ਫੱਕੀਆਂ ਨੀ

੩੯੭

ਅਨੀ ਵੇਖੋ ਨੀ, ਵਾਸਤਾ ਰੱਬ ਦਾ ਜੇ, ਵਾਹ ਪੈ ਗਿਆ ਨਾਲ ਕੁਪਤਿਆਂ ਦੇ
ਮਗਰ ਹਲਾਂ ਦੇ ਚੋਬਰਾ ਲਾਇ ਦਿੱਚਣ, ਇਕੇ ਛੇੜ ਦਿੱਚਣ ਮਗਰ ਕੱਟਿਆਂ ਦੇ
ਇਕੇ ਵਾਢੀਆਂ ਲਾਵੀਆਂ ਕਰਨ ਚੋਬਰ, ਇਕੇ ਡਾਹਿ ਦਿੱਚਣ ਹੇਠ ਝੱਟਿਆਂ ਦੇ
ਇਹ ਪੁਰਾਣੀਆਂ ਲਾਨ੍ਹਤਾਂ ਹੈਣ ਜੋਗੀ, ਗੱਦੋਂ ਵਾਂਗ ਲੇਟਣ ਵਿਚ ਘੱਟਿਆਂ ਦੇ
ਹੀਰ ਆਖਦੀ ਬਹੁਤ ਹੈ ਸ਼ੌਕ ਤੈਨੂੰ, ਭੇੜ ਪਾਇ ਬਹੇਂ ਨਾਲ ਡੱਟਿਆਂ ਦੇ
ਵਾਰਿਸਸ਼ਾਹ ਮੀਆਂ ਖਹਿੜੇ ਨਾ ਪਵੀਏ, ਕੰਨ-ਪਾਟਿਆਂ ਰੱਬ ਦਿਆਂ ਪੱਟਿਆਂ ਦੇ

੩੯੮

ਭਾਬੀ ਜੋਗੀਆਂ ਦੇ ਵੱਡੇ ਕਾਰਨੈ ਨੀ, ਗੱਲਾਂ ਨਹੀਂ ਸੁਣੀਆਂ ਕੰਨ-ਪਾਟਿਆ ਦੀਆਂ
ਰੋਕ ਬੰਨ੍ਹ ਪਲੇ, ਦੁਧ ਦਹੀਂ ਪੀਵਣ, ਵੱਡੀਆਂ ਚਾਟੀਆਂ ਜੋੜਦੇ ਆਟਿਆਂ ਦੀਆਂ
ਗਿੱਠ ਗਿੱਠ ਵਧਾਇ ਕੇ ਵਾਲ, ਨਾਖੁਨ, ਰਿਛ ਪਲਮਦੇ ਲਾਂਗਰਾਂ ਪਾਟਿਆਂ ਦੀਆਂ
ਵਾਰਿਸਸ਼ਾਹ ਏਹ ਮਸਤ ਕੇ ਪਾਟ ਲੱਥੇ, ਰਗਾਂ ਕਿਰਲਿਆਂ ਵਾਂਗ ਨੇ ਗਾਟਿਆਂ ਦੀਆਂ

੩੯੯

ਇਹ ਮਿਸਲ ਮਸ਼ਹੂਰ ਜਹਾਨ ਅੰਦਰ, ਜਟੀ ਚਾਰੇ ਹੀ ਏਕ ਸਵਾਰਦੀ ਹੈ

ਉੱਨ ਤੁੰਬਦੀ, ਮਨ੍ਹੇ 'ਤੇ ਬਾਲ ਲੇੜ੍ਹੇ, ਚਿੜੀਆਂ ਹਾਕਰੇ, ਤੇ ਲੇਲੇ ਚਾਰਦੀ ਹੈ
ਬੰਨ੍ਹ ਝੇੜੇ ਫ਼ਕੀਰ ਦੇ ਨਾਲ ਲੜਦੀ, ਘਰ ਸਾਂਭਦੀ ਲੋਕਾਂ ਨੂੰ ਮਾਰਦੀ ਹੈ
ਵਾਰਿਸਸ਼ਾਹ ਦੋ ਲੜਨ ਮਾਸ਼ੂਕ ਏਥੇ, ਮੇਰੀ ਸੰਗਲੀ ਸ਼ਗਨ ਚਿਤਾਰਦੀ ਹੈ

੪੦੦

ਮੇਰੇ ਹੱਥ ਲੱਗਦੇ ਤੇਰੀ ਲਵੇਂ ਟੋਟਣ, ਕੋਈ ਮਾਰਸੀਗਾ ਨਾਲ ਮੋਹਲੀਆਂ ਦੇ
ਐਸੀ ਘੜੂੰਗੀ ਵਾਂਗ ਕਲਬੂਤ ਮੋਰੀ, ਕਰ ਚਾਵੜਾਂ ਨਾਲ ਤੂੰ ਰੋਹਲੀਆਂ ਦੇ
ਸੱਟੂ ਮਾਰ ਚਪੇੜ ਤੇ ਦੰਦ ਭੰਨੂੰ, ਸਵਾਦ ਆਵਣੀ ਚੁਹਲੀਆ ਬੁਹਲੀਆਂ ਦੇ
ਵਾਰਿਸ ਹੱਡ ਤੇਰੇ ਘਾਟ ਵਾਂਗ ਛੜੀਏ, ਨਾਲ ਕੁਤੱਕਿਆਂ ਦੇ, ਨਾਲ ਮੁਹਲੀਆਂ ਦੇ

੪੦੧

ਤੇਰੇ ਮੌਰ ਲੱਗਦੇ ਫਾਟ ਖਾਣ ਉੱਤੇ, ਮੇਰੀ ਫਰਕਦੀ ਅੱਜ ਮੁਤਹਿਰ ਹੈ ਨੀ
ਮੇਰਾ ਕੁੱਤਕਾ ਲਵੇ ਤੇ ਤੇਰੇ ਚਿੱਤੜ, ਅੱਜ ਦੋਹਾਂ ਦਾ ਵੱਡਾ ਗਡਭੇੜ ਹੈ ਨੀ
ਚਿੱਭੜ ਵਾਂਗ ਤੇਰੇ ਬੀਉ ਕੱਢ ਸੁੱਟਾਂ, ਤੈਨੂੰ ਆਇਆ ਜੋਸ਼ ਦਾ ਕਹਿਰ ਹੈ ਨੀ
ਏਸ ਭੇਡ ਦੇ ਖ਼ੂਨ 'ਤੇ ਕਿਸੇ ਚਿੜ੍ਹ ਕੇ, ਨਹੀਂ ਮਾਰ ਲੈਣਾ ਕੋਈ ਸ਼ਹਿਰ ਹੈ ਨੀ
ਉਜਾੜੇ-ਖੋਰ ਗੱਦੋਂ ਵਾਂਗ ਕੁਟੀਏਂਗੀ, ਕੇਹੀ ਮਸਤ ਤੈਨੂੰ ਵੱਡੀ ਵਿਹਰ ਹੈ ਨੀ
ਵਾਰਿਸਸ਼ਾਹ ਇਹ ਡੁਗਡੁਗੀ ਰੰਨ ਕੁੱਟਾਂ, ਕਿਸ ਛੁਡਾਵਣੀ ਵਿਹਰ ਤੇ ਕਹਿਰ ਹੈ ਨੀ

੪੦੨

ਅਸੀਂ ਸਬਰ ਕਰ ਕੇ ਚੁਪ ਹੋਏ ਬੈਠੇ, ਬਹੁਤ ਔਖੀਆਂ ਇਹ ਫ਼ਕੀਰੀਆਂ ਨੀ
ਨਜ਼ਰ ਤਲੇ ਕਿਉਂ ਲਿਆਵਨੀ ਕੰਨ ਪਾਟੇ, ਜਿਸ ਦੇ ਹੱਸ ਦੇ ਨਾਲ ਜ਼ੰਜੀਰੀਆਂ ਨੀ
ਜਿਹੜੇ ਦਰਸ਼ਨੀ ਹੁੰਡਵੀ ਵਾਚ ਬੈਠੇ, ਸਭ ਚਿੱਠੀਆਂ ਆਸ਼ਕਾਂ ਚੀਰੀਆਂ ਨੀ
ਤੁਸੀਂ ਕਰੋ ਹਯਾਉ ਕਵਾਰੀਉ ਨੀ, ਅਜੇ ਦੁੱਧ ਦੀਆਂ ਦੰਦੀਆਂ ਖੀਰੀਆਂ ਨੀ
ਵਾਂਗ ਬੱਦਿਆਂ ਕਰੇਂ ਪੱਕਚੰਡ ਗੱਲਾਂ, ਮੱਥੇ ਚੂੰਡੀਆਂ ਕਵਾਰ ਦੀਆਂ ਚੀਰੀਆਂ ਨੀ
ਕੇਹੀ ਚੰਦਰੀ ਲੱਗੀ ਏਂ ਆਣ ਮੱਥੇ, ਅੱਖੀਂ ਭਖਦੀਆਂ ਕੌਣ ਭੰਬੀਰੀਆਂ ਨੀ
ਮੈਂ ਤਾਂ ਮਾਰ ਤਲੱਟੀਆਂ ਪੱਟ ਸੁੱਟਾਂ, ਮੇਰੀ ਉਂਗਲੀ ਉਂਗਲੀ ਪੀਰੀਆਂ ਨੀ
ਵਾਰਿਸਸ਼ਾਹ ਫ਼ੌਜਦਾਰ ਦੇ ਮਾਰਨੇ ਨੂੰ, ਸੈਨਾਂ ਮਾਰੀਆਂ ਵੇਖ ਕਸ਼ਮੀਰੀਆ ਨੀ

੪੦੩

ਸੈਨੀ ਮਾਰ ਕੇ ਹੀਰ ਨੇ ਜੋਗੀੜੇ ਨੂੰ, ਕਿਹਾ, ਚੁੱਪ ਕਰ ਏਸ ਭੌਂਕਾਵਨੀ ਹਾਂ
ਤੇਰੇ ਨਾਲ ਜੇ ਏਸ ਹੈ ਵੈਰ ਚਾਇਆ, ਮੱਥਾ ਏਸ ਦੇ ਨਾਲ ਮੈਂ ਲਾਵਨੀ ਹਾਂ
ਕਰਾਂ ਗੱਲ ਗਲਾਇਣੋਂ ਨਾਲ ਇਸ ਦੇ, ਗੱਲ ਏਸ ਦੇ ਰੇਸ਼ਟਾ ਪਾਵਨੀ ਹਾਂ
ਵਾਰਿਸਸ਼ਾਹ ਮੀਆਂ ਰਾਂਝੇ ਯਾਰ ਅੱਗੇ, ਇਹਨੂੰ ਕੰਜਰੀ ਵਾਂਗ ਨਚਾਵਨੀ ਹਾਂ

੪੦੪

ਹੀਰ ਆਖਦੀ, ਏਸ ਫ਼ਕੀਰ ਨੂੰ ਨੀ, ਕੇਹਾ ਘੱਤਿਉ ਗ਼ੈਬ ਦਾ ਵਾਇਦਾ ਈ

ਇਹਨਾਂ ਭੌਰ ਨਿਮਾਣਿਆਂ ਆਜਜ਼ਾਂ ਨੂੰ, ਪਈ ਮਾਰਨੀ ਹੈਂ ਕੇਹਾ ਫ਼ਾਇਦਾ ਈ
ਅੱਲਾ ਵਾਲਿਆਂ ਨਾਲ ਕੀ ਵੈਰ ਪਈਏ, ਭਲਾ ਕਵਾਹੀਏ ਇਹ ਕੀ ਕਾਇਦਾ ਈ
ਪੈਰ ਚੁੰਮ ਫ਼ਕੀਰ ਦੀ ਟਹਿਲ ਕੀਚੈ, ਏਸ ਕੰਮ ਵਿਚ ਖ਼ੈਰ ਦਾ ਜ਼ਾਇਦਾ ਈ
ਪਿਛੋਂ ਫੜੇਂਗੀ ਕੱਤਕਾ ਜੋਗੀੜੇ ਦਾ, ਕੌਣ ਜਾਣਦਾ ਕਿਹੜੀ ਜਾਇਦਾ ਈ
ਵਾਰਿਸਸ਼ਾਹ ਫ਼ਕੀਰ ਜੇ ਹੋਣ ਗੁਸੇ, ਖ਼ੈਰ ਸ਼ਹਿਰ ਨੂੰ ਕਹਿਤ ਵਬਾਇ ਦਾ ਈ

੪੦੫

ਭਾਬੀ ਇਕਧਰੋਂ ਲੜੇ ਫ਼ਕੀਰ ਸਾਨੂੰ, ਤੂੰ ਵੀ ਜਿੰਦ ਕਢੇਂ ਨਾਲ ਘੂਰੀਆਂ ਦੇ
ਜੇ ਤਾਂ ਹਿੰਗ ਦੇ ਨਿਰਖ ਦੀ ਖ਼ਬਰ ਨਾਹੀਂ, ਕਾਹਿ ਪੁੱਛੀਏ ਭਾਇ ਕਸਤੂਰੀਆਂ ਦੇ
ਇਹਨਾਂ ਜੋਗੀਆਂ ਦੇ ਨਾਹੀਂ ਵਸ ਕਾਈ, ਕੀਤੇ ਰਿਜ਼ਕ ਨੇ ਵਾਇਦੇ ਦੂਰੀਆਂ ਦੇ
ਜੇ ਤਾਂ ਪੱਟ ਪੜਾਵਣਾ ਨਾਂਹ ਹੋਵੇ, ਕਾਹਿ ਖਹਿਣ ਕੀਚੈ ਨਾਲ ਭੂਰੀਆਂ ਦੇ
ਜਾਣ ਸਹਿਤੀਏ ਫ਼ਕਰ ਨੇ ਨਾਗ ਕਾਲੇ, ਮਿਲੇ ਹੱਕ ਕਮਾਈਆਂ ਪੂਰੀਆਂ ਦੇ
ਕੋਈ ਦੇਹ ਬਦ-ਦੁਆ ਤੇ ਗਾਲ ਸੁੱਟੇ ਪਿੱਛੋਂ ਫ਼ਾਇਦੇ ਕੀ ਇਨ੍ਹਾਂ ਝੂਰੀਆਂ ਦੇ
ਲਛੋ ਲਛੋ ਕਰਦੀ ਫਿਰੇਂ ਨਾਲ ਫਕਰਾਂ, ਲੁੱਚ ਚਾਲੜੇ ਇਨ੍ਹਾਂ ਲਗੂੰਰੀਆਂ ਦੇ
ਵਾਰਿਸਸ਼ਾਹ ਫਕੀਰ ਦੀ ਰੰਨ ਵੈਰਨ, ਜਿਵੇਂ ਮਿਰਗ ਨੇ ਵੈਰ ਅੰਗੂਰੀਆਂ ਦੇ

੪੦੬

ਭਾਬੀ ਕਰੇਂ ਰਿਆਇਤਾ ਜੋਗੀਆਂ ਦੀਆਂ, ਹੱਥੀਂ ਸੱਚੀਆਂ ਪਾਇ ਹਥੌੜੀਆਂ ਨੀ
ਜਿਹੜੇ ਦੰਦ ਵਖਾਇਕੇ ਕਰੇਂ ਆਕੜ, ਮੈਂ ਤਾਂ ਪੱਟ ਸੁੱਟਾਂ ਏਹਦੀਆਂ ਚੌੜੀਆਂ ਨੀ
ਗੁਰੂ ਏਸ ਦੇ ਨੂੰ ਨਹੀਂ ਪਹੁੰਚ ਓਥੇ, ਜਿੱਥੇ ਅਕਲਾਂ ਅਸਾਡੀਆਂ ਦੌੜੀਆਂ ਨੀ
ਮਾਰ ਮੁਹਲੀਆਂ ਸੱਟਾਂ ਸੂ ਭੰਨ ਟੰਗਾਂ, ਫਿਰੇਂ ਢੂੰਡਦਾ ਕਾਠ ਕਠੌਰੀਆਂ ਨੀ
ਜਿੰਨ ਭੂਤ ਤੇ ਦੇਉ ਦਾ ਅਕਲ ਜਾਵੇ, ਅਸੀਂ ਮਾਰ ਕੇ ਉੱਠੀਏ ਛੌੜੀਆਂ ਨੀ
ਵਾਰਿਸਸ਼ਾਹ ਫ਼ਕੀਰ ਦੇ ਨਾਲ ਲੜਨਾ, ਕੱਪਣ ਜ਼ਹਿਰ ਦੀਆਂ ਗੰਦਲਾਂ ਕੌੜੀਆਂ ਨੀ

੪੦੭

ਹਾਇ, ਹਾਇ ਫ਼ਕੀਰ ਨੂੰ ਬੁਰਾ ਬੋਲੇਂ, ਬੁਰੇ ਸਹਿਤੀਏ ਤੇਰੇ ਅਪੌੜ ਹੋਏ
ਜਿਨ੍ਹਾਂ ਨਾਲ ਨਿਮਾਣਿਆਂ ਵੈਰ ਚਾਇਆ, ਸਣੇ ਜਾਨ ਤੇ ਮਾਲ ਦੇ ਚੌੜ ਹੋਏ
ਕੰਨ-ਪਾਟਿਆਂ ਨਾਲ ਜਿਸ ਚਿਹ ਬੱਧੀ, ਪਸ-ਪੇਸ਼ ਥੀਂ ਅੰਤ ਨੂੰ ਰੌੜ ਹੋਏ
ਰਹੇ ਔਤ ਨਖੱਤਰੀ ਰੰਨ ਸੁਵੀਂ, ਜਿਹੜੀ ਨਾਲ ਮਲੰਗਾਂ ਦੇ ਕੌੜ ਹੋਏ
ਇਨ੍ਹਾਂ ਤੇਹਾਂ ਨੂੰ ਛੇੜੀਏ ਨਹੀਂ ਕੁੜੀਏ, ਜਿਹੜੇ ਆਸ਼ਕ, ਫ਼ਕੀਰ ਤੇ ਭੌਰ ਹੋਏ
ਵਾਰਿਸਸ਼ਾਹ ਲੜਾਈ ਦਾ ਮੂਲ ਬੋਲਣ, ਵੇਖੋ ਦੋਹਾਂ ਦੇ ਲੜਨ ਦੇ ਤੌਰ ਹੋਏ

੪੦੮

ਭਾਬੀ ਏਸ ਜੇ ਗਧੇ ਦੀ ਅੜੀ ਬੱਧੀ, ਅਸੀਂ ਰੰਨਾਂ ਵੀ ਚਹਿਚਰ ਹਾਰੀਆਂ ਹਾਂ
ਏਹ ਮਾਰਿਆਂ ਏਸ ਜਹਾਨ ਤਾਜ਼ਾ, ਅਸੀਂ ਰੋਜ਼ ਮੀਸਾਕ ਦੀਆਂ ਮਾਰੀਆਂ ਹਾਂ

ਏਹ ਜ਼ਿੱਦ ਦੀ ਛੁਰੀ ਜੇ ਹੋਇ ਬੈਠਾ, ਅਸੀਂ ਚਿਰ ਦੀਆਂ ਤੇਜ਼ ਕਟਾਰੀਆਂ ਹਾਂ
ਜੇ ਏਹ ਗੁੰਡਿਆਂ ਵਿਚ ਹੈ ਪੈਰ ਧਰਦਾ, ਅਸੀਂ ਖਚਰੀਆਂ ਬਾਂਕੀਆਂ ਡਾਰੀਆਂ ਹਾਂ
ਮਰਦ ਰੰਗ-ਮਹਿਲ ਹਨ ਇਸ਼ਰਤਾਂ ਦੇ, ਅਸੀਂ ਮਜ਼ੇ ਤੇ ਜ਼ੌਕ ਦੀਆਂ ਮਾੜੀਆਂ ਹਾਂ
ਜੇ ਇਹ ਆਪ ਨੂੰ ਮਰਦ ਸਦਾਉਂਦਾ ਏ, ਅਸੀਂ ਨਰਾਂ ਦੇ ਨਾਲ ਦੀਆਂ ਨਾਰੀਆਂ ਹਾਂ
ਏਸ ਚਾਕ ਦੀ ਕੌਣ ਮਜਾਲ ਹੈ ਨੀ, ਰਾਜੇ ਭੋਜ ਥੀਂ ਅਸੀਂ ਨਾ ਹਾਰੀਆਂ ਹਾਂ
ਵਾਰਿਸਸ਼ਾਹ ਵਿਚ ਹੱਕ ਸਫ਼ੈਦ-ਪੋਸ਼ਾਂ, ਅਸੀਂ ਹੋਲੀ ਦੀਆਂ ਰੰਗ ਪਿਚਕਾਰੀਆਂ ਹਾਂ

੪੦੯

ਜਿਨ੍ਹਾਂ ਨਾਲ ਫ਼ਕੀਰਾਂ ਦੇ ਅੜੀ ਬੱਧੀ, ਹੱਥ ਧੋਇ ਜਹਾਨ ਥੀਂ ਚੱਲੀਆਂ ਨੀ
ਆ ਓ ਟਲੀਂ, ਕਵਾਰੀਏ, ਡਾਰੀਏ ਨੀ, ਕੇਹੀਆਂ ਚਾਈਉਂ ਭੱਖਾਂ ਅਵੱਲੀਆਂ ਨੀ
ਹੈਣ ਵਸਦੇ ਮੀਂਹ ਵੀ ਹੋਇ ਨੀਵੇਂ, ਧੁੰਮਾਂ ਕਹਿਰ ਦੀਆਂ ਏਸ ਨੇ ਘੱਲੀਆਂ ਨੀ
ਕਾਰੇ-ਹੱਥੀਆਂ ਕਵਾਰੀਆਂ ਨੇ ਵਿਹੁ-ਭਰੀਆਂ, ਭਲਾ ਕੀਕਰੂੰ ਰਹਿਣ ਨਚੱਲੀਆਂ ਨੀ
ਮੁਣਸ ਮੰਗਦੀਆਂ ਜੋਗੀਆਂ ਨਾਲ ਲੜ ਕੇ, ਰਾਤੀਂ ਔਖੀਆਂ ਹੋਣ ਇਕੱਲੀਆਂ ਨੀ
ਪੱਛੀ ਚਰਖੜਾ ਰੁਲੇ ਹੈ ਸੜਨ ਜੋਗਾ, ਕਦੇ ਚਾੜ੍ਹ ਨਾ ਲਾਹੀਉਂ ਛੱਲੀਆਂ ਨੀ
ਜਿੱਥੇ ਗੱਭਰੂ ਹੋਣ, ਜਾ ਖਹੇਂ ਆਪੇ, ਪਰ੍ਹੇ ਮਾਰ ਕੇ ਬਹੇਂ ਪੱਥਲੀਆਂ ਨੀ
ਟਲ ਜਾਹ ਫ਼ਕੀਰ ਥੋਂ ਗੁੰਡੀਏ ਨੀ, ਵਾਰਿਸ ਕਵਾਰੀਏ ਰਾਹੀਂ ਕਿਉਂ ਮਲੀਆਂ ਨੀ

੪੧੦

ਭਲਾ ਦਸ ਭਾਬੀ, ਕੇਹਾ ਵੈਰ ਚਾਇਉ, ਭਈਆ-ਪਿੱਟੀਆਂ ਨੂੰ ਪਈ ਲੂਹਨੀ ਹੈਂ
ਅਣ-ਹੁੰਦੀਆਂ ਗੱਲਾਂ ਦੇ ਨਾਉਂ ਲੈ ਕੇ, ਘਾਉ ਅੱਲੜੇ ਪਈ ਖਨੂੰਹਨੀ ਹੈਂ
ਆਪ ਛਾਣਨੀ ਛੇੜਦੀ ਵਚਨੇ ਨੂੰ, ਐਵੇਂ ਕੰਡਿਆਂ 'ਤੇ ਪਈ ਧੂਹਨੀ ਹੈਂ
ਸੋਹਣੀ ਹੋਈਏਂ ਨਹੀਂ, ਤੂੰ ਗ਼ੈਬ ਚਾਇਆ, ਖ਼ੂਨ ਖ਼ਲਕ ਦਾ ਪਈ ਨਚੂਹਨੀ ਹੈਂ
ਆਪ ਚਾਕ ਹੰਢਾਇ ਕੇ ਛੱਡ ਆਈਏਂ, ਹੋਰ ਖ਼ਲਕ ਨੂੰ ਪਈ ਵਡੂਹਨੀ ਹੈਂ
ਆਖ ਭਾਈ ਨੂੰ ਹੁਣੇ ਕੁਟਾਇ ਘੱਤੂੰ, ਜਿਹੇ ਅਸਾਂ ਨੂੰ ਮਿਹਣੇ ਲੂਹਨੀ ਹੈਂ
ਆਪ ਕਮਲੀ ਲੋਕਾਂ ਦੇ ਸਾਂਗ ਲਾਏਂ ਖੱਚਰ-ਵਾਈਆਂ ਦੀ ਵੱਡੀ ਖੂਹਨੀ ਹੈਂ
ਵਾਰਿਸਸ਼ਾਹ ਕਿਹੀ ਬਘਿਆੜੀਏ ਨੀ, ਮੂੰਡੇ ਮੋਹਣੀ ਤੇ ਵੱਡੀ ਸੋਹਣੀ ਹੈਂ

੪੧੧

ਖ਼ਵਾਰ ਖਜਲਾਂ ਰੁਲਦੀਆਂ ਫਿਰਦੀਆਂ ਸਨ, ਅੱਖੀਂ ਵੇਖਦਿਆਂ ਹੋਰ ਦੀਆਂ ਹੋਰ ਹੋਈਆਂ
ਅਤੇ ਦੁੱਧ ਦੀਆਂ ਧੋਤੀਆਂ ਨੇਕ-ਨੀਤਾਂ, ਆਖੇ ਚੋਰਾਂ ਦੇ ਤੇ ਅਸੀਂ ਚੋਰ ਹੋਈਆਂ
ਚੋਰ ਚੌਧਰੀ, ਗੁੰਡੇ ਪਰਧਾਨ ਕੀਤੇ, ਏਹ ਉਲਟ ਅਵੱਲੀਆਂ ਜ਼ੋਰ ਹੋਈਆਂ
ਬਦ-ਜ਼ੇਬ ਤੇ ਕੋਝੀਆਂ ਭੇੜ-ਮੂੰਹੀਆਂ, ਏਹ ਹੁਸਨ ਦੇ ਬਾਗ਼ ਦੀਆਂ ਮੋਰ ਹੋਈਆਂ
ਏਹ ਚੁਗਲ ਬਲੋਚਾਂ ਦੇ ਨੇਹੁੰ ਮੁੱਠੀ, ਅੰਨ੍ਹੀਂ ਡੋਰ ਘੂਠੀ ਮਨਖੋਰ ਹੋਈਆਂ
ਏਹਦੀ ਬਣਤ ਵੇਖੋ, ਨਾਲ ਨਖ਼ਰਿਆਂ ਦੇ, ਮਾਲਜ਼ਾਦੀਆਂ ਵਿਚ ਲਾਹੌਰ ਹੋਈਆਂ

ਭਰਜਾਈਆਂ ਨੂੰ ਬੋਲੀਆਂ ਮਾਰਦੀਆਂ ਨੇ, ਫਿਰਨ ਮੰਡੀਆਂ ਵਿਚ ਲਲੋਰ ਹੋਈਆਂ
ਵਾਰਿਸਸ਼ਾਹ ਝਨਾਉਂ 'ਤੇ ਧੁੰਮ ਏਹਦੀ, ਜਿਵੇਂ ਸੱਸੀ ਦੀਆਂ ਸ਼ਹਿਰ ਭੰਬੋਰ ਹੋਈਆਂ

੪੧੨

ਲੜੇ ਜਟ ਤੇ ਕੁੱਟੀਏ ਡੂਮ ਨਾਹੀਂ, ਸਿਰ ਜੋਗੀੜੇ ਦੇ ਗੱਲ ਆਈਆ ਈ
ਆਉ ਕੱਢੀਏ, ਵੱਢੀਏ ਏਹ ਫਸਤਾ, ਜਗਧੂੜ ਕਾਈ ਏਸ ਪਾਈਆ ਈ
ਏਸ ਮਾਰ ਮੰਤਰ ਵੈਰ ਪਾਇ ਦਿੱਤਾ, ਚਾਣਚਕ ਦੀ ਪਈ ਲੜਾਈਆ ਈ
ਹੀਰ ਨਹੀਂ ਖਾਂਦੀ ਮਾਰ ਅਸਾਂ ਕੋਲੋਂ, ਵਾਰਿਸ ਗੱਲ ਫਕੀਰ ਤੇ ਆਈਆ ਈ

੪੧੩

ਸਹਿਤੀ ਆਖਿਆ ਉੱਠ ਰਵੇਲ ਬਾਂਦੀ, ਖੈਰ ਪਾਇ ਫ਼ਕੀਰ ਨੂੰ ਕੱਢੀਏ ਨੀ
ਆਟਾ ਘੱਤ ਕੇ ਇਕੇ ਤਾਂ ਬੁੱਕ ਚੀਣਾ, ਵਿੱਚੋਂ ਅਲੱਖ ਫ਼ਸਾਦ ਦੀ ਵੱਢੀਏ ਨੀ
ਦੇਹ ਭਿੱਛਿਆ ਵੇਹੜਿਉਂ ਕੱਢ ਆਈਏ, ਹੋੜਾ ਵਿਚ ਬਰੂਹਾਂ ਦੇ ਗੱਡੀਏ ਨੀ
ਅੰਮਾਂ ਆਵੇ ਤਾਂ ਭਾਬੀ ਥੋਂ ਵੱਖ ਹੋਈਏ, ਸਾਥ ਉੱਠ ਬਲੇਦੇ ਦਾ ਛੱਡੀਏ ਨੀ
ਆਵੇ, ਖੋਹ ਨਵਾਲੀਆਂ ਹੀਰ ਸੁੱਟੀਏ, ਉਹਦੇ ਯਾਰ ਨੂੰ ਕੁੱਟ ਕੇ ਛੱਡੀਏ ਨੀ
ਵਾਰਿਸਸ਼ਾਹ ਦੇ ਨਾਲ ਦੋ ਹੱਥ ਕਰੀਏ, ਅਵੇ ਉੱਠ ਤੂੰ ਸਾਰ ਦੀਏ ਹੱਡੀਏ ਨੀ

੪੧੪

ਬਾਦੀ ਹੋਇ ਗ਼ੁੱਸੇ ਨੱਕ ਚਾੜ੍ਹ ਉੱਠੀ, ਬੁੱਕ ਚੀਣੇ ਦਾ ਚਾਇ ਉਲੇਰਿਆ ਸੂ
ਧ੍ਰੋਹੀ ਰੱਬ ਦੀ, ਖ਼ੈਰ ਲੈ ਜਾਹ ਸਾਥੋਂ ਹਾਲ ਹਾਲ ਕਰ ਪੱਲੂੜਾ ਫੇਰਿਆ ਸੂ
ਬਾਂਦੀ ਲਾਡ ਦੇ ਨਾਲ ਚਵਾਇ ਕਰਕੇ, ਧੱਕਾ ਦੇ ਕੇ ਨਾਥ ਨੂੰ ਗੇਰਿਆ ਸੂ
ਲੈ ਕੇ ਖ਼ੈਰ ਤੇ ਖੱਪਰਾ ਜਾਹ ਸਾਥੋਂ, ਓਸ ਸੁੱਤੜੇ ਨਾਗ ਨੂੰ ਛੇੜਿਆਂ ਸੂ
ਛਿੱਬੀ ਗਲ੍ਹ ਵਿਚ ਦੇ ਕੇ ਪਸ਼ਮ ਪੁੱਟੀ, ਹੱਥ ਜੋਗੀ ਦੇ ਮੂੰਹ 'ਤੇ ਫੇਰਿਆ ਸੂ
ਵਾਰਿਸਸ਼ਾਹ ਫ਼ਰੰਗ ਦੇ ਬਾਗ ਵੜ ਕੇ, ਓਸ ਕਲਾ ਦੇ ਖੂਹ ਨੂੰ ਗੇੜਿਆ ਸੂ

੪੧੫

ਰਾਂਝਾ ਵੇਖ ਕੇ ਬਹੁਤ ਹੈਰਾਨ ਹੋਇਆ, ਪਈਆਂ ਦੁੱਧ ਵਿਚ ਅੰਬ ਦੀਆਂ ਫਾੜੀਆਂ ਨੀ
ਗੁੱਸੇ ਨਾਲ ਜਿਉਂ ਹਸ਼ਰ ਨੂੰ ਜ਼ਿਮੀਂ ਤੱਪੇ, ਜੀਊ ਵਿਚ ਕਲੀਲੀਆਂ ਚਾੜੀਆਂ ਨੀ
ਚੀਣਾ ਚੋਗ ਚਮੂਣਿਆ ਆਣ ਪਾਇਉ, ਮੁੰਨ ਚਲੀਏਂ ਗੋਲੀਏ ਦਾੜ੍ਹੀਆਂ ਨੀ
ਜਿਸ 'ਤੇ ਨਬੀ ਦਾ ਰਵਾ ਦਰਦ ਨਾਹੀਂ, ਅੱਖੀਂ ਫਿਰਨ ਨਾ ਮੂਲ ਉਘਾੜੀਆਂ ਨੀ
ਜਿਸ ਦਾ ਪੱਕੇ ਪਰਾਉਂਠਾ ਨਾ ਮੰਡਾ, ਪੰਡ ਨਾ ਬੱਝੇ ਵਿਚ ਸਾੜ੍ਹੀਆਂ ਨੀ
ਡੁੱਬ ਮੋਏ ਨੀ ਕਾਸਬੀ ਵਿਚ ਚੀਣੇ, ਵਾਰਿਸਸ਼ਾਹ ਨੇ ਬੋਲੀਆਂ ਮਾਰੀਆਂ ਨੀ

੪੧੬

ਨੈਣੂੰ ਯਸ਼ਬਾ ਬੋਲ ਅਬੋਲ ਕਹਿਕੇ, ਡੁੱਬੇ ਆਪਣੇ ਆਪ ਨੇ ਵਾਰੀਆਂ ਨੀ

ਅਵੇ ਭਿੱਛਿਆ ਘੱਤਿਉ ਆਣ ਚੀਣਾ, ਨਾਲ ਫ਼ਕਰ ਦੇ ਘੋਲੀਉਂ ਯਾਰੀਆਂ ਨੀ
ਔਹ ਔਹ ਲੋਹੜਾ ਵੱਡਾ ਕਹਿਰ ਕੀਤੋ, ਕੰਮ ਡੋਬ ਸੁੱਟਿਆ ਰੰਨਾਂ ਡਾਹੀਆਂ ਨੀ
ਵਾਰਿਸ ਖੱਪਰੀ ਚਾ ਪਲੀਤ ਕੀਤੀ, ਪਈਆਂ ਧੋਣੀਆਂ ਸਹੇਲੀਆ ਸਾਰੀਆਂ ਨੀ

੪੧੭

ਚੀਣਾ ਝਾਲ ਝੱਲੇ ਜੱਟਾਂ ਸਾਰਿਆਂ ਦੀ, ਚੀਣਾ ਮੂਲ ਹੈ ਅੰਨ੍ਹਿਆਂ ਭੁੱਖਿਆਂ ਦਾ
ਅੰਨ ਚੀਣੇ ਦਾ ਖਾਈਏ ਨਾਲ ਲੱਸੀ, ਸਵਾਦ ਦੁੱਧ ਦਾ, ਟੁੱਕਰਾਂ ਰੁੱਖਿਆਂ ਦਾ
ਬਣਨ ਪਿੰਨੀਆਂ ਇਸ ਦੇ ਚਾਉਲਾਂ ਦੀਆਂ, ਮਾਈ ਬਾਪ ਹੈ ਨੰਗਿਆਂ ਭੁੱਖਿਆਂ ਦਾ
ਵਾਰਿਸਸ਼ਾਹ ਮੀਆਂ ਨਵਾਂ ਨਜ਼ਰ ਆਇਆ, ਏਹ ਚਾਲੜਾ ਲੁੱਚਿਆਂ ਭੁੱਖਿਆਂ ਦਾ

੪੧੮

ਚੀਣਾਂ ਖ਼ੈਰ ਦੇਣਾ ਬੁਰਾ ਜੋਗੀਆਂ ਨੂੰ, ਮੱਛੀ ਭਾਬੜੇ ਨੂੰ ਮਾਂਸ ਬਾਹਮਣਾ ਨੀ
ਕੇਵ ਭਗਤ ਕਾਜ਼ੀ, ਤੇਲ ਖੰਘ ਵਾਲੇ, ਵੱਢ ਸੁੱਟਣਾ ਲੌਂਗ ਪਲਾਮੁਣਾ ਨੀ
ਜ਼ਹਿਰ ਜੀਂਵਦੇ ਨੂੰ, ਅੰਨ੍ਹ ਸੰਨ੍ਹ ਵਾਲੇ, ਪਾਣੀ ਹਲਕਿਆਂ ਨੂੰ ਧਰਨ ਸਾਹਮਣਾ ਨੀ
ਵਾਰਿਸਸ਼ਾਹ ਜਿਉਂ ਸੰਖੀਆਂ ਚੂਹਿਆਂ ਨੂੰ, ਸੰਖ ਮੁੱਲਾਂ ਨੂੰ ਬਾਂਗ ਜਿਉਂ ਬਾਹਮਣਾਂ ਨੀ

੪੧੯

ਕਿਉਂ ਵਿਗੜ ਕੇ ਤਿਗੜ ਕੇ ਪਾਟ ਪਇਉਂ, ਅੰਨ ਆਬਿ-ਹਯਾਤ ਹੈ ਭੁੱਖਿਆਂ ਨੂੰ
ਬੁੱਢਾਂ ਹੋਵਸੇਂ ਲਿੰਙ ਜਾਂ ਰਹਿਣ ਟੁਰਨੋਂ, ਫਿਰਸੇਂ ਢੂੰਡਦਾ ਟੁਕਰਾਂ ਰੁੱਖਿਆਂ ਨੂੰ
ਕਿਤੇ ਰੰਨ ਘਰ ਬਾਰ ਨਾ ਅੱਡਿਆ ਈ, ਅਜੇ ਫਿਰੇ ਚਲਾਂਵਦਾ ਤੁੱਕਿਆਂ ਨੂੰ
ਵਾਰਿਸਸ਼ਾਹ ਅਜ ਵੇਖ ਜੋ ਚੜ੍ਹੇ ਮਸਤੀ, ਏਨ੍ਹਾਂ ਲੁੱਚਿਆਂ ਭੁੱਖਿਆਂ ਸੁੱਕਿਆਂ ਨੂੰ

੪੨੦

ਜੋਗੀ ਗ਼ਜ਼ਬ ਦੇ ਸਿਰੇ 'ਤੇ ਸੱਟ ਖੱਪਰ, ਪਕੜ ਉੱਠਿਆ ਮਾਰ ਕੇ ਛੌੜਿਆ ਈ
ਲੈ ਕੇ ਫਾਹੁੜੀ ਘੁਲਣ ਨੂੰ ਤਿਆਰ ਹੋਇਆ, ਮਾਰ ਵੇਹੜੇ ਦੇ ਵਿਚ ਅਪੌੜਿਆ ਈ
ਸਾੜ ਬਾਲ ਕੇ ਜੀਉ ਨੂੰ ਖ਼ਾਕ ਕੀਤਾ, ਨਾਲ ਕਾਵੜਾਂ ਦੇ ਜੱਟ ਕੌੜਿਆ ਈ
ਜੇਹਾ ਮਹਿਰ ਦੀ ਸਥ ਦੀ ਬਾਨ-ਭੁੱਚਰ, ਵਾਰਿਸਸ਼ਾਹ ਫ਼ਕੀਰ 'ਤੇ ਦੌੜਿਆ ਈ

੪੨੧

ਹੱਥ ਚਾਇ ਤੇ ਮੁਤਹਿਰ ਤੇ ਕੜਕਿਆ ਈ, ਤੈਨੂੰ ਆਂਵਦਾ ਜਗ ਸਭ ਸੁੰਞ ਰੰਨੇ
ਚਾਵਲ, ਨਿਹਮਤਾਂ ਕਣਕ ਤੂੰ ਆਪ ਖਾਏਂ, ਖੈਰ ਦੇਣ ਤੇ ਕੀਤੋ ਹੀ ਖੁੰਝ ਰੰਨੇ
ਖੜ \ਦੇਹ ਚੀਣਾਂ ਘਰ ਖਾਂਵਦਾਂ ਦੇ, ਨਹੀ ਮਾਰ ਕੇ ਕਰੂੰਗਾਂ ਮੁੰਜ ਰੰਨੇ
ਪੱਟ ਚੀਰ ਦਿਆਂ ਚੌੜੀਆਂ ਖਿੱਚ ਸੁੱਟਾਂ, ਲਾਇ ਬਹੇਂਗੀ ਵੈਰ ਦੀ ਝੁਜ ਰੰਨੇ
ਸਿਰ ਫਾਹੁੜੀ ਮਾਰ ਕੇ ਦੰਦ ਝਾੜੂੰ, ਟੰਗਾਂ ਭੰਨ ਕੇ ਕਰੂੰਗਾ ਲੂੰਜ ਰੰਨੇ
ਤੇਰੀ ਵਰੀ-ਸੂਈ ਹੁਣੇ ਫੋਲ ਸੁਟਾਂ, ਜਹੀ ਰਹੇਂਗੀ ਉਂਝ ਦੀ ਉਂਝ ਰੰਨੇ

ਵਾਰਿਸਸ਼ਾਹ ਸਿਰ ਚਾੜ੍ਹ ਵਿਗਾੜੀਏਂ ਤੂੰ, ਹਾਥੀ ਵਾਂਗ ਮੈਦਾਨ ਵਿਚ ਗੂੰਜ ਰੰਨੇ

੪੨੨

ਬਾਂਦੀ ਹੋਇ ਕੇ ਚੁੱਪ ਖਲੋਇ ਰਹੀਏਂ ਸਹਿਤੀ ਆਖਦੀ ਖੈਰ ਨਾਂ ਪਾਇਓ ਕਿਉਂ
ਏਹ ਤਾਂ ਜੋਗੀੜਾ ਲੀਕ, ਕਮਜ਼ਾਤ, ਕੰਜਰ, ਏਸ ਨਾਲ ਉਠ ਭੇੜ ਮਚਾਇਓਂ ਕਿਉਂ
ਆਪ ਜਾਇ ਕੇ ਦੇਹ ਜੇ ਹਈ ਲੈਂਦਾ, ਘਰ ਮੌਤ ਦੇ ਘਤ ਫਹਾਇਓ ਕਿਉਂ
ਮੇਰੀ ਪਾਣ ਪਤ ਏਸ ਨੇ ਲਾਹ ਸੁੱਟੀ, ਜਾਂਣ ਬੁਝ ਬੇਸਰਮ ਕਰਾਇਓ ਕਿਉਂ
ਮੈਂ ਤਾਂ ਏਸ ਦੇ ਹੱਥ ਵਿਚ ਆਣ ਫਾਥੀ, ਮੂੰਹ ਸ਼ੇਰ ਦੇ ਮਾਸ ਫਹਾਇਓ ਕਿਉਂ
ਵਾਰਿਸਸ਼ਾਹ ਮੀਆਂ ਏਸ ਮੋਰਨੀ ਨੇ, ਦਵਾਲੇ ਲਾਇਕੇ ਬਾਜ਼ ਛੁਡਾਂਇਓਂ ਕਿਉਂ

੪੨੩

ਝਾਟਾ ਖੋਹ ਕੇ ਮੀਢੀਆਂ ਪੱਟ ਘਤੂੰ, ਗੁੱਤੋਂ ਪਕੜ ਕੇ ਦਿਉਂ ਵਿਲਾਵੜਾ ਨੀ
ਜੇ ਤਾ ਪਿੰਡ ਦਾ ਖੌਫ਼ ਵਿਖਾਵਨੀ ਹੈਂ, ਲਿਖਾਂ ਪਸ਼ਮ ਤੇ ਇਹ ਗਿਰਾਂਵੜਾ ਨੀ
ਤੇਰਾ ਅਸਾਂ ਦੇ ਨਾਲ ਮੁਦੱਪੜਾ ਏ, ਨਹੀਂ ਹੋਵਣਾ ਸਹਿਜ ਮਿਲਾਂਵੜਾ ਨੀ
ਲੱਤ ਮਾਰ ਕੇ ਛੜੂੰਗਾ ਚਾਇ ਗੱਭਣ, ਕੱਢ ਆਈ ਹੈਂ ਢਿੱਡ ਜਿਉਂ ਤਾਵੜਾ ਨੀ
ਸਣੇ ਕਵਾਰੀ ਦੇ ਮਾਰ ਕੇ ਮਿੱਝ ਕੱਢੂੰ, ਨਿਕਲ ਜਾਣਗੀਆਂ ਸਹਿਤੀ ਦੀਆਂ ਚਾਵੜਾਂ ਨੀ
ਹੱਥ ਲੱਗੇ ਤਾਂ ਸਟੂੰਗਾ ਚੀਰ ਰੰਨੇ, ਕੱਢ ਲਊਂਗਾ ਸਾਰੀਆਂ ਕਾਵੜਾ ਨੀ
ਤੁਸੀਂ ਤੁਏ ਘੁਲਾਟਣਾਂ ਜਾਣਦਾ ਹਾਂ, ਕੱਢਾਂ ਦੋਹਾਂ ਦਾ ਪੋਸਤ ਜਾਂ ਆਂਵੜਾ ਨੀ
ਵਾਰਿਸਸ਼ਾਹ ਦੇ ਮੋਢਿਆਂ ਚੜ੍ਹੀ ਹੈਂ ਤੂੰ,ਨਿਕਲ ਜਾਣਗੀਆਂ ਜਵਾਨੀ ਦੀਆਂ ਚਾਵੜਾਂ ਨੀ

੪੨੪

ਹੀਰੇ ਕਰਾਂ ਮੈਂ ਬਹੁਤ ਹਯਾਉ ਤੇਰਾ, ਨਾਹੀਂ ਮਾਰਾਂ ਸੂ ਪਕੜ ਪਥੱਲ ਕੇ ਨੀ
ਸੱਭਾ ਪਾਣ ਪਤ ਏਸ ਦੀ ਲਾਹ ਸੁੱਟਾਂ, ਲੱਖ ਵਾਹਰਾਂ ਦੇਇ ਜੇ ਖਲ੍ਹ ਕੇ ਨੀ
ਜੇਹਾ ਮਾਰ ਚਿਤੌੜ-ਗੜ੍ਹ ਸ਼ਾਹ ਅਕਬਰ, ਢਾਹ ਮੋਰਚੇ ਲਏ ਮਚੱਲਕੇ ਨੀ
ਜਿਉ ਜਿਉਂ ਸ਼ਰਮ ਦਾ ਮਾਰਿਆ ਚੁੱਪ ਕਰਨਾ, ਨਾਲ ਮਸਤੀਆਂ ਆਂਵਦੀ ਚੱਲਕੇ ਨੀ
ਤੇਰੀ ਪਕੜ ਸੰਘੀ ਸੰਘੀ ਜਿੰਦ ਕੱਢ ਸੁਟਾਂ, ਮੇਰੇ ਖੁੱਸ ਨਾ ਜਾਣਗੇ ਤੱਲ ਕੇ ਨੀ
ਭਲਾ ਆਖ ਕੀ ਖੱਟਣਾ ਵੱਟਣਾ ਹੀ, ਵਾਰਿਸਸ਼ਾਹ ਦੇ ਨਾਲ ਪਿੜ ਮੱਲ ਕੇ ਨੀ

੪੨੫

ਬੋਲੀ ਹੀਰ ਮੀਆਂ ਪਾ ਖ਼ਾਕ ਤੇਰੀ, ਪਿੱਛਾ-ਟੁੱਟੀਆਂ ਅਸੀਂ ਪਰਦੇਸਣਾਂ ਹਾਂ
ਪਿਆਰੇ ਵਿੱਛੜੇ, ਚੌਂਪ ਨਾ ਰਹੀ ਕਾਈ, ਲੋਕਾਂ ਵਾਂਗ ਨਾ ਮਿੱਠੀਆਂ ਮੇਸਣਾਂ ਹਾਂ
ਅਸੀਂ ਜੋਗੀਆ ਪੈਰ ਦੀ ਖੈਰ ਤੇਰੀ, ਨਾਹੀਂ ਖੋਟੀਆਂ ਅਤੇ ਮਲਖੇਸਣਾਂ ਹਾਂ
ਨਾਲ ਫ਼ਕਰ ਦੇ ਕਰਾਂ ਬਰਾਬਰੀ ਕਿਉਂ, ਅਸੀਂ ਜੱਟੀਆਂ ਹਾਂ, ਕਿ ਕੁਰੇਸ਼ਣਾਂ ਹਾਂ

੪੨੬

ਨਵੀਂ ਨੱਚੀਏ, ਕੱਚੀਏ, ਯਾਰਨੀਏ ਨੀ, ਕਾਰੇ-ਹੱਥੀਏ, ਚਾਕ ਦੀਏ ਪਿਆਰੀਏ ਨੀ
ਪਹਿਲੇ ਕੰਮ ਸਵਾਰ, ਹੋ ਬਹੇਂ ਨਿਆਰੀ, ਬੇਲੀ ਘੇਰ ਲੈ ਜਾਣੀਏ, ਡਾਰੀਏ ਨੀ
ਆਪ ਭਲੀ ਹੋ ਬਹੇਂ ਤੇ ਅਸੀਂ ਬੁਰੀਆਂ, ਕਰੇ ਖਚਰ-ਪੌ ਰੂਪ ਸ਼ਿੰਗਾਰੀਏ ਨੀ
ਆਉ ਜੋਗੀ ਨੂੰ ਲਈਂ ਛੁਡਾਇ ਸਾਥੋਂ; ਤੁਸਾਂ ਦੋਹਾਂ ਦੀ ਪੈਜ ਸਵਾਰੀਏ ਨੀ
ਵਾਰਿਸਸ਼ਾਹ ਹੱਥ ਫੜੇ ਦੀ ਲਾਜ ਹੁੰਦੀ, ਕਰੀਏ ਸਾਥ ਤਾਂ ਪਾਰ ਉਤਾਰੀਏ ਨੀ

੪੨੭

ਸਹਿਤੀ ਹੋਇ ਗੁੱਸੇ, ਚਾਇ ਖੈਰ ਪਾਇਆ, ਜੋਗੀ ਵੇਖਦੇ ਤੁਰਤ ਹੀ ਰੱਜ ਰਿਹਾ
ਮੂੰਹੋਂ ਆਖਦੀ ਰੋਹ ਦੇ ਨਾਲ ਜੱਟੀ, ਕਟਕ ਖੇੜਿਆਂ ਦੇ ਭਾਵੇਂ ਅੱਜ ਪਿਆ
ਐਹ ਲੈ ਰਾਵਲਾ; ਮਕਰਿਆ, ਠਕਰਿਆ ਵੇ, ਕਾਹੇ ਵਾਰਣਾ ਐਡ ਧਰੱਜ ਪਿਆ
ਠੂਠੇ ਵਿੱਚ ਸਹਿਤੀ ਚੀਣਾ ਘੱਤ ਦਿੱਤਾ, ਫੱਟ ਜੋਗੀ ਦੇ ਕਾਲਜੇ ਵੱਜ ਪਿਆ
ਹੱਥੋਂ ਛੱਡ ਜ਼ੰਬੀਲ ਚਾਇ ਜ਼ਿਮੀਂ ਮਾਰੀ, ਚੀਣਾ ਡੁਲ੍ਹ ਪਿਆ, ਠੂਠਾ ਭੱਜ ਗਿਆ
ਵਾਰਿਸਸ਼ਾਹ ਸ਼ਰਾਬ ਖ਼ਰਾਬ ਹੋਈਆ, ਸ਼ੀਸ਼ਾ ਕੱਚ ਦਾ ਠਹਿਕ ਕੇ ਭੱਜ ਗਿਆ

੪੨੮

ਖੈਰ ਫ਼ਕਰ ਨੂੰ ਅਕਲ ਦੇ ਨਾਲ ਦਿੱਚੈ, ਹੱਥ ਸੰਭਲ ਕੇ ਬੁੱਕ ਉਲਾਰੀਏ ਨੀ
ਕੀਚੈ ਐਡ ਹੰਕਾਰ ਨਾ ਜੋਬਨੇ ਦਾ, ਘੋਲ ਘੱਤੀਏ, ਮਸਤ ਹੰਜਾਰੀਏ ਨੀ
ਹੋਈਉਂ ਮਸਤ, ਗ਼ਰੂਰ ਤਕੱਬਰੀ ਦਾ, ਲੋੜ੍ਹ ਘੱਤਿਉ, ਅਣੀ ਕਵਾਰੀਏ ਨੀ
ਕੀਚੈ ਹੁਸਨ ਦਾ ਮਾਣ ਨਾ ਭਾਗ ਭਰੀਏ, ਛਲ ਜਾਇਸੀ ਰੂਪ ਵਿਚਾਰੀਏ ਨੀ
ਠੂਠਾ ਭੰਨ ਫਕੀਰ ਨੂੰ ਪੱਟਿਉ ਈ, ਸ਼ਾਲਾ ਯਾਰ ਮਰੀ, ਅਨੀ ਡਾਰੀਏ ਨੀ
ਮਾਪੇ ਮਰਨ; ਹੰਕਾਰ ਭਜ ਪਵੇ ਤੇਰਾ, ਵਾਰਿਸ ਪੱਤਣੇ ਦੀ ਵਣਜਾਰੀਏ ਨੀ

੪੨੯

ਘੋਲ ਘੱਤਿਉਂ ਯਾਰ ਦੇ ਨਾਉਂ ਉਤੋਂ, ਮੂੰਹ ਸੰਭਲੀਂ ਜੋਗੀਆ ਆਰਿਆ ਵੇ
ਤੇਰੇ ਨਾਲ ਮੈਂ ਆਖ ਕੀ ਬੁਰਾ ਕੀਤਾ, ਹੱਥ ਲਾਇ ਨਾਹੀਂ ਤੈਨੂੰ ਮਾਰਿਆ ਵੇ
ਮਾਉਂ ਸੁਣਦਿਆਂ ਪੁਣੇਂ ਤੂੰ ਯਾਰ ਮੇਰੇ, ਵੱਲਾ ਕਹਿਰ ਕੀਤੋਂ ਲੋੜ੍ਹਾ ਮਾਰਿਆ ਵੇ
ਰੁੱਗ ਆਟੇ ਦਾ ਹੋਰ ਲੈ ਜਾਹ ਸਾਥੋਂ, ਹੋਵੇ ਵੱਡਾ ਫਸਾਦ ਹਰਿਆਇਆ ਵੇ
ਤੈਥੇ ਆਦਮੀ-ਗਿਰੀ ਦੀ ਗੱਲ ਨਾਹੀਂ, ਰੱਬ ਚਾਇ ਬਥੁੰਨ ਉਸਾਰਿਆ ਵੇ
ਵਾਰਿਸ ਕਿਸੇ ਅਸਾਡੇ ਨੂੰ ਖਬਰ ਹੋਵੇ, ਐਵੇਂ ਮੁਫ਼ਤ ਵਿਚ ਜਾਏਂਗਾ ਮਾਰਿਆ ਵੇ

੪੩੦

ਜੇ ਤੈਂ ਪੋਲ ਕਢਾਵਣਾ ਨਾਂਹਿ ਆਹਾ, ਠੂਠਾ ਫ਼ਕਰ ਦਾ ਚਾਇ ਭਨਾਈਏ ਕਿਉਂ

ਜੇ ਤੈਂ ਕਵਾਰਿਆਂ ਯਾਰ ਹੰਢਾਵਣੇ ਸੀ, ਭੇਤ ਮਾਂ ਦੇ ਕੋਲੋਂ ਛੁਪਾਈਏ ਕਿਉਂ
ਖੈਰ ਮੰਗੀਏ ਤਾਂ ਭੰਨ ਦਏਂ ਕਾਸਾ, ਅਸੀਂ ਆਖਦੇ ਮੂੰਹੋਂ ਸ਼ਰਮਾਈਏ ਕਿਉਂ
ਭਰਜਾਈ ਨੂੰ ਮੇਹਣਾਂ ਚਾਕ ਦਾ ਸੀ, ਯਾਰੀ ਨਾਲ ਬਲੋਚਾਂ ਦੇ ਲਾਈਏ ਕਿਉਂ
ਬੋਤੀ ਹੋਇ ਬਲੋਚਾਂ ਦੇ ਹੱਥ ਆਈਏ, ਜੜ੍ਹ ਕਵਾਰ ਦੀ ਚਾਇ ਭੰਨਾਈਏ ਕਿਉਂ
ਵਾਰਿਸਸ਼ਾਹ ਜਾਂ ਆਕਬਤ ਖ਼ਾਕ ਹੋਣਾ, ਇੱਥੇ ਆਪਣੀ ਸ਼ਾਨ ਵਧਾਈਏ ਕਿਉਂ

੪੩੧

ਜੋ ਕੋ ਜੰਮਿਆਂ ਮਰੇਗਾ ਸਭ ਕੋਈ, ਘੜਿਆ ਭੱਜਸੀ, ਵਾਹ ਸਭ ਵਹਿਣਗੇ ਵੇ
ਮੀਰ, ਪੀਰ, ਵਲੀ, ਗੌਸ, ਕੁਤਬ ਜਾਸਣ, ਇਹ ਸਭ ਪਸਾਰੜੇ ਢਹਿਣਗੇ ਵੇ
ਜਦੋਂ ਰੱਬ ਅੱਮਾਲ ਦੀ ਖ਼ਬਰ ਪੁੱਛੇ, ਹੱਥ ਪੈਰ ਗਵਾਂਹੀਆਂ ਕਹਿਣਗੇ ਵੇ
ਜਦੋਂ ਉਮਰ ਦੀ ਔਧ ਮਿਆਦ ਪੁੱਗੀ, ਇਜ਼ਰਾਈਲ ਹੋਰੀਂ ਆਇ ਬਹਿਣਗੇ ਵੇ
ਭੰਨੇਂ ਠੂਠੇ ਤੋਂ ਏਡ ਵਧਾਇ ਕਰਸੇਂ, ਬੁਰਾਂ ਤੁੱਧ ਨੂੰ ਲੋਕ ਸਭ ਕਹਿਣਗੇ ਵੇ
ਜੀਭ ਬੁਰਾ ਬੋਲੇਸੀਆ ਰਾਵਲਾ ਵੇ, ਹੱਡ ਪੈਰ ਸਜ਼ਾਈਆਂ ਲਹਿਣਗੇ ਵੇ
ਕੁਲ ਚੀਜ਼ ਫ਼ਨਾਹ ਹੋ ਖ਼ਾਕ ਰਲਸੀ, ਸਾਬਤ ਵਲੀ ਅਲਾਹ ਦੇ ਰਹਿਣਗੇ ਵੇ
ਠੂਠਾ ਨਾਲ ਤਕਦੀਰ ਦੇ ਭੱਜ ਪਇਆ, ਵਾਰਿਸਸ਼ਾਹ ਹੋਰੀ ਸੱਚ ਕਹਿਣਗੇ ਵੇ

੪੩੨

ਸ਼ਾਲਾ ਕਹਿਰ ਪਵੀ, ਛੁੱਟੇ ਬਾਜ਼ ਪੈਨੀਂ, ਠੂਠੋ ਭੰਨ ਕੇ ਲਾਡ ਭੰਗਾਰਨੀ ਹੈਂ
ਲੱਕ ਬੰਨ੍ਹ ਕੇ, ਰੰਨੇ ਘੁਲੱਕੜੇ ਨੀ, ਮਾੜਾ ਵੇਖ ਫਕੀਰ ਨੂੰ ਮਾਰਨੀ ਹੈਂ
ਨਾਲੇ ਮਾਰਨੀ ਹੈਂ, ਜੀਊ ਸਾੜਨੀ ਹੈਂ, ਨਾਲੇ ਹਾਲ ਹੀ ਹਾਲ ਪੁਕਾਰਨੀ ਹੈਂ
ਮਰੇ ਹੁਕਮ ਦੇ ਨਾਲ ਤਾਂ ਸਭ ਕੋਈ, ਬਿਨਾਂ ਹੁਕਮ ਦੇ ਖ਼ੂਨ ਗੁਜਾਰਨੀ ਹੈਂ
ਬੁਰੇ ਨਾਲ ਜੇ ਬੋਲੀਏ, ਬੁਰੇ ਹੋਈਏ, ਅਸੀਂ ਬੋਲਦੇ ਹਾਂ, ਤਾਂ ਤੂੰ ਮਾਰਨੀ ਹੈਂ
ਠੂਠਾ ਫੇਰ ਦਰੁਸਤ ਕਰ ਦੇਹ ਮੇਰਾ, ਹੋਰ ਆਖ ਕੀ ਸੱਚ ਨਿਤਾਰਨੀ ਹੈਂ

੪੩੩

ਲੋਕ ਆਖਦੇ ਹੈਣ ਇਹ ਕੁੜੀ ਕਵਾਰੀ, ਸਾਡੇ ਭਾਇ ਦੀ ਧਾੜਵੇ ਮਾਰਨੀ ਹੈਂ
ਏਡੇ ਫ਼ਨ ਫ਼ਰੇਬ ਹਨ ਯਾਦ ਤੈਨੂੰ, ਸਰਦਾਰਾਂ ਦੀ ਤੂੰ ਸਰਦਾਰਨੀ ਹੈਂ
ਘਰ ਵਾਲੀਏ ਵਹੁਟੀਏ ਬੋਲ ਤੂੰ ਵੀ, ਕਿਹੀ ਜੀਊ ਵਿਚ ਸੋਚ ਵਿਚਾਰਨੀ ਹੈਂ
ਸਵਾ ਮਣੀ ਮੁਤਹਿਰ ਵੀ ਫਰਕਦੀ ਹੈ, ਕਿਸ ਯਾਰਨੀ ਦੇ ਸਿਰ ਮਾਰਨੀ ਹੈਂ
ਇਕ ਚੋਰ ਤੂੰ ਦੂਸਰੀ ਚਤਰ ਬਣੀਉਂ, ਵਾਰਿਸਸ਼ਾਹ ਹੁਣ ਢਾਇ ਕੇ ਮਾਰਨੀ ਹੈਂ

੪੩੪

ਹੀਰ ਆਖਦੀ ਇਫ ਚਵਾਇ ਕੇਹਾ, ਠੂਠੇ ਭੰਨ ਫ਼ਕੀਰਾਂ ਨੂੰ ਮਾਰਨਾ ਕੀ
ਜਿਨ੍ਹਾਂ ਇੱਕ ਅੱਲਾਹ ਦਾ ਆਸਰਾ ਹੈ, ਉਨ੍ਹਾਂ ਪੰਛੀਆਂ ਨਾਲ ਖਹਾੜਨਾ ਕੀ
ਜਿਹੜੇ ਕੰਨ ਪੜਾਇ ਫ਼ਕੀਰ ਹੋਏ, ਭਲਾ ਉਨ੍ਹਾਂ ਦਾ ਪੜਤਣਾ ਪਾੜਨਾ ਕੀ

ਥੋੜੀ ਗਲ ਦਾ ਵਡਾ ਵਧਾਇ ਕਰ ਕੇ, ਸੌਰੇ ਕੰਮ ਨੂੰ ਚਾਇ ਵਿਗਾੜਨਾ ਕੀ
ਜਿਹੜੇ ਘਰਾਂ ਦੀਆਂ ਚਾਵੜਾਂ ਨਾਲ ਮਾਰੇਂ ਘਰ ਚੁੱਕ ਕੇ ਏਸ ਲੈ ਜਾਵਣਾ ਕੀ
ਲੜੀਏ ਆਪ ਬਰੋਬਰੇ ਨਾਲ ਕੁੜੀਏ, ਸੋਟੇ ਪਕੜ ਯਤੀਮਾ 'ਤੇ ਆਵਣਾ ਕੀ
ਮੇਰੇ ਬੂਹਿਉਂ ਫ਼ਕਰ ਕਿਉਂ ਮਾਰਿਉਂ ਈ, ਵਸਦੇ ਘਰਾਂ ਥੀਂ ਫ਼ਕਰ ਮੋੜਾਵਣਾ ਕੀ
ਘਰ ਮੇਰਾ ਤੇ ਮੈਂ ਨਾਲ ਕੁਨਸ ਚਾਇਆ, ਏਥੋਂ ਕਵਾਰੀਏ ਤੁੱਧ ਲੈ ਜਾਵਣਾ ਕੀ
ਬੋਹਲ ਰਾਹਕਾਂ ਦੇ ਹੋਂਸ ਚੂਹੜਿਆਂ ਦੀ, ਮਰਘੂ ਮਰਘੂ ਦਿਹੁੰ ਰਾਤ ਕਰਾਵਣਾ ਕੀ
ਵਾਰਿਸਸ਼ਾਹ ਇਹ ਹਿਰਸ ਬੇਫ਼ਾਇਦਾ ਏ, ਓੜਕ ਏਸ ਜਹਾਨ ਥੀਂ ਜਾਵਣਾ ਕੀ

੪੩੫

ਭਲਾ ਆਖ ਕੀ ਆਂਹਦੀ ਏਂ ਨੇਕ ਪਾਕੇ, ਜਿਸ ਦੇ ਪੱਲੂ 'ਤੇ ਪੜ੍ਹਨ ਨਮਾਜ਼ ਆਈ
ਘਰ ਬਾਰ ਤੇਰਾ, ਅਸੀਂ ਕੋਈ ਨਾਹੀਂ, ਜਾਪੇ ਲੱਦ ਕੇ ਘਰੋਂ ਜਹਾਜ਼ ਆਈ
ਮੂੰਡੇ ਮੋਹਣੀਏ ਤੇ ਝੋਟੇ ਦੋਹਣੀਏ ਨੀ, ਅਜੇ ਤੀਕ ਨਾ ਇਸ਼ਕ ਥੀਂ ਬਾਜ਼ ਆਈ
ਵਾਰਿਸਸ਼ਾਹ ਜਵਾਨੀ ਦੀ ਉਮਰ ਗੁਜ਼ਰੀ, ਅਜੇ ਤਬ੍ਹਾ ਨਾ ਹਿਰਸ ਥੀਂ ਬਾਜ਼ ਆਈ

੪੩੬

ਏਸ ਫ਼ਕਰ ਦੇ ਨਾਲ ਕੀ ਵੇਰ ਪਈਏਂ, ਉੱਧਲ ਜਾਇਸੈਂ, ਤੈਂ ਨਹੀਂ ਵੱਸਣਾ ਈ
ਠੂਠਾ ਭੰਨ ਫ਼ਕੀਰ ਨੂੰ ਮਾਰਨੀ ਹੈਂ, ਅੱਗੇ ਰੱਬ ਦੇ ਆਖ ਕੀ ਦੱਸਣਾ ਈ
ਤੇਰੇ ਕਵਾਰ ਨੂੰ ਖ਼ਵਾਰ ਸੰਸਾਰ ਕਰਸੀ, ਏਸ ਜੋਗੀ ਦਾ ਕੁਝ ਨਾ ਘੱਸਣਾ ਈ
ਨਾਲ ਚੂਹੜੇ ਖੱਤਰੀ ਘੁਲਣ ਲੱਗੇ, ਵਾਰਿਸਸ਼ਾਹ ਫਿਰ ਮੁਲਕ ਨੇ ਹੱਸਣਾ ਈ

੪੩੭

ਤੇਰੇ ਜੇਹੀਆਂ ਲੱਖ ਪੜ੍ਹਾਈਆਂ ਮੈਂ, ਤੇ ਉਡਾਈਆਂ ਨਾਲ ਅੰਗੂਠਿਆਂ ਦੇ
ਤੈਨੂੰ ਸਿੱਧ ਕਾਮਲ, ਵਲੀ, ਗ਼ੌਸ ਦਿੱਸੇ, ਮੈਨੂੰ ਠੱਗ ਦਿੱਸੇ ਭੇਸ ਝੂਠਿਆਂ ਦੇ
ਸਾਡੇ ਖੋਂਸੜੇ ਨੂੰ ਯਾਦ ਨਹੀਂ ਚੋਬਰ, ਭਾਵੇਂ ਆਣ ਲਾਵੇ ਢੇਰ ਠੂਠਿਆਂ ਦੇ
ਇਹ ਮਸਤ ਮਲੰਗ, ਮੈਂ ਮਸਤ ਏਦੂੰ, ਇਸ ਥੇ ਮਕਰ ਹਨ ਟੁਕੜਿਆਂ ਜੂਠਿਆਂ ਦੇ
ਵਾਰਿਸਸ਼ਾਹ ਮੀਆਂ ਨਾਲ ਚਵਾੜੀਆਂ ਦੇ, ਲਿੰਙ ਸੇਕੀਏ ਚੋਬਰਾਂ ਘੂਠਿਆਂ ਦੇ

੪੩੮

ਇਕੇ ਮਰਾਂਗੀ ਮੈਂ, ਇਕੇ ਏਸ ਮਾਰਾਂ, ਇਕੇ ਭਾਬੀਏ ਤੁੱਧ ਮਰਾਇਸਾਂ ਨੀ
ਰੋਵਾਂ ਮਾਰ ਭੁੱਬਾਂ ਭਾਈ ਆਉਂਦੇ ਤੇ, ਤੈਨੂੰ ਖਾਹ-ਮਖਾਹ ਕੁਟਾਇਸਾਂ ਨੀ
ਚਾਕ ਲੀਕ ਲਾਈ, ਤੈਨੂੰ ਮਿਲੇ ਭਾਈ; ਗੱਲਾਂ ਪਿਛਲੀਆਂ ਕੱਢ ਸੁਣਾਇਸਾਂ ਨੀ
ਇਕੇ ਮਾਰੀਏਂ ਤੂੰ ਇਕੇ ਇਹ ਜੋਗੀ, ਏਹੋ ਘੱਗਰੀ ਚਾਇ ਵਿਛਾਇਸਾਂ ਨੀ
ਸੀਤਾ ਦਹਿਸਿਰੇ ਨਾਲ ਜੋ ਗਾਹ ਕੀਤਾ, ਕੋਈ ਵੱਡਾ ਘਮੰਡ ਪਵਾਇਸਾਂ ਨੀ

ਰੰਨ ਤਾਹੀਂ ਜਾਂ ਘਰੋਂ ਕਢਾਇ ਤੈਨੂੰ, ਤੇ ਮੁਰਾਦ ਬਲੋਚ ਹੰਢਾਇਸਾਂ ਨੀ
ਸਿਰ ਏਸ ਦਾ ਵੱਢ ਕੇ ਅਤੇ ਤੇਰਾ, ਏਸੇ ਠੂਠੇ ਦੇ ਨਾਲ ਰੁਲਾਇਸਾਂ ਨੀ
ਹੀਰੇ ਰੱਖ ਤੂੰ ਆਪਣੀ ਜਮ੍ਹਾਂ ਖਾਤਰ, ਤੇਰੀ ਰਾਤ ਨੂੰ ਭੰਗ ਲੁਹਾਇਸਾਂ ਨੀ
ਮੈਂ ਕੁਟਾਇਸਾਂ ਅਤੇ ਮਰਾਇਸਾਂ ਨੀ, ਗੁੱਤੋਂ ਧੂਹ ਕੇ ਘਰੋਂ ਕਢਾਇਸਾਂ ਨੀ
ਵਾਰਿਸ ਕੋਲੋਂ ਭਨਾਇ ਟੰਗਾਇਸਾਂ ਨੀ, ਤੇਰੇ ਲਿੰਙ ਸਭ ਚੂਰ ਕਰਾਇਸਾਂ ਨੀ

੪੩੯

ਖੂਨ ਭੇਡ ਦੇ ਪਿੰਡ ਜੇ ਮਾਰ ਲਈਏ, ਉੱਜੜ ਜਾਏ ਜਹਾਨ ਤੇ ਜੱਗ ਸਾਰਾ
ਹੱਥੋਂ ਜੂਆਂ ਦਿਉਂ ਜੁੱਲ ਜੇ ਸੁੱਟ ਦਿੱਚਣ, ਕੀਕੂੰ ਕੱਟੀਏ ਪੋਹ ਤੇ ਮਾਘ ਸਾਰਾ
ਤੇਰੇ ਭਾਈ ਦੀ ਭੈਣ ਨੂੰ ਖੜੇ ਜੋਗੀ; ਹੱਥ ਲਾਏ ਮੈਨੂੰ ਕੋਈ ਹੋਸ ਕਾਰਾ
ਮੇਰੀ ਭੰਗ ਝਾੜੇ, ਉਹਦੀ ਟੰਗ ਭੰਨਾਂ, ਸਿਆਲ ਸਾੜ ਸੁੱਟਣ ਏਹੋ ਦੇਸ ਸਾਰਾ
ਮੈਨੂੰ ਛੱਡ ਕੇ ਤੁੱਧ ਨੂੰ ਕਰੇ ਸੈਦਾ, ਆਖ ਕਵਾਰੀਏ ਪਾਇਆ ਤੂੰ ਕਿਹਾ ਆਰਾ
ਵਾਰਿਸ ਖੋਹ ਕੇ ਚੂੰਡੀਆਂ ਤੇਰੀਆਂ ਨੂੰ, ਖੂਬ ਕਰਾਂ ਪੈਜ਼ਾਰ ਦੇ ਨਾਲ ਝਾੜਾ

੪੪੦

ਕੱਜਲ ਪੂਛ ਅਲੜਾ ਘੱਤ ਨੈਣਾਂ, ਜ਼ੁਲਫਾਂ ਕੁੰਡਲਾਂ ਦਾਰ ਬਣਾਵਨੀ ਹੈਂ
ਨੀਵੀਆਂ ਪੱਟੀਆਂ, ਹਿਕ ਪਲਮਾਇ ਜ਼ੁਲਫਾਂ; ਛੱਲੇ ਘੱਤ ਕੇ ਰੰਗ ਵਟਾਵਨੀ ਹੈਂ
ਅਤੇ ਆਸ਼ਕਾਂ ਨੂੰ ਦਿਖਲਾਵਨੀ ਹੈਂ, ਨਿੱਤ ਵੇਹੜੇ ਦੇ ਵਿਚ ਛਣਕਾਵਨੀ ਹੈਂ
ਬਾਂਕੀ ਠੁੱਕ ਰਹਿੰਦੀ ਚੋਲੀ ਬਾਫਤੇ ਦੀ, ਉੱਤੇ ਕਹਿਰ ਦੀਆਂ ਅਲੀਆਂ ਲਾਵਨੀ ਹੈਂ
ਠੋਡੀ ਗਲ੍ਹ ਉਤੇ ਪਾਇ ਕੇ ਖ਼ਾਲ ਖੂਨੀ, ਰਾਹ ਜਾਂਦੜੇ ਮਿਰਗ ਫਹਾਵਨੀ ਹੈਂ
ਕਿਨ੍ਹਾਂ ਨਖਰਿਆਂ ਨਾਲ ਫਿਰਾਵਨੀ ਹੈਂ, ਅੱਖੀਂ ਪਾਇ ਸੁਰਮਾਂ ਮਟਕਾਵਨੀ ਹੈਂ
ਮਲ ਵੱਟਣਾ ਲੋੜ੍ਹ ਦੰਦਾਸੜੇ ਦਾ, ਜ਼ਰੀ, ਬਾਦਲਾ, ਪੱਟ ਹੰਢਾਵਨੀ ਹੈਂ
ਤੇੜ ਚੂੜੀਆ ਪਾਇ ਕੇ ਕਹਿਰ ਵਾਲਾ, ਕੁੰਜਾਂ ਘੱਤ ਕੇ ਲਾਵਣਾ ਲਾਵਨੀ ਹੈਂ
ਨਵਾਂ ਵੇਸ ਤੇ ਵੇਸ ਬਣਾਵਨੀ ਹੈਂ, ਲਏਂ ਫੇਰੀਆਂ ਤੇ ਘੁਮਕਾਵਨੀ ਹੈਂ
ਨਾਲ ਹੁਸਨ ਗੁਮਾਨ ਦੇ ਪਲੰਘ ਬਹਿ ਕੇ, ਹੂਰ ਪਰੀ ਦੀ ਭੈਣ ਸਦਾਵਨੀ ਹੈਂ
ਮਹਿੰਦੀ ਲਾਇ ਹੱਥੀਂ, ਪਹਿਣ ਜ਼ਰੀ ਜ਼ੇਵਰ, ਸੋਇਨ ਮਿਰਗ ਦੀ ਸ਼ਾਨ ਗਵਾਵਨੀ ਹੈਂ
ਪੈਰ ਨਾਲ ਚਵਾਇ ਦੇ ਚਾਂਵਨੀ ਹੈਂ, ਲਾਡ ਨਾਲ ਗਹਿਣੇ ਛਣਕਾਵਨੀ ਹੈਂ
ਵੇਖ ਹੋਰਨਾਂ ਨੱਕ ਚੜ੍ਹਾਵਨੀ ਹੈਂ, ਬੈਠੀ ਪਲੰਘ ਤੇ ਤੂਤੀਆਂ ਲਾਵਨੀ ਹੈਂ
ਪਰ ਅਸੀਂ ਵੀ ਨਹੀਂ ਹਾਂ ਘੱਟ ਤੈਥੋਂ, ਜੇ ਤੂੰ ਆਪ ਨੂੰ ਛੈਲ ਸਦਾਵਨੀ ਹੈਂ
ਸਾਡੇ ਚੰਦ ਸਰੀਰ ਮਥੇਲੀਆਂ ਦੇ, ਸਾਨੂੰ ਚੂਹੜੀ ਹੀ ਨਜ਼ਰ ਆਵਨੀ ਹੈਂ
ਨਾਢੂ ਸ਼ਾਹ ਦੀ ਰੰਨ ਹੋ ਪਲੰਘ ਬਹਿ ਕੇ, ਸਾਨੂੰ ਜੀਊ ਤੇ ਜ਼ਰਾ ਨਾ ਭਾਵਨੀ ਹੈਂ
ਤੇਰਾ ਕੰਮ ਨਾਂ ਕੋਈ ਵਿਗਾੜਿਆ ਮੈਂ, ਐਵੇਂ ਜੋਗੀ ਦੀ ਟੰਗ ਭਨਾਵਨੀ ਹੈਂ

ਤੇਰਾ ਯਾਰ ਜਾਨੀ ਅਸਾਂ ਨਾਹਿ ਭਾਵੇ, ਹੁਣੇ ਹੋਰ ਕੀ ਮੂੰਹੋਂ ਅਖਵਾਵਨੀ ਹੈਂ
ਸੱਭਾ ਅੜਤਣੇ ਪੜਤਣੇ ਪਾੜ ਸਟੂ, ਐਵੇਂ ਸ਼ੇਖੀਆਂ ਪਈ ਜਗਾਵਨੀ ਹੈਂ
ਵੇਖ ਜੋਗੀ ਨੂੰ ਮਾਰ ਖਪੇੜ ਕੱਢਾਂ, ਵੇਖਾਂ ਓਸ ਨੂੰ ਆਇ ਛੁਡਾਵਨੀ ਹੈਂ
ਤੇਰੇ ਨਾਲ ਜੋ ਕਰਾਂਗੀ, ਮੁਲਖ ਵੇਖੇ, ਜਿਹੇ ਮਿਹਣੇ ਲੂਤੀਆਂ ਲਾਵਨੀ ਹੈਂ
ਤੂੰਧ ਚਾਹੁਣਾਂ ਕੀ ਏਸ ਗੱਲ ਵਿਚੋਂ, ਵਾਰਿਸਸ਼ਾਹ 'ਤੇ ਚੁਗਲੀਆਂ ਲਾਵਨੀ ਹੈਂ

੪੪੧

ਭਲਾ ਕੰਵਾਰੀਏ ਸਾਂਗ ਕਿਉਂ ਲਾਵਨੀ ਹੈਂ, ਚਿੱਬੇ ਹੋਠ ਕਿਉਂ ਪਈ ਬਣਾਉਨੀ ਹੈਂ
ਭਲਾ ਜੀਊ ਕਿਉਂ ਪਈ ਭਰਮਾਵਨੀ ਹੈਂ, ਅਤੇ ਜੀਭ ਪਈ ਲਮਕਾਵਨੀ ਹੈਂ
ਲੱਗੀ ਵੱਸ ਤੇ ਖੂਹ ਵਿਚ ਪਾਵਨੀ ਹੈਂ, ਪਿਛੋਂ ਹੋਰ ਕੀ ਲੂਤੀਆਂ ਲਾਵਨੀ ਹੈਂ
ਏਡੀ ਲਟਕ ਦੇ ਨਾਲ ਕਿਉਂ ਗੱਲ ਕਰੀਏ, ਸੈਦੇ ਨਾਲ ਨਿਕਾਹ ਪੜ੍ਹਾਵਨੀ ਹੈਂ
... ... ... ... ... ... ... ... ... ... ... ... ... ... ... ... ...
ਵਾਰਿਸਸ਼ਾਹ ਉੱਠ ਜਾਹ ਤੂੰ ਉੱਧਲੇ ਨੀ, ਕਿਹੀਆਂ ਪਈ ਬੁਝਾਰਤਾਂ ਪਾਵਨੀ ਹੈਂ

੪੪੨

ਸਹਿਤੀ ਨਾਲ ਲੌਂਡੀ ਹੱਥੀਂ ਪਕੜ ਮੋਹਲੇ, ਜੈਂਦੇ ਨਾਲ ਛੜੇਂਦੀਆਂ ਚਾਵਲੇ ਨੂੰ
ਗਿਰਦ ਆਣ ਹੋਈਆਂ ਵਾਂਗ ਜੋਗਣਾਂ ਦੇ, ਤਾਉ ਘੱਤਿਉ ਨੇ ਓਸ ਰਾਵਲੇ ਨੂੰ
ਖੱਪਰ ਸੇਹਲੀਆਂ ਤੋੜ ਕੇ ਗਿਰਦ ਹੋਈਆਂ, ਢਾਹ ਲਿਉ ਨੇ ਸੋਹਣੇ ਸਾਵਲੇ ਨੂੰ
ਅੰਦਰ ਹੀਰ ਨੂੰ ਵਾੜ ਕੇ ਮਾਰ ਕੁੰਡਾ, ਬਾਹਰ ਕੁੱਟਿਉ ਨੇ ਲਟ-ਬਾਵਲੇ ਨੂੰ
ਘੜੀ ਘੜੀ ਨਾਲੋਂ ਇੱਕਸ ਵਾਰ ਕੁੱਟਿਆ, ਉਨ੍ਹਾਂ ਕੁਟਿਆ ਸੀ ਏਸ ਲਾਡਲੇ ਨੂੰ
ਵਾਰਿਸਸ਼ਾਹ ਮੀਆਂ ਨਾਲ ਮੋਹਲਿਆਂ ਦੇ, ਠੰਢਾ ਕੀਤੋ ਨੇ ਓਸ ਉਤਾਵਲੇ ਨੂੰ

੪੪੩

ਦੋਹਾਂ ਵੱਟ ਲੰਗੋਟੜੇ ਲਏ ਮੋਹਲੇ, ਕਾਰੇ ਵੇਖ ਲੈ ਮੁੰਡੀਆਂ ਮੁੰਨੀਆਂ ਦੇ
ਨਿਕਲ ਝੁੱਟ ਕੀਤਾ ਸਹਿਤੀ ਰਾਵਲੇ 'ਤੇ, ਪਾਸੇ ਭੰਨਿਉਂ ਨੇ ਨਾਲ ਕੂਹਣੀਆਂ ਦੇ
ਜੱਟ ਮਾਰ ਮਧਾਣੀਆਂ ਢੇਹ ਸੁੱਟਿਆ, ਸਿਰ ਭੰਨਿਆਂ ਨਾਲ ਦੁਧੋਣੀਆਂ ਦੇ
ਨਵਾਬ ਖ਼ਾਨ ਹੁਸੈਨ ਦੇ ਨਾਲ ਲੜਿਆ, ਜਿਵੇਂ ਅਬੂ ਸੁਮੰਦ ਵਿਚ ਚੂਹਣੀਆ ਦੇ

੪੪੪

ਚਾਂਝਾ ਖਾਇ ਕੇ ਮਾਰ ਫਿਰ ਗਰਮ ਹੋਇਆ, ਮਾਰੋ ਮਾਰ ਹੀ ਬਹੁਤ ਫ਼ਤੂਰ ਦੇ ਨੇ
ਵੇਖ ਪਰੀ ਦੇ ਨਾਲ ਖ਼ਮ ਮਾਰਿਆ ਏ, ਏਸ ਫ਼ਰੇਸ਼ਤੇ ਬੈਤ ਮਾਮੂਰ ਦੇ ਨੇ
ਕਮਰ ਬੰਨ੍ਹ ਕੇ ਪੀਰ ਨੂੰ ਯਾਦ ਕੀਤਾ, ਲਾਇ ਥਾਟਣਾ ਮਲਕ ਹਜ਼ੂਰ ਦੇ ਨੇ
ਡੇਰਾ ਬਖਸ਼ੀ ਦਾ ਮਾਰ ਜਿਉਂ ਲੁੱਟ ਲੀਤਾ, ਫ਼ਤਿਹ ਪਾਈ ਪਠਾਣ ਕਸੂਰ ਦੇ ਨੇ
ਵਾਰਿਸਸ਼ਾਹ ਜਾਂ ਅੰਦਰੋਂ ਗਰਮ ਹੋਇਆ, ਲਾਟਾਂ ਕੱਢੀਆਂ ਤਾਉ ਤੰਦੂਰ ਦੇ ਨੇ

੪੪੫

ਦੋਵੇਂ ਮਾਰ ਸਵਾਰੀਆਂ ਰਾਵਲੇ ਨੇ, ਪੰਜ ਸੱਤ ਫਹੌੜੀਆਂ ਲਾਈਆਂ ਸੂ
ਗਲ੍ਹਾਂ ਪੱਟ ਕੇ ਚੋਲੀਆਂ ਕਰੇ ਲੀਰਾਂ, ਹਿੱਕਾਂ ਭੰਨ ਕੇ ਲਾਲ ਕਰਾਈਆਂ ਸੂ
ਨਾਲੇ ਤੋੜ ਝੰਜੋੜ ਕੇ ਪਕੜ ਗੁੱਤੋਂ, ਦੋਵੇਂ ਵਿਹੜੇ ਦੇ ਵਿਚ ਭਵਾਈਆਂ ਸੂ
ਖੋਹ ਚੂੰਢੀਆਂ ਗਲ੍ਹਾਂ 'ਤੇ ਮਾਰ ਨੌਂਹਦਰ, ਦੋ ਦੋ ਧੌਣ ਦੇ ਮੁੱਢ ਟਿਕਾਈਆਂ ਸੂ
ਜਿਹਾ ਰਿੱਛ ਕਲੰਦਰਾਂ ਘੋਲ ਪੌਂਦਾ, ਸੋਟੇ ਚਿੱਤੜੀ ਲਾਇ ਨਚਾਈਆਂ ਸੂ
... ... ... ... ... ... ... ... ... ... ......
ਗਿੱਟੇ ਲੱਕ ਠਕੋਰ ਕੇ ਪਕੜ ਤੱਗੋਂ, ਦੋਵੇਂ ਬਾਂਦਰੀ ਵਾਂਗ ਖਿਡਾਈਆਂ ਸੂ
ਜੋਗੀ ਵਾਸਤੇ ਰੱਬ ਦੇ ਲੜੇ ਨਾਹੀਂ, ਵਾਰਸਸ਼ਾਹ ਨੇ ਆਣ ਛੁਡਾਈਆਂ ਸੂ

੪੪੬

ਉਨਾ ਛੁਟਦੀਆਂ ਹਾਲ ਪੁਕਾਰ ਕੀਤੀ, ਪੰਜ ਸਤ ਮੁਸ਼ਟੰਡੀਆਂ ਆਇ ਗਈਆਂ
ਵਾਂਗਕਾਬਲੀ ਕੁੱਤਿਆਂ ਗਿਰਦ ਹੋਈਆਂ,ਦੋਇ ਦੋਇ ਅਲਲ-ਹਿਸਾਬ ਟਿਕਾਇ ਗਈਆਂ
ਉਨ੍ਹਾਂ ਅੱਕ ਕੇ, ਧੱਕ ਕੇ, ਰੱਖ ਅੱਗੇ, ਘਰੋਂ ਕੱਢ ਕੇ ਤਾਕ ਚੜ੍ਹਾਇ ਗਈਆਂ
ਧੱਕਾ ਦੇ ਕੇ ਸੱਟ ਪਲੱਟ ਉਸ ਨੂੰ, ਹੋੜ੍ਹਾ ਵਡਾਂ ਮਜ਼ਬੂਤ ਫਹਾਇ ਗਈਆਂ
ਬਾਜ਼ ਤੋੜ ਕੇ ਤਾਮਿਉਂ ਲਾਹਿਉ ਨੇ, ਮਾਸ਼ੂਕ ਦੀ ਦੀਦ ਹਟਾਇ ਗਈਆਂ
ਸੂਬੇਦਾਰ ਤਗਈਅਰ ਕਰ ਕੱਢ ਦਿਤਾ, ਵਡਾ ਜੋਗੀ ਨੂੰ ਵਾਇਦਾ ਪਾਇ ਗਈਆਂ
ਅਗੇ ਵੈਰ ਸੀ ਨਵਾਂ ਫਿਰ ਹੋਰ ਹੋਇਆ, ਵੇਖ ਭੜਕਦੀ ਤੇ ਭੜਕਾਇ ਗਈਆਂ
ਘਰੋਂ ਕੱਢ ਅਰੂੜੀ 'ਤੇ ਸੁੱਟਿਉ ਨੇ, ਬਹਿਸ਼ਤੋਂ ਕੱਢ ਕੇ ਦੋਜ਼ਖੇ ਪਾਇ ਗਈਆਂ
ਜੋਗੀ ਮਸਤ ਹੈਰਾਨ ਹੋ ਦੰਗ ਰਹਿਆ, ਕੋਈ ਜਾਦੂੜਾ ਘੋਲ ਪਿਵਾਇ ਗਈਆਂ
ਅਗੇ ਰੂਠੇ ਨੂੰ ਝੂਰਦਾ ਖ਼ਫਾ ਹੋਇਆ, ਉੱਤੋਂ ਨਵਾਂ ਫ਼ਸਾਦ ਪਵਾਇ ਗਈਆਂ
ਵਾਰਿਸਸ਼ਾਹ ਮੀਆਂ ਨਵਾਂ ਸਿਹਰ ਹੋਇਆ,ਪਰੀਆਂ ਜਿੰਨ ਫ਼ਰਿਸਤੇ ਨੂੰ ਲਾਇ ਗਈਆਂ

੪੪੭

ਘਰੋਂ ਕਢਿਆ, ਅਕਲ ਸ਼ਊਰ ਗਇਆ, ਆਦਮ ਜੰਨਤੋਂ ਕੱਢ ਹੈਰਾਨ ਕੀਤਾ
ਸਿਜਦੇ ਵਾਸਤੇ ਅਰਸ਼ ਤੋਂ ਦੇਇ ਧਕੇ, ਜਿਵੇਂ ਰਬ ਨੇ ਰੱਦ ਸ਼ੈਤਾਨ ਕੀਤਾ
ਸ਼ੱਦਾਦ ਬਹਿਸ਼ਤ ਥੀਂ ਰਿਹਾ ਬਾਹਿਰ, ਨਮਰੂਦ ਨੂੰ ਮਛਰ ਹੈਰਾਨ ਕੀਤਾ
ਵਾਰਿਸਸ਼ਾਹ ਹੈਰਾਣ ਹੋ ਰਿਹਾ ਜੋਗੀ, ਜਿਵੇ ਨੂਹ ਹੈਰਾਣ ਤੂਫਾਨ ਕੀਤਾ

੪੪੮

ਹੀਰ ਚੁਪ ਬੈਠੀ, ਅਸੀਂ ਕੱਢ ਛਡੇ, ਸਾਡਾ ਵਾਹ ਪਿਆ ਨਾਲ ਡੋਰਿਆਂ ਦੇ
ਉਹ ਵੇਲੜਾ ਹਥ ਨਾ ਆਂਵਦਾ ਏ, ਲੱਕ ਦੇ ਰਹੇ ਲਖ ਢੰਡੋਰਿਆਂ ਦੇ

ਇਕੋ ਰੰਨ ਗਈ ਦੂਆ ਆਉਣ ਗਿਆ, ਲੋਕ ਮਾਰਦੇ ਨਾਲ ਨਹੋਰਿਆਂ ਦੇ
ਨੂਹਾਂ ਰਾਜਿਆਂ ਤੇ ਰੰਨਾਂ ਡਾਢਿਆਂ ਦੀਆਂ, ਕੀਕੂੰ ਹੱਥ ਆਵਣ ਨਾਲ ਜ਼ੋਰੀਆਂ ਦੇ
ਅਸਾਂ ਖ਼ੈਰ ਮੰਗਿਆ, ਉਨ੍ਹਾਂ ਸ਼ੇਰ ਕੀਤਾ, ਮੈਨੂੰ ਮਾਰਿਆ ਨਾਲ ਫਹੌੜਿਆਂ ਦੇ
ਵਾਰਿਸ ਜ਼ੋਰ ਜ਼ਰ, ਜ਼ੋਰੀਆਂ ਯਾਰੀਆਂ ਦੇ, ਸਾਏ ਜ਼ਰਾਂ ਤੇ ਨਾ ਕਮਜ਼ੋਰੀਆਂ ਦੇ

੪੪੯

ਧੂੰਆਂ ਹੂੰਝਦਾਂ ਰੋਇ ਕੇ ਆਹ ਮਾਰੇ, ਰਬਾ ਮੇਲ ਕੇ ਯਾਰ ਵਿਛੋੜਿਉ ਕਿਉਂ
ਮੇਰਾ ਰੜੇ ਜਹਾਜ਼ ਹੀ ਆਇ ਲਗਾ, ਬੰਨੇ ਲਾਇ ਕੇ ਫੇਰ ਮੁੜ ਬੋੜਿਉ ਕਿਉਂ
ਕੋਈ ਅਸਾਂ ਥੀਂ ਵਡਾ ਗੁਨਾਹ ਹੋਇਆ, ਸਾਥ ਫ਼ਜ਼ਲ ਦਾ ਲਦ ਕੇ ਮੋੜਿਉ ਕਿਉਂ
ਵਾਰਿਸਸ਼ਾਹ ਇਬਾਦਤਾਂ ਛੱਡ ਕੇ ਤੇ, ਦਿਲ ਨਾਲ ਸ਼ੈਤਾਨ ਦੇ ਜੋੜਿਉ ਕਿਉਂ

੪੫੦

ਮੈਨੂੰ ਰਬ ਬਾਝੋਂ ਨਾਹੀਂ ਤਾਂਘ ਕਾਈ, ਸਭੇ ਡੰਡੀਆਂ ਗ਼ਮਾਂ ਨੇ ਮਲੀਆਂ ਨੇ
ਜਿਥੇ ਸ਼ੀਂਹ ਬੁਕਣ, ਸ਼ੂਕਣ ਨਾਲ ਕਾਲੇ, ਬਘਿਆੜ ਘੱਤਣ ਨਿੱਤ ਜਲੀਆਂ ਨੇ
ਸਾਰੇ ਦੇਸ ਤੇ ਮੁਲਕ ਦੀ ਸਾਂਝ ਚੁਕੀ, ਸਾਡੀਆਂ ਕਿਸਮਤਾਂ ਜੰਗਲੀਂ ਚੱਲੀਆਂ ਨੇ
ਚਿਲ੍ਹਾ ਕਟ ਕੇ ਪੜ੍ਹਾਂ ਕਲਾਮ ਡਾਢੇ, ਤੇਗਾਂ ਵਜੀਆਂ ਆਣ ਅਵੱਲੀਆਂ ਨੇ
ਕੀਤੀਆਂ ਮਿਹਨਤਾਂ; ਵਾਰਿਸਾ ਦੁਖ ਝਾਗੇ, ਰਾਤਾਂ ਜਾਂਦੀਆਂ ਨਹੀਂ ਨਚੱਲੀਆਂ ਨੇ

੪੫੧

ਰੋਂਦਾ ਕਾਸ ਨੂੰ ਬੀਰ ਬੈਤਾਲੀਆ ਵੇ, ਪੰਜਾਂ ਪੀਰਾਂ ਦਾ ਤੁਧ ਮਿਲਾਪ ਮੀਆਂ
ਲਾ ਜ਼ੋਰ, ਲਲਕਾਰ ਤੂੰ ਪੀਰ ਪੰਜੇ, ਤੇਰਾ ਦੂਰ ਹੋਵੇ ਦੁੱਖ ਤਾਪ ਮੀਆਂ
ਜਿਹੜੇ ਪੀਰ ਦਾ ਜ਼ੋਰ ਹੈ ਤੁੱਧ ਨੂੰ ਵੇ, ਕਰ ਉਸ ਦਾ ਰਾਤ ਦਿਹੰ ਜਾਪ ਮੀਆਂ
ਜ਼ੋਰ ਆਪਣਾ ਫ਼ਕਰ ਨੂੰ ਯਾਦ ਆਇਆ, ਬਾਲ ਨਾਥ ਮੇਰਾ ਗੁਰੂ ਬਾਪ ਮੀਆਂ
ਵਾਰਿਸਸ਼ਾਹ ਭੁਖਾਂ, ਬੂਹੇ ਰੋਇ ਬੈਠਾ, ਦੇਇ ਉਨ੍ਹਾਂ ਨੂੰ ਵੱਡਾ ਸਰਾਪ ਮੀਆਂ

੪੫੨

ਕਰਾਮਾਤ ਜਗਾਇ ਕੇ ਸਿਹਰ ਫੂਕਾਂ, ਜੜ੍ਹਾਂ ਖੇੜਿਆਂ ਦੀਆਂ ਮੁਢੋਂ ਪੱਟ ਸੁਟਾਂ
ਫ਼ੌਜਦਾਰ ਨਾਹੀਂ ਪਕੜ ਕਵਾਰੜੀ ਨੂੰ, ਹੱਥ ਪੈਰ ਤੇ ਕੰਨ ਨੱਕ ਕੱਟ ਸੁਟਾਂ
ਨਾਲ ਫ਼ੌਜ ਨਾਹੀਂ, ਦਿਆਂ ਫੂਕ ਅੱਗਾਂ, ਕਰ ਮੁਲਕ ਨੂੰ ਚੌੜ ਚੁਪੱਟ ਸੁਟਾਂ
ਅਲਮ ਤਰਾ ਕੈਫਾ ਬੁਦੂ ਕਹਾਰ ਪੜ੍ਹ ਕੇ, ਨਈਂ ਵਹਿੰਦੀਆਂ ਪਲਕ ਵਿਚ ਅੱਟ ਸੁਟਾਂ
ਸਹਿਤੀ ਹੱਸ ਆਵੇ, ਪਕੜ ਚੋੜੀਆਂ ਥੋਂ, ਵਾਂਗ ਟਾਟ ਦੀ ਤੱਪੜੀ ਛੱਟ ਸੁਟਾਂ
ਪੰਜ ਪੀਰ ਜੇ ਬਹੁੜਨ ਆਣ ਮੈਨੂੰ, ਦੁਖ ਦਰਦ ਕਜੀਅੜੇ ਕੱਟ ਸੁਟਾਂ
ਹੁਕਮ ਰੱਬ ਦੇ ਨਾਲ ਮੈਂ ਕਾਲ-ਜੀਭਾ, ਮਗਰ ਲਗ ਕੇ ਦੂਤ ਨੂੰ ਚੱਟ ਸੁਟਾਂ
ਪਾਰ ਹੋਵੇ ਸਮੁੰਦਰੋਂ ਹੀਰ ਬੈਠੀ, ਬੁਕਾਂ ਨਾਲ ਸਮੁੰਦਰ ਨੂੰ ਝੱਟ ਸੁਟਾਂ

੪੫੩

ਦਿਲ ਫ਼ਿਕਰ ਨੇ ਘੇਰਿਆ ਬੰਦ ਹੋਇਆ ,ਰਾਂਝਾ ਜੀਊ ਗੋਤੇ ਲੱਖ ਖਾਇ ਬੈਠਾ
ਸੱਥੋਂ ਹੂੰਝ ਧੂੰਆਂ, ਸਿਰ ਚਾਇ ਟੁਰਿਆ, ਕਾਲੇ ਬਾਗ ਵਿਚ ਢੇਰ ਮਚਾਇ ਬੈਠਾ
ਅੱਖੀਂ ਮੀਟ ਕੇ ਰੱਬ ਧਿਆਨ ਧਰ ਕੇ, ਚਾਰੋਂ ਤਰਫ਼ ਹੀ ਧੂਣੀਆਂ ਲਾਇ ਬੈਠਾ
ਵੱਟ ਮਾਰ ਕੇ ਚਾਰੋਂ ਹੀ ਤਰਫ਼ ਉੱਚੇ, ਉੱਥੇ ਵਲਗਣਾਂ ਖ਼ੂਬ ਬਣਾਇ ਬੈਠਾ
ਅਜਾਂ ਕੱਢ ਕੀਤਾ, ਰੱਬ ਸੱਚ ਕਰਸੀ, ਇਹ ਆਖ ਕੇ ਵੈਲ ਜਗਾਇ ਬੈਠਾ
ਭੜਕੀ ਅੱਗ ਜਾਂ ਤਾਉ ਨੇ ਤਾਉ ਕੀਤਾ, ਇਸ਼ਕ ਮੁਸ਼ਕ ਵਿਸਾਰ ਕੇ ਜਾਇ ਬੈਠਾ
ਵਿਚ ਸੰਘਣੀ ਛਾਉਂ ਦੇ ਘੱਤ ਭੂਰਾ, ਵਾਂਗ ਅਹਿਦੀਆਂ ਢਾਸਣਾ ਲਾਇ ਬੈਠਾ
ਵਾਰਿਸਸ਼ਾਹ ਉਸ ਵਕਤ ਨੂੰ ਝੂਰਦਾ ਏ, ਜਿਸ ਵੇਲੜੇ ਅੱਖੀਆਂ ਲਾਇ ਬੈਠਾ

੪੫੪

ਮੀਟ ਅੱਖੀਆਂ ਰੱਖੀਆਂ ਬੰਦਗੀ ਤੇ,ਘੱਤੇ ਜੱਲ੍ਹੀਆਂ ਚਿਲੇ ਵਿਚ ਹੋਇ ਰਹਿਆ
ਕਰ ਆਜਜ਼ੀ ਵਿਚ ਮਰਾਕਬੇ ਦੇ, ਦਿਹੇਂ ਰਾਤ ਖ਼ੁਦਾਇ ਥੀਂ ਹੋਇ ਰਹਿਆ
ਵਿਚ ਯਾਦ ਖ਼ੁਦਾਇ ਦੇ ਮਹਿਵ ਰਹਿੰਦਾ, ਕਦੇ ਬੈਠ ਰਹਿਆ, ਕਦੇ ਸੋਇ ਰਹਿਆ
ਵਾਰਿਸਸ਼ਾਹ ਨਾ ਫ਼ਿਕਰ ਕਰ ਮੁਸ਼ਕਲਾਂ ਦਾ, ਜੋ ਕੁਝ ਹੋਵਣਾ ਸੀ ਸੋਈ ਹੋਇ ਰਹਿਆ

੪੫੫

ਨਿਉਲੀ ਕਰਮ ਕਰਦਾ ਕਦੇ ਅਰਧ ਤਪ ਵਿਚ; ਕਦੇ ਹੋਮ ਸਰੀਰ ਜੋ ਲਾਇ ਰਹਿਆ
ਕਦੇ ਨਖੀ ਤਪ, ਸ਼ਾਮ ਤਪ, ਪੌਣ-ਭੱਖੀ ਸਦਾ-ਬਰਤ ਨੇਮੀ ਚਿੱਤ ਲਾਇ ਰਹਿਆ
ਕਦੇ ਮਸਤ ਜਜ਼ੂਬ ਲਟ ਹੋਇ ਸੁਥਰਾ, ਅਲਫ਼ ਸਿਆਹ ਮੱਥੇ ਉੱਤੇ ਲਾਇ ਰਹਿਆ
ਆਵਾਜ਼ ਆਇਆ, ਬੱਚਾ ਰਾਂਝਿਆ ਵੋ, ਤੇਰਾ ਸੁਬ੍ਹਾ ਮੁਕਾਬਲਾ ਆਇ ਰਹਿਆ

੪੫੬

ਰੋਜ਼ ਜੁੰਮੇਂ ਦੇ ਤ੍ਰਿੰਞਣਾਂ ਲਏ ਝੂਟੇ, ਦੌੜ ਨਿਕਲੇ ਕਟਕ ਅਰਬੇਲੀਆਂ ਦੇ
ਜਿਵੇਂ ਕੂੰਜਾ ਦੇ ਡਾਰ ਆ ਲਹਿਣ ਬਾਗੀਂ, ਫਿਰਨ ਘੋੜੇ ਤੇ ਰੱਫ਼ ਮਹੇਲੀਆਂ ਦੇ
ਵਾਂਗ ਸ਼ਾਹ ਪਰੀਆਂ ਛਣਾ ਛਣ ਛਣਕਣ, ਵੱਡੇ ਤ੍ਰਿੰਞਣਾਂ ਨਾਲ ਸਹੇਲੀਆਂ ਦੇ
ਧੰਮਕਾਰ ਪੈ ਗਈ ਤੇ ਧਰਤ ਬੋਲੀ, ਛੁੱਟੇ ਪਾਸ਼ਨੇ ਗਰਬ ਗਹੇਲੀਆਂ ਦੇ
ਵੇਖ ਜੋਗੀ ਦਾ ਥਾਉਂ ਵਿਚ ਆਇ ਵੜੀਆਂ, ਛੁਮਕਾਰ ਪੈ ਗਏ ਚੁੜੇਲੀਆਂ ਦੇ
ਵਾਰਿਸਸ਼ਾਹ ਉਸ਼ਨਾਕ ਜਿਉਂ ਢੂੰਡ ਲੈਂਦੇ, ਇਤਰ ਵਾਸਤੇ ਹੱਟ ਫੁਲੇਲੀਆਂ ਦੇ

੪੫੭

ਧੂੰਆਂ, ਸਵਾਹ ਖਿਲਾਰ ਕੇ ਭੰਨ ਹੁੱਕਾ, ਗਾਹ ਘੱਤ ਕੇ ਲੁੱਡੀਆਂ ਮਾਰੀਆਂ ਨੇ
ਧੂੰਆਂ ਫੋਲ ਕੇ ਰੋਲ ਕੇ ਸੱਟ ਖੱਪਰ, ਤੋੜ ਸੇਲ੍ਹੀਆਂ ਭੰਗ ਖਿਲਾਰੀਆਂ ਨੇ

ਡੰਡਾ ਕੂੰਡੜਾ ਭੰਗ ਅਫ਼ੀਮ ਖੋਹੀ, ਫੋਲ ਫਾਲ ਕੇ ਪੱਟਿਆ ਡਾਰੀਆਂ ਨੇ
ਸਾਫ਼ਾ ਸੰਗਲੀ, ਚਿਮਟਾ ਤੇ ਭੰਗ, ਕੱਕੜ, ਨਾਦ ਸਿਮਰਨਾ ਧੂਫ ਖਿਲਾਰੀਆਂ ਨੇ
ਕਰਨ ਹਲੂ ਹਲੂ ਅਤੇ ਮਾਰ ਹੇਕਾਂ, ਦੇਣ ਧੀਰੀਆਂ ਤੇ ਖਿਲੀ ਮਾਰੀਆਂ ਨੇ
ਵਾਰਿਸਸ਼ਾਹ ਜਿਉਂ ਦਲਾਂ ਪੰਜਾਬ ਲੁੱਟੀ, ਤਿਵੇਂ ਜੋਗੀ ਨੂੰ ਲੁੱਟ ਉਜਾੜੀਆਂ ਨੇ

੪੫੮

ਕਿਲ੍ਹੇਦਾਰ ਨੂੰ ਮੋਰਚੇ ਤੰਗ ਢੁੱਕੇ, ਸ਼ਬ--ਖ਼ੂਨ੍ਹ 'ਤੇ ਤਿਆਰ ਹੋ ਸੱਜਿਆ ਈ
ਬੜਾ ਪਵੇ ਜਿਉਂ ਧਾੜ ਨੂੰ, ਸ਼ੀਂਹ ਚੋਣੇ, ਊਠ ਬੋਤੀਆਂ ਦੇ ਮਨ੍ਹੇ ਗੱਜਿਆ ਈ
ਸਭਾ ਨੱਸ ਗਈਆਂ, ਇੱਕਾ ਰਹੀ ਪਿੱਛੇ, ਸੋਇਨ--ਚਿੱੜੀ ਉੱਤੇ ਆਇ ਵੱਜਿਆ ਈ
ਹਾਇ ਹਾਇ ਮਾ-ਮੁੰਡੀਏ, ਜਾਹ ਨਾਹੀਂ, ਪਰੀ ਵੇਖ ਅਵਧੂਤ ਨਾ ਲੱਜਿਆ ਈ
ਨੰਗੀ ਹੋਇ ਬੈਠੀ ਸੱਟ ਸਤਰ ਜ਼ੇਵਰ, ਸਭਾ ਜਾਣ ਬਹਾਨਿਆਂ ਤੱਜਿਆ ਈ
ਮਲਕੁਲਮੌਤ ਅਜ਼ਾਬ ਦੇ ਕਰੇ ਨੰਗੀ, ਪੜਦਾ ਕਿਸੇ ਦਾ ਕਦੇ ਨਾ ਕੱਜਿਆ ਈ
ਉੱਤੋਂ ਨਾਦ ਵਜਾਇ ਕੇ ਕਰੇ ਨਾਹਰਾ, ਅੱਖੀਂ ਲਾਲ ਕਰ ਕੇ ਮੂੰਹ ਟੱਡਿਆ ਈ
ਵਾਰਿਸਸ਼ਾਹ ਹਿਸਾਬ ਨੂੰ ਪਰੀ ਪਕੜੀ, ਸੂਰ ਹਸ਼ਰ ਦਾ ਵੇਖ ਲੈ ਵਜਿਆ ਈ

੪੫੯

ਕੁੜੀ ਆਖਿਆ, ਮਾਰ ਨਾ ਫਾਹੁੜੀ ਵੇ, ਮਰ ਜਾਊਂਗੀ ਮਸਤ ਦੀਵਾਨਿਆਂ ਵੇ
ਲੱਗੇ ਫਾਹੁੜੀ, ਬਾਹੁੜੀ, ਮਰਾਂ ਜਾਨੋਂ, ਰੱਖ ਲਈਂ ਤੂੰ ਮੀਆਂ ਮਸਤਾਨਿਆਂ ਵੇ
ਇਜ਼ਰਾਈਲ ਜਮ ਆਣ ਕੇ ਬਹੇ ਬੂਹੇ; ਨਹੀਂ ਛੁਟੀਦਾ ਨਾਲ ਬਹਾਨਿਆਂ ਵੇ
ਤੇਰੀ ਡੀਲ ਹੈ ਦੇਓ ਦੀ, ਅਸੀਂ ਪਰੀਆਂ, ਇੱਕਸ ਲੱਤ ਲੱਗੇ ਮਰ ਜਾਨੀਆਂ ਵੇ
ਗੱਲ ਦੱਸਣੀ ਹੈ ਜੋ ਤੂੰ ਦੱਸ ਮੈਨੂੰ, ਤੇਰਾ ਲੈ ਸੁਨੇਹੁੜਾ ਜਾਨੀਆਂ ਵੇ
ਮੇਰੀ ਤਾਈ ਹੈ, ਜਿਹੜੀ ਤੁੱਧ ਬੇਲਣ, ਅਸੀਂ ਹਾਲ ਥੀਂ ਨਹੀਂ ਬੇਗਾਨੀਆਂ ਵੇ
ਤੇਰੇ ਵਾਸਤੇ ਓਸ ਦੀ ਕਰਾਂ ਮਿੰਨਤ, ਜਾਇ ਹੀਰ ਅੱਗੇ ਟਟਿਆਨੀਆਂ ਵੇ
ਵਾਰਿਸ ਆਖ ਕੀਕੂੰ ਆਖਾਂ ਜਾਇ ਉਸ ਨੂੰ, ਅਵੇ ਇਸ਼ਕ ਦੇ ਕੰਮ ਦਿਆ ਬਾਨੀਆਂ ਵੇ

੪੬੦

ਜਾਇ ਹੀਰ ਨੂੰ ਆਖਣਾ ਭਲਾ ਕੀਤੋ, ਸਾਨੂੰ ਹਾਲ ਥੀਂ ਚਾਇ ਬੇਹਾਲ ਕੀਤੋ
ਝੰਡਾ ਸਿਆਹ ਸਫ਼ੈਦ ਸੀ ਇਸ਼ਕ ਵਾਲਾ, ਉਹ ਘੱਤ ਮਜੀਠ ਗ਼ਮ ਲਾਲ ਕੀਤੋ
ਦੀਨਾ ਬੇਗ ਨੂੰ ਮਗਰ ਜਿਉਂ ਪਏ ਗਿਲਜ਼ੀ, ਡੇਰਾ ਲੁੱਟ ਕੇ ਚਾਇ ਕੰਗਾਲ ਕੀਤੋ
ਤਿਲਾ ਕੰਦ ਨੂੰ ਅੱਗ ਦਾ ਤਾਉ ਦੇ ਕੇ, ਚਾਇ ਅੰਦਰੋਂ ਬਹਾਰੋਂ ਲਾਲ ਕੀਤੋ
ਅਹਿਮਦਸ਼ਾਹ ਵਾਂਙੂ ਮੇਰੇ ਵੈਰ ਪੈ ਕੇ, ਪੱਟ ਪੱਟ ਕੇ ਚੱਕ ਦਾ ਤਾਲ ਕੀਤੋ
ਚੜ੍ਹੀ ਸਾਦ ਬਹਾਲੀਆਂ ਖੇੜਿਆਂ ਨੂੰ, ਬਰ ਤਰਫੀਆਂ 'ਤੇ ਮਹੀਂਵਾਲ ਕੀਤੋ
ਫ਼ਤਿਹਾਬਾਦ ਚਾਇ ਦਿੱਤੀਆ ਖੇੜਿਆਂ ਨੂੰ, ਭਾ ਰਾਂਝਣੇ ਦੇ ਵੈਰੋਵਾਲ ਕੀਤੋ

ਛੱਡ ਨੱਠੀਏਂ ਸਿਆਲ ਤੇ ਮਹੀਂ ਮਾਹੀ, ਵਿਚ ਖੇੜਿਆਂ ਦੇ ਆਇ ਜਾਲ ਕੀਤੇ
ਜਾਂ ਮੈਂ ਗਿਆ ਵਿਹੜੇ, ਸਾਹਿਤੀ ਨਾਲ ਰਲ ਕੇ, ਫੜੇ ਚੋਰ ਵਾਙੂ ਮੇਰਾ ਹਾਲ ਕੀਤੇ
ਨਾਦਰ ਸ਼ਾਹ ਥੋਂ ਹਿੰਦ ਪੰਜਾਬ ਥਰਕੇ, ਮੇਰੇ ਬਾਬ ਦਾ ਤੁੰਧ ਭੁੰਚਾਲ ਕੀਤੇ
ਭਲੇ ਚੌਧਰੀ ਦਾ ਪੁੱਤ ਚਾਕ ਲਾਇਉ, ਚਾਇ ਜਗ ਉੱਤੇ ਮਹੀਂਵਾਲ ਕੀਤੇ
ਤੇਰੇ ਬਾਬ ਦਰਗਾਹ ਥੀਂ ਮਿਲੇ ਬਦਲਾ, ਜੇਹਾ ਜ਼ਾਲਮਾਂ ਤੈਂ ਮੇਰੇ ਨਾਲ ਕੀਤੇ
ਦਿੱਤੇ ਆਪਣਾ ਸ਼ੌਕ ਤੇ ਸੋਜ਼, ਮਸਤੀ, ਵਾਰਿਸਸ਼ਾਹ ਫ਼ਕੀਰ ਨਿਹਾਲ ਕੀਤੇ

੪੬੧

ਕੁੜੀ ਆਪਣਾ ਆਪ ਛੁਡਾ ਨੱਠੀ, ਤੀਰ ਗ਼ਜ਼ਬ ਦਾ ਜੀਉ ਵਿੱਚ ਕੱਸਿਆ ਈ
ਸਹਿਜੇ ਆਣ ਕੇ ਹੀਰ ਦੇ ਕੋਲ ਬਹਿ ਕੇ, ਹਾਲ ਉਸ ਨੂੰ ਖੋਲ੍ਹ ਕੇ ਦੱਸਿਆ ਈ
ਛੱਡ ਨੰਗ ਨਾਮੂਸ ਫ਼ਕੀਰ ਹੋਇਆ ਰਹੇ ਰੋਂਦੜਾ, ਕਦੇ ਨਾ ਹੱਸਿਆ ਈ
ਏਸ ਹੁਸਨ ਕਮਾਨ ਨੂੰ ਹੱਥ ਫੜਕੇ, ਓ ਕਹਿਰ ਦਾ ਤੀਰ ਕਿਉਂ ਕੱਸਿਆ ਈ
ਘਰੋਂ ਮਾਰ ਕੇ ਮੁਹਲੀਆਂ ਕੱਢਿਆ ਈ, ਜਾਏ ਕਾਲੜੇ ਬਾਗ਼ ਵਿਚ ਵੱਸਿਆ ਈ
ਵਾਰਿਸਸ਼ਾਹ ਦਿਹੋਂ--ਰਾਤ ਦੇ ਮੀਂਹ ਵਾਂਗੂੰ, ਨੀਰ ਓਸ ਦਾ ਨੈਣਾਂ ਥੀਂ ਵੱਸਿਆ ਈ

੪੬੨

ਕੁੜੀਏ, ਵੇਖ ਰੰਝੇਟੜੇ ਕੱਚ ਕੀਤਾ, ਖੋਲ੍ਹ ਜੀਊ ਦਾ ਭੇਤ ਪਸਾਰਿਉ ਨੇ
ਮਨਸੂਰ ਨੇ ਇਸ਼ਕ ਦਾ ਭੇਤ ਦਿੱਤਾ, ਓਸ ਨੂੰ ਤੁਰਤ ਸੂਲੀ ਉੱਤੇ ਚਾੜ੍ਹਿਉ ਨੇ
ਰਸਮ ਇਸ਼ਕ ਦੇ ਮੁਲਕ ਦੀ ਚੁੱਪ ਰਹਿਣਾ, ਮੂੰਹੋਂ ਬੋਲਿਆ ਸੋਈਓ ਮਾਰਿਉ ਨੇ
ਤੋਤਾ ਬੋਲ ਕੇ ਪਿੰਜਰੇ ਕੈਦ ਹੋਇਆ, ਇਵੇਂ ਬੋਲਣੋਂ ਅਗਨ ਸੱਘਾਰਿਉ ਨੇ
ਯੂਸਫ਼ ਬੋਲ ਕੇ ਬਾਪ ਤੇ ਖ਼ਵਾਬ ਦੱਸੀ, ਉਸ ਨੂੰ ਖੂਹ ਦੇ ਵਿਚ ਉਤਾਰਿਉ ਨੇ
ਵਾਰਿਸਸ਼ਾਹ ਕਾਰੂੰ ਨੂੰ ਸਣੇ ਦੌਲਤ, ਹੇਠ ਜ਼ਿਮੀਂ ਦੇ ਚਾਇ ਨਘਾਰਿਉ ਨੇ

੪੬੩

ਚਾਕ ਹੋਇ ਕੇ ਖੋਲੀਆਂ ਚਾਰਦਾ ਸੀ, ਜਦੋਂ ਉਸ ਦਾ ਜੀਉ ਤੂੰ ਖੱਸਿਆ ਸੀ
ਉਸ ਦੀ ਨਜ਼ਰ ਦੇ ਸਾਹਮਣੇ ਖੇਡਦੀ ਸੈਂ, ਮੁਲਕ ਉਸ ਦੇ ਬਾਬ ਦਾ ਵੱਸਿਆ ਸੀ
ਆਇ ਸਾਹਵਰੇ ਵਹੁਟੜੀ ਹੋਏ ਬੈਠੀ, ਤਦੋਂ ਜਾਇ ਕੇ ਜੋਗ ਵਿਚ ਧੱਸਿਆ ਸੀ
ਆਇਆ ਹੋਏ ਫ਼ਕੀਰ, ਤਾਂ ਲੜੀ ਸਹਿਤੀ, ਗੜਾ ਕਹਿਰ ਦਾ ਓਸ 'ਤੇ ਵੱਸਿਆ ਸੀ
ਮਾਰ ਮੁਹਲੀਆਂ ਨਾਲ ਹੈਰਾਣ ਕੀਤਾ, ਤਦੋਂ ਕਾਲੜੇ ਬਾਗ਼ ਨੂੰ ਨੱਸਿਆ ਸੀ
ਪਿੱਛਾ ਦੇਹ ਨਾ ਮਾੜਿਆਂ ਜਾਣ ਕੇ ਨੀ, ਭੇਤ ਇਸ਼ਕ ਦਾ ਆਸ਼ਕਾਂ ਦਸਿਆ ਸੀ
ਡੋਲੀ ਚੜ੍ਹੀ ਤਾਂ ਯਾਰ ਤੋਂ ਛੁਪ ਪਈਏਂ ਤਦੋਂ ਮੁਲਕ ਸਾਰਾ ਤੈਨੂੰ ਹੱਸਿਆ ਸੀ
ਜਦੋਂ ਮਹੀਂ ਨੂੰ ਕੂਚ ਦਾ ਹੁਕਮ ਕੀਤਾ, ਤੰਗ ਤੋਬਰਾ ਨਫ਼ਰ ਨੇ ਕੱਸਿਆ ਸੀ

ਜਦੋਂ ਰੂਹ ਇਕਰਾਰ ਇਖ਼ਰਾਜ ਕੀਤਾ, ਤਦੋਂ ਜਾਇ ਕਲਬੂਤ ਵਿਚ ਧੱਸਿਆ ਸੀ
ਜਿਹੜੇ ਨਿਵੇਂ ਸੋ! ਉਹ ਹਜ਼ੂਰ ਹੋਏ, ਵਾਰਿਸਸ਼ਾਹ ਨੂੰ ਪੀਰ ਨੇ ਦੱਸਿਆ ਸੀ

੪੬੪

ਰਾਂਝਾ ਵਾਂਙ ਈਮਾਨ ਸ਼ਰਾਬੀਆਂ ਦੇ, ਜੁਦਾ ਹੋਇ ਕੇ ਪਿੰਡ ਥੀਂ ਹਾਰ ਰਹਿਆ
ਨੈਣਾਂ ਤੇਰਿਆਂ ਜੱਟ ਨੂੰ ਕਤਲ ਕੀਤਾ, ਚਾਕ ਹੋਇ ਕੇ ਖੋਲੀਆਂ ਚਾਰ ਰਹਿਆ
ਅੰਤ ਕੰਨ ਪੜਵਾਇ, ਫ਼ਕੀਰ ਹੋਇਆ, ਘੱਤ ਮੁੰਦਰਾਂ ਵਿਚ ਉਜਾੜ ਰਹਿਆ
ਉਸ ਵੜਨ ਨਾ ਮਿਲੇ, ਤੂੰ ਸਤਰਖ਼ਾਨੇ, ਥੱਕ ਹੁੱਟ ਕੇ ਅੰਤ ਨੂੰ ਹਾਰ ਰਹਿਆ
ਤੈਨੂੰ ਚਾਕ ਦੀ ਆਖਦਾ ਜੱਗ ਸਾਰਾ, ਇਵੇਂ ਉਸ ਨੂੰ ਮੇਹਣੇ ਮਾਰ ਰਹਿਆ
ਸ਼ੱਕਰ ਗੰਜ ਮਸਊਦ ਮੌਦੂਦ ਵਾਂਙੂ, ਉਹ ਨਫਸ ਤੇ ਹਿਰਸ ਨੂੰ ਮਾਰ ਰਹਿਆ
ਸਿੱਧਾ ਨਾਲ ਤੁਵੱਕਲੀ ਠੇਲ੍ਹ ਬੇੜਾ, ਵਾਰਿਸ ਵਿਚ ਡੁੱਬਾ, ਇਕੋ ਪਾਰ ਰਹਿਆ

੪੬੫

ਆਕੀ ਹੋ ਬੈਠੀ ਅਸੀਂ ਜੋਗੀੜੇ ਥੀਂ, ਜਾਹ ਲਾਇ ਲੈ, ਜ਼ੋਰ ਜੋ ਲਾਵਣਾ ਈ
ਅਸੀਂ ਹੁਸਨ 'ਤੇ ਹੋਏ ਮਗਰੂਰ ਬੈਠੇ, ਚਾਰੋ ਚਸ਼ਮ ਦਾ ਕਟਕ ਲੜਾਵਣਾ ਈ
ਲੱਖ ਜ਼ੋਰ ਤੂੰ ਲਾ ਜੋ ਲਾਵਨਾ ਏਂ, ਅਸੀਂ ਬੱਧਿਆ ਬਾਝ ਨਾ ਆਵਣਾ ਈ
ਸੁਰਮਾ ਅੱਖੀਆਂ ਦੇ ਵਿਚ ਪਾਵਣਾ ਹੀ, ਅਸਾਂ ਵੱਡਾ ਘੁਮੰਡ ਪਵਾਵਣਾ ਈ
ਰੁਖ ਦੇ ਕੇ ਯਾਰ ਭਤਾਰ ਤਾਈਂ, ਸੈਦਾ ਰਾਂਝੇ ਦੇ ਨਾਲ ਲੜਾਵਣਾ ਈ
ਠੰਢਾ ਹੋਏ ਬੈਠਾ ਸੈਦਾ ਵਾਂਗ ਦਹਿਸਿਰ, ਸੋਹਣੀ ਲੰਕ ਨੂੰ ਓਸ ਲੁਟਾਵਣਾ ਈ
ਰਾਂਝੇ ਕੰਨ ਪੜਾਇ ਕੇ ਜੋਗ ਲੀਤਾ, ਅਸਾਂ ਇਸ਼ਕ ਦਾ ਜੋਗ ਲੈ ਆਵਣਾ ਈ
ਵਾਰਿਸਸ਼ਾਹ ਉਹ ਬਾਗ਼ ਵਿਚ ਜਾ ਬੈਠੀ, ਹਾਸਲ ਬਾਗ ਦਾ ਅਸਾਂ ਲਿਆਵਣਾ ਈ

੪੬੬

ਆਕੀ ਹੋਇ ਕੇ ਖੇੜਿਆਂ ਵਿਚ ਵੜੀ ਏਂ, ਆਸ਼ਕ ਹੁਸਨ ਦੇ ਵਾਰਸੀ ਜੱਟੀਏ ਨੀ
ਪਿੱਛਾਂ ਅੰਤ ਨੂੰ ਦੇਵਣਾ ਹੋਏ ਜਿਸ ਨੂੰ, ਝੁੱਗਾ ਓਸ ਦਾ ਕਾਸ ਨੂੰ ਪੱਟੀਏ ਨੀ
ਜਿਹੜਾ ਵੇਖ ਕੇ ਮੁੱਖ ਨਿਹਾਲ ਹੋਵੇ, ਕੀਚੈ ਕਤਲ ਨਾ ਹਾਲ ਪਲਟੀਏ ਨੀ
ਇਹ ਆਸ਼ਕ ਵੇਲ ਅੰਗੂਰ ਦੀ ਏ, ਮੁੱਢੋਂ ਏਸ ਨੂੰ ਪੱਟ ਨਾ ਸੱਟੀਏ ਨੀ
ਇਹ ਜੋਬਨਾਂ ਨਿੱਤ ਨਾ ਹੋਵਣਾ ਹੀ, ਛਾਉਂ ਬੱਦਲਾਂ ਦੀ, ਜਾਣ ਜੱਟੀਏ ਨੀ
ਲੈ ਕੇ ਸੱਠ ਸਹੇਲੀਆਂ ਵਿਚ ਬੇਲੇ, ਨਿੱਤ ਢਾਂਵਦੀ ਸੈ ਉਹਨੂੰ ਢੱਟੀਏ ਨੀ
ਪਿਛਾ ਨਾਹਿ ਦਿੱਚੈ, ਸੱਚੇ ਆਸ਼ਕਾਂ ਨੂੰ, ਜੋ ਕੁਝ ਜਾਨ 'ਤੇ ਬਣੇ, ਸੋ ਕੱਟੀਏ ਨੀ
ਦਾਅਵਾ ਬੰਨ੍ਹੀਏ ਤਾਂ ਖੜੇ ਹੋਇ ਲੜੀਏ, ਤੀਰ ਮਾਰ ਕੇ ਆਪ ਨਾ ਛੱਪੀਏ ਨੀ
ਉੱਠ ਝੱਬਦੇ ਜਾਇ ਕੇ ਹੋ ਹਾਜ਼ਰ, ਇਹੇ ਕੰਮ ਨੂੰ ਢਿੱਲ ਨਾ ਘੱਤੀਏ ਨੀ
ਅੱਠੇ ਪਹਿਰ ਵਿਸਾਰੀਏ ਨਾਹੀਂ ਸਾਹਿਬ, ਕਦੇ ਹੋਸ਼ ਦੀ ਅੱਖ ਪਰੱਤੀਏ ਨੀ

ਜਿਨ੍ਹਾਂ ਕੌਂਤ ਭੁਲਾਇਆ, ਛੁੱਟੜਾਂ ਨੇ, ਲੱਖ ਮੌਲੀਆਂ ਮਹਿੰਦੀਆਂ ਘੱਤੀਏ ਨੀ
ਵਾਰਿਸ ਚਾਟ ਹਿਲਾਇਕੇ ਤੋਤੜ ਨੂੰ, ਪਿੱਛੋਂ ਕੰਕਰੀ ਰੋੜ ਨਾ ਘੱਤੀਏ ਨੀ

੪੬੭

ਜਿਵੇਂ ਮੁਰਸ਼ਦਾਂ ਪਾਸ ਜਾ ਦਹਿਣ ਤਾਲਬ, ਤਿਵੇਂ ਸਹਿਤੀ ਦੇ ਪਾਸ ਨੂੰ ਹੀਰ ਹੇਰੇ
ਕਰੀਂ ਸੱਭ ਤਕਸੀਰ ਮੁਆਫ ਸਾਡੀ, ਪੈਰੀਂ ਪਵਾਂ ਮਨਾਏਂ ਜੇ ਨਾਲ ਮੇਰੇ
ਬਖਸ਼ੇ ਨਿੱਤ ਗੁਨਾਹ ਖ਼ੁਦਾਇ ਸੱਚਾ, ਬੰਦੇ ਬਹੁਤ ਗੁਨਾਹ ਦੇ ਭਰੇ ਬੇੜੇ
ਵਾਰਿਸਸ਼ਾਹ ਮਨਾਵੜਾ ਅਸਾਂ ਆਂਦਾ, ਸਾਡੀ ਸੁਲ੍ਹਾ ਕਰਾਂਵਦਾ ਨਾਲ ਤੇਰੇ

੪੬੮

ਅਸਾਂ ਕਿਸੇ ਦੇ ਨਾਲ ਕੁਝ ਨਹੀਂ ਮਤਲਬ, ਸਰੋਪਾ ਲੈ ਖੁਸ਼ੀ ਹਾਂ ਹੋਇ ਰਹੇ
ਲੋਕਾਂ ਮਿਹਣੇ ਮਾਰ ਬੇਪਤੀ ਕੀਤੀ, ਮਾਰੇ ਸ਼ਰਮ ਦੇ ਅੰਦਰੇ ਰੋਇ ਰਹੇ
ਗੁਸੇ ਨਾਲ ਇਹ ਵਾਲ ਪੈਕਾਨ ਵਾਂਙੂ, ਸਾਡੇ ਜਿਸਮ ’ਤੇ ਤੀਰ ਖਲੋਇ ਰਹੇ
ਨੀਲ-ਮੱਟੀਆਂ ਵਿਚ ਡਬੋਇ ਰਹੇ, ਲੱਖ ਲੱਖ ਮੈਲੇ ਨਿਤ ਧੋਇ ਰਹੇ
ਵਾਰਿਸਸ਼ਾਹ ਨਾ ਸੰਗ ਨੂੰ ਰੰਗ ਆਵੇ, ਲੱਖ ਸੂਹੇ ਦੇ ਵਿੱਚ ਸਮੋਇ ਰਹੇ

੪੬੯

ਹੀਰ ਆਣ ਜਨਾਬ ਵਿਚ ਅਰਜ਼ ਕੀਤਾ, ਨਿਆਜ਼ਮੰਦੀਆਂ ਬਖਸ਼ ਮੈਂ ਗੋਲੀਆਂ ਨੀ
ਸਾਨੂੰ ਬਖਸ਼ ਗਨਾਹ ਤਕਸੀਰ ਸਾਰੀ, ਜੋ ਕੁਝ ਲੜਦਿਆਂ ਤੁਧ ਨੂੰ ਬੋਲੀਆਂ ਨੀ
ਹੱਛੀ ਪੀੜ-ਵੰਡਾਵੜੀ ਭੈਣ ਮੇਰੀ, ਤੈਥੋਂ ਵਾਰ ਸੁਟੀ ਘੋਲ ਘੋਲੀਆਂ ਨੀ
ਮੇਰਾ ਕੰਮ ਕਰ, ਮੁੱਲ ਲੈ ਬਾਝ ਦੰਮਾ; ਦੂਣਾ ਬੋਲ ਲੈ, ਜੋ ਕੁਝ ਬੋਲੀਆਂ ਨੀ
ਘਰ ਬਾਰ ਤੇ ਮਾਲ, ਜ਼ਰ, ਹੁਕਮ ਤੇਰਾ, ਸਭ ਤੇਰੀਆਂ, ਢਾਂਡੀਆਂ ਖੋਲੀਆਂ ਨੀ
ਮੇਰਾ ਯਾਰ ਆਇਆ ਚਲ ਵੇਖ ਆਈਏ; ਪਈ ਮਾਰਦੀ ਸੈਂ ਨਿੱਤ ਬੋਲੀਆਂ ਨੀ
ਜਿਸ ਨੇ ਜ਼ਾਤ ਸਿਫਾਤ ਚੁਧਰਾਈ ਛੱਡੀ, ਮੇਰੇ ਵਾਸਤੇ ਚਾਰੀਆਂ ਖੋਲੀਆਂ ਨੀ
ਜਿਹੜਾ ਮੁੱਢ ਕਦੀਮ ਦਾ ਯਾਰ ਮੇਰਾ, ਜਿਸ ਚੂੰਡੀਆਂ ਕਵਾਰ ਦੀਆਂ ਖੋਲ੍ਹੀਆਂ ਨੀ
ਵਾਰਿਸਸ਼ਾਹ ਗੁਮਾਨ ਦੇ ਨਾਲ ਬੈਠਾ, ਨਾਹੀ ਬੋਲਦਾ ਮਾਰਦਾ ਬੋਲੀਆਂ ਨੀ

੪੭੦

ਪਿਆ ਲਾਨ੍ਹਤੋਂ ਤੌਕ ਸ਼ੈਤਾਨ ਦੇ ਗਲ, ਉਹਨੂੰ ਰੱਬ ਨਾ ਅਰਸ਼ ’ਤੇ ਚਾੜ੍ਹਨਾ ਏ
ਝੂਠ ਬੋਲ ਕੇ ਜਿਨਾਂ ਵਿਆਜ ਖਾਧੇ, ਤਿਨ੍ਹਾਂ ਵਿੱਚ ਬਹਿਸ਼ਤ ਕੀ ਵਾੜਨਾ ਏ
ਅਸੀ ਜੀਂਵਦੇ ਮੇਲ ਚੁਕਾਇ ਬੈਠੇ, ਵੱਤ ਕਰਾਂ ਨਾ ਸੀਵਣਾ ਪਾੜਨਾ ਏ
ਸਾਨੂੰ ਮਾਰ ਲੈ ਭਈਅੜਾ-ਪਿੱਟੀਆਂ ਨੂੰ, ਚਾੜ੍ਹ-ਸੀਖ ਉੱਤੇ ਜੇ ਤੂੰ ਚਾੜ੍ਹਨਾ ਏ
ਅੱਗੇ ਜੋਗੀ ਤੋਂ ਮਾਰ ਕਰਾਈਆ ਈ, ਹੁਣ ਹੋਰ ਕੀ ਪੜਤਨਾ ਪਾੜਨਾ ਏ

ਘਰ ਬਾਰ ਥੀਂ ਚਾਇ ਜਵਾਬ ਦਿੱਤੋ, ਹੁਣ ਆਖ ਕੀ ਸੱਚ ਨਤਾਰਨਾ ਏ
ਮੇਰੇ ਨਾਲ ਨਾ ਵਾਰਿਸਾ ਬੋਲ ਐਵੇਂ, ਮਤਾਂ ਹੋਇ ਜਾਇ ਕੋਈ ਕਾਰਨਾ ਏ

੪੭੧

ਆ ਸਹਿਤੀਏ ਵਾਸਤਾ ਰੱਬ ਦਾ ਈ, ਨਾਲ ਭਾਬੀਆਂ ਮਿੱਠੜਾ ਬੋਲੀਏ ਨੀ
ਹੋਵੀਂ ਪੀੜ-ਵੰਡਾਵੜੀ ਸੁਹਦਿਆਂ ਦੀ, ਜ਼ਹਿਰ ਬਿਸੀਅਰਾਂ ਵਾਂਗ ਨਾ ਘੋਲੀਏ ਨੀ
ਕੰਮ ਬੰਦ ਹੋਵੇ ਪਰਦੇਸੀਆਂ ਦਾ, ਨਾਲ ਮਿਹਰ ਦੇ ਉਨ੍ਹਾਂ ਨੂੰ ਖੋਲ੍ਹੀਏ ਨੀ
ਤੇਰੇ ਜੇਹੀ ਨਿਨਾਣ ਹੋ ਮੇਲ-ਕਰਨੀ, ਜੀਊ ਜਾਨ ਵੀ ਉਸ ਤੋਂ ਘੋਲੀਏ ਨੀ
ਜੋਗੀ ਚਲ ਮਨਾਈਏ ਬਾਗ਼ ਵਿੱਚੋਂ, ਹੱਥ ਬੰਨ੍ਹ ਕੇ ਮਿੱਠੜਾ ਬੋਲੀਏ ਨੀ
ਜੋ ਕੁਝ ਕਹੇ ਸੋ 'ਤੇ ਮੰਨ ਲਈਏ, ਗ਼ਮੀ ਸ਼ਾਦੀਉਂ ਮੂਲ ਨਾ ਡੋਲੀਏ ਨੀ
ਚੱਲ ਨਾਲ ਮੇਰੇ ਜੀਵੇਂ ਭਾਗ-ਭਰੀਏ, ਮੇਲ ਕਰਨੀਏ! ਵਿਚ-ਵਿਚੋਲੀਏ ਨੀ
ਵਾਰਿਸ ਮੇਰਾ ਤੇ ਰਾਂਝੇ ਦਾ ਮੇਲ ਹੋਏ, ਖੰਡ ਦੁੱਧ ਦੇ ਵਿੱਚ ਚਲ ਘੋਲੀਏ ਨੀ

੪੭੨

ਜਿਵੇਂ ਸੁਬ੍ਹਾ ਦੀ ਕਜ਼ਾ ਨਮਾਜ਼ ਹੁੰਦੀ, ਰਾਜ਼ੀ ਹੋਇ ਇਬਲੀਸ ਵੀ ਨੱਚਦਾ ਏ
ਤਿਵੇਂ ਸਹਿਤੀ ਦੇ ਜੀਊ ਵਿਚ ਖੁਸ਼ੀ ਹੋਈ, ਜੀਕੂੰ ਰੰਨ ਦਾ ਛੱਲੜਾ ਕੱਚ ਦਾ ਏ
ਜਾਹ ਬਖ਼ਸ਼ਿਆ ਸਭ ਗੁਨਾਹ ਤੇਰਾ, ਤੈਨੂੰ ਇਸ਼ਕ ਕਦੀਮ ਤੋਂ ਸੱਚ ਦਾ ਏ
ਵਾਰਿਸਸ਼ਾਹ ਚਲ ਯਾਰ ਮਨਾਇ ਆਈਏ, ਏਥ ਨਵਾਂ ਅਖਾੜਰਾ ਮੱਚਦਾ ਏ

੪੭੩

ਸਹਿਤੀ ਖੰਡ ਮਲਾਈ ਦੇ ਥਾਲ ਭਰਿਆ, ਚਾਇ ਕਪੜੇ ਵਿੱਚ ਲੁਕਾਇਆ ਈ
ਜਿਹਾ ਵਿੱਚ ਨਮਾਜ਼ ਵਿਸ਼ਵਾਸ ਗ਼ੈਬੋਂ, ਅਜ਼ਾਜ਼ੀਲ ਬਣਾਇ ਲੈ ਆਇਆ ਈ
ਉੱਤੇ ਪੰਜ ਰੁਪਈਏ ਸੂ ਰੋਕ ਰੱਖੇ, ਜਾਇ ਫ਼ਕਰ ਤੇ ਫੇਰੜਾ ਪਾਇਆ ਈ
ਜਦੋਂ ਆਂਵਦੀ ਜੋਗੀ ਨੇ ਉਹ ਡਿੱਠੀ, ਪਿੱਛਾਂ ਆਪਣਾ ਮੁੱਖ ਭਵਾਇਆ ਈ
ਅਸਾਂ ਰੂਹਾਂ ਬਹਿਸ਼ਤੀਆਂ ਬੈਠੀਆਂ ਨੂੰ, ਤਾਉ ਦੋਜ਼ਖੇ ਦਾ ਕਿਥੋਂ ਆਇਆ ਈ
ਤਲਬ ਮੀਂਹ ਤੇ ਵੱਗਿਆ ਆਣ ਝੱਖੜ, ਯਾਰੋ ਆਖ਼ਰੀ ਦੌਰ ਹੁਣ ਆਇਆ ਈ
ਸਹਿਤੀ ਬੰਨ੍ਹ ਕੇ ਹੱਥ ਸਲਾਮ ਕੀਤਾ, ਅੱਗੋਂ ਮੂਲ ਜਵਾਬ ਨਾ ਆਇਆ ਈ
ਆਮਿਲ, ਚੋਰ ਤੇ ਚੌਧਰੀ ਜੱਟ ਹਾਕਮ, ਵਾਰਿਸਸ਼ਾਹ ਨੂੰ ਰੱਬ ਵਿਖਾਇਆ ਈ

੪੭੪

ਜਦੋਂ ਖ਼ਲਕ ਪੈਦਾ ਕੀਤੀ ਰੱਬ ਸੱਚੇ, ਬੰਦਿਆਂ ਵਾਸਤੇ ਇਹ ਕੀਤੇ ਸਭ ਪਸਾਰੇ
ਰੰਨ, ਛੋਕਰੇ, ਜਿੰਨ, ਸ਼ੈਤਾਨ, ਰਾਵਲ, ਕੁੱਤਾ ਕੁੱਕੜੀ, ਬੱਕਰੀ, ਉੱਠ ਸਾਰੇ
ਏਹਾ ਮੂਲ ਫ਼ਸਾਦ ਦੇ ਹੋਏ ਪੈਦਾ, ਜਿਨ੍ਹਾਂ ਸੱਭ ਜਗਤ ਦੇ ਮੂਲ ਮਾਰੇ

ਆਦਮ ਕੱਢ ਬਹਿਸ਼ਤ ਥੀਂ ਖ਼ੁਵਾਰ ਕੀਤਾ, ਇਹ ਡਾਇਣਾਂ ਧੁਰੋਂ ਹੀ ਕਰਨ ਕਾਰੇ
ਇਹ ਕਰਨ ਫ਼ਕੀਰ ਚਾ ਰਾਜਿਆਂ ਨੂੰ, ਇਨ੍ਹਾਂ ਰਾਵੜਾਂ-ਜ਼ਾਦੜੇ ਸਭ ਮਾਰੇ
ਵਾਰਿਸਸ਼ਾਹ ਜੋ ਹੁਨਰ ਵਿਚ ਸਭ ਮਰਦਾਂ, ਅਤੇ ਮਹਿਰੀਆਂ ਵਿਚ ਨੇ ਐਬ ਭਾਰੇ

੪੭੫

ਸਹਿਤੀ ਆਖਿਆ ਪੇਟ ਖ਼ੁਵਾਰ ਕੀਤਾ, ਕਣਕ ਖਾਇ ਬਹਿਸ਼ਤ ਥੀਂ ਕੱਢਿਆ ਈ
ਆਇ ਮੈਲ ਤਾਂ ਜੰਨਤੋਂ ਮਿਲਣ ਧੱਕੇ, ਰੱਸਾ ਆਸ ਉਮੈਦ ਦਾ ਵੱਢਿਆ ਈ
ਆਖ ਰਹੇ ਫ਼ਰੇਸ਼ਤੇ ਕਣਕ ਦਾਣਾ, ਨਹੀਂ ਖਾਵਣਾ ਹੁਕਮ ਕਰ ਛੱਡਿਆ ਈ
ਸਗੋਂ ਆਦਮੇਂ ਹਵਾ ਨੂੰ ਖ਼ੁਵਾਰ ਕੀਤਾ, ਸਾਥ ਉਸ ਦਾ ਏਸ ਨਾ ਛੱਡਿਆ ਈ
ਫੇੜੇ ਮਰਦ ਤੇ ਸੌਂਪਦਾ ਤ੍ਰੀਮਤਾਂ ਨੂੰ, ਮੂੰਹ ਝੂਠ ਦਾ ਕਾਸ ਨੂੰ ਟੱਡਿਆ ਈ
ਮਰਦ ਚੋਰ ਤੇ ਠੱਗ ਜਵਾਰੀਏ ਨੇ, ਸਾਥ ਬੁਰੇ ਦੇ ਨਰਾਂ ਦਾ ਲੱਦਿਆ ਈ
... ... ... ... ... ... ... ... ... ... ... ... ... ... ... ... ...
ਵਾਰਿਸਸ਼ਾਹ ਇਹ ਤ੍ਰੀਮਤਾਂ ਖਾਣ ਰਹਿਮਤ, ਪੈਦਾ ਜਿਨ੍ਹਾਂ ਜਹਾਨ ਕਰ ਛੱਡਿਆ ਈ

੪੭੬

ਰੰਨਾਂ ਦਹਿਸਿਰੇ ਨਾਲ ਕੀ ਗਾਹ ਕੀਤਾ, ਰਾਜੇ ਭੋਜ ਨੂੰ ਦੇਣ ਲਗਾਮੀਆਂ ਨੀ
ਸਿਰਕੱਪ ਤੇ ਨਾਲ ਸਲਵਾਹਨੇ ਦੇ, ਵੇਖ ਰੰਨਾਂ ਨੇ ਕੀਤੀਆਂ ਖ਼ਾਮੀਆਂ ਨੀ
ਮਰਦ ਹੈਣ ਸੋ ਰੱਖਦੇ ਹੇਠ ਸੋਟੇ, ਜਿਹ ਚਾੜ੍ਹੀਆਂ ਨੇ ਇਹਨਾਂ ਕਾਮੀਆਂ ਨੀ
ਵਾਰਿਸ ਨਹੀਂ ਦਾੜ੍ਹੀ ਕੰਨ ਨੱਕ ਪਾਟੇ, ਕੌਣ ਭਰੇਗਾ ਤਿੰਨਾਂ ਦੀਆਂ ਹਾਮੀਆਂ ਨੀ

੪੭੭

ਜਿਸ ਮਰਦ ਨੂੰ ਸ਼ਰਮ ਨਾ ਹੋਏ ਗ਼ੈਰਤ, ਉਸ ਮਰਦ ਥੀਂ ਚੰਗੀਆਂ ਤੀਵੀਆਂ ਨੇ
ਘਰ ਵਸਦੇ ਔਰਤਾਂ ਨਾਲ ਸੋਹਣ, ਸ਼ਰਮਵੰਦ ਤੇ ਸਤਰ ਦੀਆਂ ਬੀਵੀਆਂ ਨੇ
ਇਕ ਹਾਲ ਵਿਚ ਮਸਤ ਘਰ ਬਾਰ ਅੰਦਰ, ਇਕ ਹਾਰ ਸ਼ਿੰਗਾਰ ਵਿੱਚ ਖੀਵੀਆਂ ਨੇ
ਵਾਰਿਸਸ਼ਾਹ ਹਯਾਉ ਦੇ ਨਾਲ ਅੰਦਰ, ਅੱਖੀਂ ਹੇਠ ਜ਼ਿਮੀਨ ਦੇ ਸੀਵੀਆਂ ਨੇ

੪੭੮

ਵਫ਼ਾਦਾਰ ਨਾ ਰੰਨ ਜਹਾਨ ਉੱਤੇ, ਪੈਂਦੀ ਸ਼ੇਰ ਦੇ ਨੱਕ ਵਿਚ ਨੱਥ ਨਾਹੀਂ
ਗੱਧਾ ਨਹੀਂ ਕੁਲੱਦ, ਮਨਖੱਟ ਖੰਜਾ, ਅਤੇ ਖ਼ੁਸਰਿਆਂ ਦੀ ਕਾਈ ਕੱਥ ਨਾਹੀਂ
ਨਾਮਰਦ ਦੀ ਵਾਰ ਨਾ ਕਿਸੇ ਗਾਂਵੀਂ, ... ... ... ... ... ... ... ...
ਜੋਗੀ ਨਾਲ ਨਾ ਰੰਨਾਂ ਦਾ ਦੂਹੇ ਟੂਣਾ, ਜ਼ੋਹ ਨਈਂ ਦਾ ਚੜ੍ਹੇ ਅਗੱਥ ਨਾਹੀਂ
ਯਾਰੀ ਸੋਂਹਦੀ ਨਾਹੀ ਸੋਹਾਗਣਾ ਨੂੰ, ਰੰਡੀ ਰੰਨ ਨੂੰ ਸੋਂਹਦੀ ਨੱਥ ਨਾਹੀਂ

ਵਾਰਿਸਸ਼ਾਹ ਉਹ ਆਪ ਹੈ ਕਰਨਹਾਰਾ, ਇਹਨਾਂ ਬੰਦਿਆਂ ਦੇ ਕਾਈ ਹੱਥ ਨਾਹੀਂ

੪੭੯

ਮੀਆਂ ਤ੍ਰੀਮਤਾਂ ਨਾਲ ਵਿਆਹ ਸੋਹਣ, ਅਤੇ ਮਰਨ ਦੇ ਸੋਂਹਦੇ ਵੈਣ ਮੀਆਂ
ਘਰ ਬਾਰ ਦੀ ਜ਼ੇਬ ਤੇ ਹੈਣ ਜ਼ੀਨਤ, ਨਾਲ ਤ੍ਰੀਮਤਾਂ ਸਾਕ ਤੇ ਸੈਣ ਮੀਆਂ
ਇਹ ਤ੍ਰੀਮਤਾਂ ਸੇਜ ਦੀਆਂ ਆਰਸੀ ਨੇ, ਅਤੇ ਦਿਲਾਂ ਦੀਆਂ ਦੇਣ ਤੇ ਲੈਣ ਮੀਆਂ
ਵਾਰਿਸਸ਼ਾਹ ਇਹ ਜੋਰੂਆਂ ਜੋੜਦੀਆਂ ਨੇ,ਅਤੇ ਮਹਿਰੀਆਂ ਮਹਿਰ ਦੀਆਂ ਹੈਣ ਮੀਆਂ

੪੮੦

ਸੱਚ ਆਖ ਰੰਨੇ ਕੇਹੀ ਧੁੰਮ ਚਾਈਆ, ਤੁਸਾਂ ਭੋਜ ਵਜ਼ੀਰ ਨੂੰ ਕੁੱਟਿਆ ਜੇ
ਦਹਿਸਿਰ ਮਾਰਿਆ ਭੇਤ ਘਰੋਗੜੇ ਦੇ ਸਣੇ ਲੰਕ ਦੇ ਉਸ ਨੂੰ ਪੁੱਟਿਆ ਜੇ
ਕੈਰੋਂ ਪਾਂਡਵਾਂ ਦੇ ਕਟਕ ਕਈ ਖੂਹਣੀ, ਮਾਰੇ ਤੁਸਾਂ ਦੇ ਸਭ ਨਿਖੁੱਟਿਆ ਜੇ
ਕਤਲ ਹੋਏ ਇਮਾਮ ਕਰਬਲਾ ਅੰਦਰ, ਮਾਰ ਦੀਨ ਦਿਆਂ ਵਾਰਸਾਂ ਸੁੱਟਿਆ ਜੇ
ਜੋ ਕ ਸ਼ਰਮ ਹਯਾਉ ਦਾ ਆਦਮੀ ਸੀ, ਜਾਨ ਮਾਲ ਥੋਂ ਉਸ ਨੂੰ ਪੁੱਟਿਆ ਜੇ
ਵਾਰਿਸਸ਼ਾਹ ਫ਼ਕੀਰ ਤਾਂ ਨੱਸ ਆਇਆ, ਪਿੱਛਾ ਇਸ ਦਾ ਆਣ ਕਿਉਂ ਖੁੱਟਿਆ ਜੇ

੪੮੧

ਤੈਨੂੰ ਵੱਡਾ ਹੰਕਾਰ ਹੈ ਜੋਬਨੇ ਦਾ, ਖ਼ਾਤਰ ਤਲੇ ਨਾ ਕਿਸੇ ਨੂੰ ਲਿਆਵਨਾ ਹੈਂ
ਜਿਨ੍ਹਾਂ ਜਾਇਉਂ ਤਿਨ੍ਹਾਂ ਦੇ ਨਾਉਂ ਰੱਖੇ, ਵੱਡਾ ਆਪ ਨੂੰ ਗੌਸ ਸਦਾਵਨਾ ਹੈਂ
ਹੋਣ ਤ੍ਰੀਮਤਾਂ ਨਹੀਂ, ਤਾਂ ਜੱਗ ਮੁੱਕੇ, ਵੱਤ ਕਿਸੇ ਨੇ ਜੱਗ ਨਾ ਆਵਨਾ ਹੈਂ
ਅਸਾਂ ਚਿੱਠੀਆਂ ਘੱਲ ਸਦਾਇਆ ਸੈਂ, ਸਾਥੋਂ ਆਪਣਾ ਆਪ ਛੁਪਾਵਨਾ ਹੈਂ
ਕਰਾਮਾਤ ਤੇਰੀ ਅਸਾਂ ਢੂੰਡ ਡਿੱਠੀ, ਐਵੇਂ ਸ਼ੇਖੀਆਂ ਪਿਆ ਜਗਾਵਨਾ ਹੈਂ
ਚਾਕ ਸੱਦ ਕੇ ਬਾਗ ਥੀਂ ਕੱਢ ਛੱਡੂੰ, ਹੁਣੇ ਹੋਰ ਕੀ ਮੂੰਹੋਂ ਅਖਾਵਨਾ ਹੈਂ
ਅੰਨ ਖਾਵਣਾ ਰੱਜ ਕੇ ਗਧੇ ਵਾਂਗੂੰ, ਕਦੇ ਸ਼ੁਕਰ ਬਜਾ ਨਾ ਲਿਆਵਨਾ ਹੈਂ
... ... ... ... ... ... ... ... ... ... ... ... ... ... ... ... ...
ਛੱਡ ਬੰਦਗੀ ਚੋਰਾਂ ਦੇ ਚਲਨ ਫੜਿਉ, ਵਾਰਿਸਸ਼ਾਹ ਤੂੰ ਕੌਣ ਸਦਾਵਨਾ ਹੈਂ

੪੮੨

ਬਾਗ ਛੱਡ ਗਏ ਗੋਪੀ ਚੰਦ ਜੇਹੇ, ਫ਼ਰਊਨ ਸ਼ੱਦਾਦ ਕਹਾਇ ਗਿਆ
ਨੌਸ਼ੀਰਵਾਂ ਛੱਡ ਬਗਦਾਦ ਟੁਰਿਆ, ਉਹ ਵੀ ਆਪਣੀ ਵਾਰ ਲੰਘਾਇ ਗਿਆ
ਆਦਮ ਛੱਡ ਬਹਿਸ਼ਤ ਤੇ ਬਾਗ ਟੁਰਿਆ, ਭੁੱਲੇ ਵਿੱਸਰੇ ਕਣਕ ਨੂੰ ਖਾਇ ਗਿਆ
ਫਰਊਨ ਖੁਦਾਇ ਕਹਾਇ ਕੇ ਤੇ, ਮੂਸਾ ਨਾਲ ਉਸ਼ਟੰਡ ਜ਼ਗਾਇ ਗਿਆ
ਨਮਰੂਦ ਸ਼ੱਦਾਦ ਜਹਾਨ ਉੱਤੇ, ਦੋਜ਼ਖ ਅਤੇ ਬਹਿਸ਼ਤ ਬਣਾਇ ਗਿਆ
ਕਾਰੂੰ ਕੱਠਿਆਂ ਜ਼ਰਾਂ ਨੂੰ ਮੇਲ ਕੇ ਤੇ, ਬੰਨ੍ਹ ਸਿਰੇ 'ਤੇ ਪੰਡ ਉਠਾਇ ਗਿਆ

ਮਾਲ ਦੌਲਤਾਂ ਹੁਕਮ ਤੇ ਸ਼ਾਨ ਸ਼ੌਕਤ, ਮਹਿਖਾਸਰੋਂ ਇਦ ਲੁਟਾਇ ਗਿਆ
ਸੁਲੇ ਮਾਨ ਸਿਕੰਦਰੋਂ ਲਾਦਿ ਸੱਭੇ, ਤਿਹਾਂ ਲੋਆਂ ਤੇ ਹੁਕਮ ਚਲਾਇ ਗਿਆ
ਉਹ ਵੀ ਏਸ ਜਹਾਨ ਤੇ ਰਹਿਉ ਨਾਹੀਂ, ਜਿਹੜਾ ਆਪ ਖੁਦਾਇ ਕਹਾਇ ਗਿਆ

.......................................................................

ਤੇਰੇ ਜਿਹੀਆਂ ਕਿਤਨੀਆਂ ਹੋਈਆਂ ਨੇ, ਤੈਨੂੰ ਚਾਉ ਕੀ ਬਾਗ ਦਾ ਆਇ ਗਿਆ
ਵਾਰਿਸਸ਼ਾਹ ਉਹ ਆਪ ਹੈ ਕਰਨ-ਕਾਰਨ, ਸਿਰ ਬੰਦਿਆਂ ਦੇ ਗਿਲਾ ਆਇ ਗਿਆ

੪੯੩

ਪੰਡ ਝਗੜਿਆਂ ਦੀ ਕਿਹੀ ਖੋਲ੍ਹ ਬੈਠੋਂ, ਵੱਡਾ ਮਹਿਜਰੀ ਘੰਡ ਲਟ-ਬਾਵਲਾ ਵੇ
ਅਸਾਂ ਇਕ ਰਸਾਲ ਹੈ ਤੁੱਧ ਆਂਦੀ, ਭਲਾ ਦਸ ਖਾਂ ਕਿਹੜੀ ਆ ਰਾਵਲਾ ਵੇ
ਉੱਤੇ ਰੱਖਿਆ ਕੀ ਹੈ ਨਜ਼ਰ ਤੇਰੀ, ਗਿਣੇਂ ਆਪ ਨੂੰ ਬਹੁਤ ਉਤਾਵਲਾ ਵੇ
ਦਸੇ ਬਿਨਾਂ ਨਾ ਜਾਪਦੀ ਜ਼ਾਤ ਭੈੜੀ, ਛੜੇ ਬਿਨਾਂ ਨਾ ਥੀਂਵਦਾ ਚਾਵਲਾ ਵੇ
ਕੀ ਰੋਕ ਹੈ ਕਾਸਦੀ ਇਹ ਬਾਸਨ, ਸਾਨੂੰ ਦਸ ਖਾਂ ਸੋਹਣਿਆਂ ਸਾਵਲਾ ਵੇ
ਸਹਿਜ ਨਾਲ ਸਭ ਕੰਮ ਨਿਬਾਹ ਹੁੰਦੇ,' ਵਾਰਿਸਸ਼ਾਹ ਨਾ ਹੋ ਉਤਾਵਲਾ ਵੇ

੪੯੪

ਕਰਾਮਾਤ ਹੈ ਕਹਿਰ ਦਾ ਨਾਉਂ ਰੰਨੇ, ਕਿਹਾ ਘੱਤਿਆ ਆਣ ਵਸੂਰਿਆ ਈ
ਕਰੇਂ ਚਾਵੜਾਂ ਚਿੱਘੜਾਂ ਨਾਲ ਮਸਤੀ, ਅੱਜ ਤੀਕ ਅਵਾਣ ਨੂੰ ਘੂਰਿਆ ਈ
ਫ਼ਕਰ ਆਖਸਣ ਸੋਈ ਕੁਝ ਰੱਬ ਕਰਸੀ, ਐਵੇਂ ਜੋਗੀ ਨੂੰ ਚਾਇ ਵਡੂਰਿਆ ਈ
ਵਾਰਿਸ ਪੰਜ ਪੈਸੇ ਨਾਲ ਰੋਕ ਧਰਿਉ, ਖੰਡ ਚਾਵਲਾਂ ਦਾ ਥਾਲ ਪੂਰਿਆ ਈ

੪੯੫

ਮਗਰ ਤਿੱਤਰਾਂ ਦੇ ਅੰਨ੍ਹਾਂ ਬਾਜ਼ ਛੁੱਟੇ, ਜਾਇ ਚਿੰਮੜੇ ਦਾਂਦ ਪਤਾਲੂਆਂ ਨੂੰ
ਅੰਨ੍ਹਾਂ ਘੱਲਿਆ ਅੰਬ ਅਨਾਰ ਵੇਖਣ, ਜਾਇ ਚਿੰਮੜੇ ਤੂਤ ਸੰਮ੍ਹਾਲੂਆਂ ਨੂੰ
ਘੱਲਿਆ ਫੁੱਲ ਗੁਲਾਬ ਦੇ ਤੋੜਨੇ ਨੂੰ, ਜਾ ਲੱਗਾ ਏ ਲੈਣ ਕਚਾਲੂਆ ਨੂੰ
ਅੰਨ੍ਹਾਂ ਮੂਹਰੀ ਲਾਇਆ ਕਾਫ਼ਲੇ ਦਾ, ਲੁਟਵਾਇਸੀ ਸਾਥ ਦਿਆਂ ਚਾਲੂਆਂ ਨੂੰ
ਖੱਚਰਪਵਾਂ ਦੇ ਚਾਵੜੇ ਕਰਨ ਲੱਗੋਂ, ਅਸਾਂ ਫਾਟਿਆਂ ਕੁੱਟਿਆ ਚਾਲੂਆਂ ਨੂੰ
ਵਾਰਿਸਸ਼ਾਹ ਤੰਦੂਰ ਵਿਚ ਢੱਬ ਬੈਠਾ, ਕਮਲਾ ਘੱਲਿਆ ਰੰਗਣੇ ਸਾਲੂਆਂ ਨੂੰ

੪੯੬

ਜਾਹ ਖੋਲ੍ਹ ਕੇ ਵੇਖ ਜੋ ਸਿਦਕ ਆਵੀ, ਕਿਹਾ ਸ਼ੱਕ ਦਿਲ ਆਪਣੇ ਪਾਇਉ ਨੀ
ਕਿਹਾ ਅਸਾਂ ਸੋ ਰੱਬ ਤਹਿਕੀਕ ਕਰਸੀ, ਕਿਹਾ ਆਇ ਕੇ ਮਗਜ਼ ਖਪਾਇਓ ਈ
ਜਾਹ ਵੇਖ ਜੋ ਵਸਵਸਾ ਦੂਰ ਹੋਈ, ਕਿਹਾ ਡੌਰੂੜਾ ਆਣ ਵਜਾਇਓ ਈ

ਸ਼ੱਕ ਮਿੱਟੀ ਜੇ ਥਾਲ ਨੂੰ ਖੋਲ੍ਹ ਵੇਖੇਂ, ਵਾਰਿਸ ਮਕਰ ਕੀ ਆਣ ਫੈਲਾਇਓ ਈ

੪੮੭

ਸਹਿਤੀ ਖੋਲ੍ਹ ਕੇ ਥਾਲ ਜਾਂ ਧਿਆਨ ਕੀਤਾ, ਖੰਡ ਚਾਵਲਾਂ ਦਾ ਥਾਲ ਹੋਇ ਗਿਆ
ਛੁੱਟਾ ਤੀਰ ਫ਼ਕੀਰ ਦੇ ਮੁਅਜਜ਼ੇ ਦਾ, ਵਿਚੋਂ ਕੁਫ਼ਰ ਦਾ ਜੀਉ ਪਰੋਇ ਗਿਆ
ਜਿਹੜਾ ਚੱਲਿਆ ਨਿਕਲ ਯਕੀਨ ਆਹਾ; ਕਰਾਮਾਤ ਨੂੰ ਵੇਖ ਖਲੋਇ ਗਿਆ
ਗਰਮ ਗ਼ਜ਼ਬ ਦੀ ਆਤਸ਼ ਆਬ ਆਹਾ, ਬਰਫ ਕਸ਼ਫ ਦੀ ਨਾਲ ਸਮੋਇ ਗਿਆ
ਜਿਸ ਨਾਲ ਫ਼ਕੀਰਾਂ ਦੇ ਅੜੀ ਬੱਧੀ, ਉਹ ਆਪਣਾ ਆਪ ਵਿਗੋਇ ਗਿਆ
ਐਵੇਂ ਡਾਢਿਆਂ ਮਾੜਿਆਂ ਕਿਹਾ ਲੇਖਾ, ਉਸ ਖੋਹ ਲਿਆ, ਉਹ ਰੋਇ ਗਿਆ
ਮਰਨ ਵਕਤ ਹੋਇਆ ਸੱਭੋ ਖ਼ਤਮ ਲੇਖਾ, ਜੋ ਕੋ ਜੰਮਿਆਂ ਝੋਵਣੇ ਝੋਇ ਗਿਆ
ਵਾਰਿਸਸ਼ਾਹ ਜੋ ਕੀਮੀਆ ਨਾਲ ਭਿਟਿਆ; ਸੋਨਾ ਤੁਰਤ ਹੀ ਤਾਂਬਿਓਂ ਹੋਇ ਗਿਆ

੪੮੮

ਹੱਥ ਬੰਨ੍ਹ ਕੇ ਬੇਨਤੀ ਕਰੇ ਸਹਿਤੀ, ਦਿਲ ਜਾਨ ਥੋਂ ਚੇਲੜੀ ਤੇਰੀਆਂ ਮੈਂ
ਕਰਾਂ ਬਾਂਦੀਆਂ ਵਾਂਗ ਬਜਾ ਖ਼ਿਦਮਤ, ਨਿੱਤ ਪਾਉਂਦੀ ਰਹਾਂਗੀ ਫੇਰੀਆਂ ਮੈਂ
ਪੀਰ ਸੱਚ ਦਾ ਅਸਾਂ ਤਹਿਕੀਕ ਕੀਤਾ, ਦਿਲ ਜਾਨ ਥੀਂ ਚੇਲੀਆਂ ਤੇਰੀਆਂ ਮੈਂ
ਕਰਾਮਾਤ ਤੇਰੀ ਉੱਤੇ ਸਿਦਕ ਬੱਧਾ, ਤੇਰੇ ਕਸ਼ਫ਼ ਦੇ ਹੁਕਮ ਨੇ ਘੇਰੀਆਂ ਮੈਂ
ਸਾਡੀ ਜਾਨ ਤੇ ਮਾਲ ਹੈ ਹੀਰ ਤੇਰੀ, ਨਾਲ ਸਣੇ ਸਹੇਲੀਆਂ ਤੇਰੀਆਂ ਮੈਂ
ਅਸਾਂ ਕਿਸੇ ਦੀ ਗੱਲ ਨਾ ਕਦੇ ਮੰਨੀ, ਤੇਰੇ ਇਸਮ ਦੇ ਹੁੱਬ ਦੀ ਫੇਰੀਆਂ ਮੈਂ
ਇਸ ਫ਼ਕਰ ਅੱਲਾਹ ਦਾ ਰੱਖ ਤੱਕਵਾ, ਹੋਰ ਢਾਹ ਬੈਠੀ ਸੱਭਾ ਢੇਰੀਆਂ ਮੈਂ
ਪੂਰੀ ਨਾਲ ਹਿਸਾਬ ਨਾ ਹੋਇ ਸੱਕਾਂ, ਵਾਰਿਸਸ਼ਾਹ ਕੀ ਕਰਾਂਗੀ ਸ਼ੇਰੀਆਂ ਮੈਂ

੪੮੯

ਘਰ ਆਪਣੇ ਵਿੱਚ ਚਵਾਇ ਕਰ ਕੇ, ਆਖ ਨਾਗਣੀ ਵਾਂਗ ਕਿਉਂ ਸ਼ੂਕੀਏਂ ਨੀ
ਨਾਲ ਜੋਗੀਆਂ ਮੋਰਚਾ ਲਾਇਓ ਹੀ, ਰੱਜੇ ਜੱਟ ਵਾਂਙੂ ਵੱਡੀ ਫੂਕੀਏਂ ਨੀ
ਜਦੋਂ ਬੰਨ੍ਹ ਝੇੜੇ ਥੱਕ ਹੁੱਟ ਰਹੀਏਂ, ਜਾਇ ਪਿੰਡ ਦੀਆਂ ਰੰਨਾ ਤੇ ਕੂਕੀਏਂ ਨੀ
ਕੱਢ ਗਾਲੀਆਂ ਸਣੇ ਰਬੇਲ ਬਾਂਦੀ ਘਿੰਨ ਮੋਹਲੀਆਂ ਅਸਾਂ ਤੇ ਘੂਕੀਏਂ ਨੀ
ਭਲੋ ਭਲੀ ਜਾਂ ਡਿੱਠੋ ਈ ਆਸ਼ਕਾਂ ਦੀ, ਵਾਂਗ ਕੁੱਤੀਆਂ ਆਣ ਕੇ ਚੂਕੀਏਂ ਨੀ
ਵਾਰਿਸਸ਼ਾਹ ਥੀਂ ਪੁੱਛ ਲੈ ਬੰਦਗੀ ਨੂੰ, ਰੂਹ ਸਾਜ਼ ਕਲਬੂਤ ਵਿਚ ਫੂਕੀਏਂ ਨੀ

੪੯੦

ਸਾਨੂੰ ਬਖ਼ਸ਼ ਅੱਲ੍ਹਾ ਦੇ ਨਾਉਂ ਮੀਆਂ, ਸਾਥੋਂ ਭੁੱਲਿਆਂ ਇਹ ਗੁਨਾਹ ਹੋਇਆ
ਕੱਚਾ ਸ਼ੀਰ ਪੀਤਾ ਬੰਦਾ ਸਦਾ ਭੁੱਲਾ, ਧੁਰੋਂ ਆਦਮੋਂ ਭੁੱਲਣਾ ਰਾਹ ਹੋਇਆ
ਆਦਮ ਭੁੱਲ ਕੇ ਕਣਕ ਨੂੰ ਖਾਇ ਬੈਠਾ, ਕੱਢ ਜੰਨਤੋਂ ਹੁਕਮ ਫ਼ਨਾਹ ਹੋਇਆ

ਸ਼ੈਤਾਨ ਉਸਤਾਦ ਫ਼ਰਿਸ਼ਤਿਆਂ ਦਾ, ਭੁੱਲਾ ਸਿਜਦਿਉਂ ਕੁਫ਼ਰ ਦੇ ਰਾਹ ਹੋਇਆ
ਮੁੱਢੋਂ ਰੂਹ ਭੁੱਲਾ ਕੌਲ ਵਿੱਚ ਵੜਿਆ, ਜੁੱਸਾ ਛੱਡ ਕੇ ਅੰਤ ਫ਼ਨਾਹ ਹੋਇਆ
ਕਾਰੂੰ ਭੁੱਲ ਜ਼ਕਾਤ ਥੀਂ ਸੂਮ ਹੋਇਆ, ਵਾਰਦ ਉਸ ਥੇ ਕਹਿਰ ਅੱਲਾਹ ਹੋਇਆ
ਭੁੱਲ ਜ਼ਕਰੀਏ ਲਈ ਪਨਾਹ ਹੇਜ਼ਮ, ਆਰੇ ਨਾਲ ਉਹ ਚੀਰ ਦੋ ਫਾਹ ਹੋਇਆ
ਅਮਲਾਂ ਬਾਝ ਦਰਗਾਹ ਵਿਚ ਪੈਣ ਪੌਲੇ, ਲੋਕਾਂ ਵਿਚ ਮੀਆਂ ਵਾਰਿਸਸ਼ਾਹ ਹੋਇਆ

੪੯੧

ਘਰ ਪੇਈੜੇ ਵਡੀ ਹਵਾ ਤੈਨੂੰ ਦਿੱਤੀਉਂ ਛਿੱਬੀਆਂ ਨਾਲ ਅੰਗੂਠਿਆਂ ਦੇ
ਅੰਤ ਸੱਚ ਦਾ ਸੱਚ ਆ ਨਿੱਤਰੇਗਾ, ਕੋਈ ਦੇਸ ਨਾ ਵੱਸਦੇ ਝੂਠਿਆਂ ਦੇ
ਫ਼ਰਕ ਮਾਰਿਉ, ਅਸਾਂ ਨੇ ਸਬਰ ਕੀਤਾ, ਨਾਹੀਂ ਜਾਣਦੀ ਦਾਉ ਤੂੰ ਘੂਠਿਆਂ ਦੇ
ਜੱਟੀ ਹੋਇ ਫ਼ਕੀਰ ਦੇ ਨਾਲ ਲੜ੍ਹੀ ਏਂ ਛੰਨਾਂ ਭੇੜਿਉ ਈ ਨਾਲ ਠੂਠਿਆਂ ਦੇ
ਸਾਨੂੰ ਬੋਲੀਆਂ ਮਾਰ ਕੇ ਨਿੰਦਦੀ ਸੈਂ, ਮੂੰਹ ਡਿੱਠੇ ਈ ਟੁੱਕਰਾਂ ਜੂਠਿਆਂ ਦੇ
ਵਾਰਿਸਸ਼ਾਹ ਫ਼ਕੀਰ ਨੂੰ ਛੇੜਦੀ ਸੈਂ, ਡਿੱਠੇ ਮੁਅਜਜ਼ੇ ਇਸ਼ਕ ਦੇ ਲੂਠਿਆਂ ਦੇ

੪੯੨

ਕਰੇ ਜਿਨ੍ਹਾਂ ਦੀਆਂ ਰੱਬ ਹਮਾਇਤਾਂ ਨੀ, ਹੱਕ ਤਿਨ੍ਹਾਂ ਦਾ ਖ਼ੂਬ ਮਾਮੂਲ ਕੀਤਾ
ਜਦੋਂ ਮੁਸ਼ਰਿਕਾਂ ਆਣ ਸਵਾਲ ਕੀਤਾ, ਤਦੋਂ ਚੰਨ ਦੋ-ਖੰਨ ਰਸੂਲ ਕੀਤਾ
ਕੱਢ ਪੱਥਰੋਂ ਉੱਠ ਨੀ ਰੱਬ ਸੱਚੇ, ਕਰਾਮਾਤ ਪੈਗੰਬਰੀ ਮੂਲ ਕੀਤਾ
ਵਾਰਿਸਸ਼ਾਹ ਨੇ ਕਸ਼ਫ਼ ਵਿਖਾਇ ਦਿੱਤਾ, ਤਦੋਂ ਜੱਟ ਨੇ ਫ਼ਕਰ ਕਬੂਲ ਕੀਤਾ

੪੯੩

ਫਿਰੇ ਜ਼ੋਮ ਦੀ ਭਰੀ ਤੇ ਸਾੜ ਚਾੜ੍ਹੀ, ਆਉ ਟਲੀਂ ਨੀ ਮੁੰਡੀਏ ਵਾਸਤਾ ਈ
ਮਰਦ-ਮਾਰ, ਮੁਰੱਕਣੇਂ, ਜੰਗ-ਬਾਜ਼ੇ, ਮਾਣ-ਮੱਤੀਏ, ਗੁੰਡੀਏ ਵਾਸਤਾ ਈ
ਬਖ਼ਸ਼ੀ ਸੱਭ ਗੁਨਾਹ-ਤਕਸੀਰ ਤੇਰੀ, ਲਿਆ ਹੀਰ ਨੀਂ ਨੱਢੀਏ ਵਾਸਤਾ ਈ
ਵਾਰਿਸਸ਼ਾਹ ਸਮਝਾਇ ਜੱਟੇਟੜੀ ਨੂੰ, ਲਾਹ ਦਿਲੇ ਦੀ ਘੁੰਡੀਏ ਵਾਸਤਾ ਈ

੪੯੪

ਜੀਕੂੰ ਤੁਸੀਂ ਫ਼ਰਮਾਉ ਸੋ ਜਾਇ ਆਖਾਂ, ਤੇਰੇ ਹੁਕਮ ਦੀ ਤਾਬਿਆਂ ਹੋਈਆਂ ਮੈਂ
ਤੈਨੂੰ ਪੀਰ ਜੀ ਭੁੱਲ ਕੇ ਬੁਰਾ ਬੋਲੀ, ਭੁੱਲੀ ਵਿੱਸਰੀ, ਆਣ ਵਿਗੋਈਆਂ ਮੈਂ
ਤੇਰੀ ਪਾਕ ਜ਼ਬਾਨ ਦਾ ਹੁਕਮ ਲੈ ਕੇ, ਕਾਸਿਦ ਹੋਇ ਕੇ ਜਾਇ ਖਲੋਈਆਂ ਮੈਂ
ਵਾਰਿਸਸ਼ਾਹ ਦੇ ਮੁਅਜਜ਼ੇ ਸਾਫ ਕੀਤੀ, ਨਹੀਂ ਮੁੱਢ ਦੀ ਵਡੀ ਬਦ-ਖ਼ੋਈਆਂ ਮੈਂ

੪੯੫

ਲਿਆਉ ਹੀਰ ਸਿਆਲ ਜੋ ਦੀਦ ਕਰੀਏ, ਆਉ ਜਾਹ ਵੇ, ਦਿਲਬਰਾ ਵਾਸਤਾ ਈ

ਜਾ ਕੇ ਆਖ ਰਾਂਝਾ, ਤੈਨੂੰ ਅਰਜ਼ ਕਰਦਾ, ਘੁੰਡ ਲਾਹ ਵੋ, ਦਿਲਬਰਾ ਵਾਸਤਾ ਈ
ਸਾਨੂੰ ਮਿਹਰ ਦੇ ਨਾਲ ਵਿਖਾਏ ਸੂਰਤ, ਮਿਸਲ ਮਾਹ ਵੋ, ਦਿਲਬਰਾ ਵਾਸਤਾ ਈ
ਜ਼ੁਲਜ਼ ਨਾਗ ਵਾਂਗੂੰ ਚੱਕਰ ਘੱਤ ਬੈਠੀ, ਗਲੋਂ ਲਾਹ ਵੋ, ਦਿਲਬਰਾ ਵਾਸਤਾ ਈ
ਦਿਹੇਂ ਰਾਤ ਨਾ ਜੋਗੀ ਨੂੰ ਟਿਕਣ ਦੇਂਦੀ, ਤੇਰੀ ਚਾਹ ਵੋ, ਦਿਲਬਰਾ ਵਾਸਤਾ ਈ
ਲੋੜ੍ਹੇ ਘੱਤਿਆਂ ਨੈਣਾਂ ਦੀ ਝਾਕ ਦੇ ਕੇ ਲੁੜ੍ਹ ਜਾਹ ਵੋ, ਦਿਲਬਰਾ ਵਾਸਤਾ ਈ
ਗਲ ਪਲੜਾ ਇਸ਼ਕ ਦੇ ਕੁੱਠਿਆਂ ਦੇ, ਮੂੰਹ ਘਾਹ ਵੋ, ਦਿਲਬਰਾ ਵਾਸਤਾ ਈ
ਸਦਕਾ ਸੈਦੇ ਦੇ ਨਵੇਂ ਪਿਆਰ ਵਾਲਾ, ਮਿਲ ਜਾਹ ਵੋ, ਦਿਲਬਰਾ ਵਾਸਤਾ ਈ
ਵਾਰਿਸਸ਼ਾਹ ਨਮਾਜ਼ ਦਾ ਫ਼ਰਜ਼ ਵੱਡਾ ਸਿਰੋਂ ਲਾਹ ਵੋ, ਦਿਲਬਰਾ ਵਾਸਤਾ ਈ

੪੯੩

ਲੈ ਕੇ ਸੋਹਣੀ ਮੋਹਨੀ ਇੰਦਰਾਣੀ, ਮਿਰਗ-ਮੋਹਣੀ ਜਾਇ ਕੇ ਘਲਨੀ ਹਾਂ
ਤੇਰੀਆਂ ਵੇਖ ਕੇ ਅਜ਼ਮਤਾ ਪੀਰ ਮੀਆਂ, ਬਾਂਦੀ ਹੋਇ ਕੇ ਘਰਾਂ ਨੂੰ ਚਲਨੀ ਹਾਂ
ਪੀਰੀ ਪੀਰ ਦੀ ਵੇਖ ਮੁਰੀਦ ਹੋਈ, ਤੇਰੇ ਪੈਰ ਹੀ ਆਣ ਕੇ ਮੱਲਨੀ ਹਾਂ
ਮੈਨੂੰ ਬਖਸ਼ ਮੁਰਾਦ ਬਲੋਚ ਮੀਆਂ, ਤੇਰੀਆਂ ਜੁੱਤੀਆਂ ਸਿਰੇ ਤੇ ਝੱਲਨੀ ਹਾਂ
ਵਾਰਿਸਸ਼ਾਹ ਕਰ ਤਰਕ ਬੁਰਿਆਈਆਂ ਦੀ, ਦਰਬਾਰ ਖੁਦਾਇ ਦਾ ਮੱਲਨੀ ਹਾਂ

੪੯੭

ਸਹਿਤੀ ਜਾਇ ਕੇ ਹੀਰ ਨੂੰ ਕੋਲ ਬਹਿ ਕੇ, ਭੇਤ ਯਾਰ ਦਾ ਸੱਭ ਸੁਣਾਇਆ ਈ
ਜਿਹਨੂੰ ਮਾਰ ਕੇ ਘਰੋਂ ਫ਼ਕੀਰ ਕੀਤੋ, ਉਹ ਜੋਗੀੜਾ ਹੋਇ ਕੇ ਆਇਆ ਈ
ਉਹਨੂੰ ਠੱਗ ਕੇ ਮਹੀਂ ਚਰਾਇ ਲਈਓਂ, ਏਥੇ ਰੰਗ ਕੀ ਆਣ ਵਟਾਇਆ ਈ
ਤੇਰੇ ਨੈਣਾਂ ਨੇ ਚਾਇ ਮਲੰਗ ਕੀਤਾ, ਮੈਨੂੰ ਓਸ ਨੇ ਚਾਇ ਭੁਲਾਇਆ ਈ
ਉਹ ਤੇ ਕੰਨ ਪੜਾਇ ਕੇ ਭੱਠ ਲੱਥਾ, ਆਪ ਵਹੁਟੜੀ ਆਣ ਸਦਾਇਆ ਈ
ਆਪ ਹੋਇ ਜ਼ੁਲੈਖ਼ਾਂ ਦੇ ਵਾਂਗ ਸੱਚੀ, ਉਹਨੂੰ ਯੂਸਫ਼ ਚਾਇ ਬਣਾਇਆ ਈ
ਕੀਤੇ ਕੌਲ ਇਕਰਾਰ ਤੈਂ ਸੱਭ ਹਾਰੇ, ਆਣ ਸੈਦੇ ਨੂੰ ਕੌਂਤ ਬਣਾਇਆ ਈ
ਹੋਇ ਚਾਕ ਪਿੰਡੇ ਮਲੀ ਖ਼ਾਕ ਰਾਂਝੇ, ਕੰਨ ਪਾੜ ਕੇ ਹਾਲ ਵੰਞਾਇਆ ਈ
ਦੇਣੇਦਾਰ ਮਵਾਸ ਹੋਇ ਵਿਹਰ ਬੈਠਾ, ਲਹਿਣੇਦਾਰ ਹੀ ਅੱਕ ਕੇ ਆਇਆ ਈ
ਗਾਲ੍ਹੀਂ ਦੇ ਕੇ ਵੇਹੜਿਉਂ ਕੱਢ ਉਸ ਨੂੰ, ਕਲ੍ਹ ਮੋਹਲਿਆਂ ਨਾਲ ਕੁਟਾਇਆ ਈ
ਹੋ ਜਾਏਂ ਨਿਹਾਲ ਜੇ ਕਰੇਂ ਜ਼ਿਆਰਤ, ਤੈਨੂੰ ਬਾਗ਼ ਵਿਚ ਉਸ ਬੁਲਾਇਆ ਈ
ਜ਼ਿਆਰਤ ਮਰਦ ਕਫ਼ਾਰਤ ਹੋਣ ਇਸਯਾਂ, ਨੂਰ ਫ਼ਕਰ ਦਾ ਵੇਖਣਾ ਆਇਆ ਈ
ਬਹੁਤ ਜ਼ੁਹਦ ਕੀਤਾ, ਮਿਲੇ ਪੀਰ ਪੰਜੇ, ਮੈਨੂੰ ਕਸ਼ਫ਼ ਵੀ ਜ਼ੋਰ ਵਿਖਾਇਆ ਈ
ਝੱਬ ਨਜ਼ਰ ਲੈ ਕੇ ਚਲ ਹੋਇ ਰਈਅਤ, ਫ਼ੌਜਦਾਰ ਬਹਾਲ ਹੋ ਆਇਆ ਈ
ਉਹਦੀ ਨਜ਼੍ਹਾ, ਤੂੰ ਆਬਿ-ਹਯਾਤ ਉਸ ਦਾ, ਕੇਹਾ ਭਾਕੀਏ ਝਗੜਾ ਲਾਇਆ ਈ
ਚਾਕ ਲਾਇ ਕੇ ਕੰਨ ਪੜਾਇਉ ਨੀ, ਨੈਣਾਂ ਵਾਲਿਏ ਗ਼ੈਬ ਕਿਉਂ ਚਾਇਆ ਈ

ਬਚੇ ਉਹ ਫ਼ਕੀਰਾਂ ਤੋਂ ਹੀਰ ਕੁੜੀਏ, ਹੱਥ ਬੰਨ੍ਹ ਕੇ ਜਿਨ੍ਹਾਂ ਬਖ਼ਸ਼ਾਇਆ ਈ
ਇੱਕੇ ਮਾਰ ਜਾਸੀ, ਇੱਕੇ ਤਾਰ ਜਾਸੀ, ਏਹ ਮੀਂਹ ਅਨਿਆਂਵਦਾ ਆਇਆ ਈ
ਅਮਲ ਫ਼ੌਤ ਤੇ ਵੱਡੀ ਦਸਤਾਰ ਫੁੱਲੀ, ਕੇਹਾ ਭੀਲ ਦਾ ਸਾਂਗ ਬਣਾਇਆ ਈ
ਵਾਰਿਸ ਕੌਲ ਭੁਲਾਇਕੇ ਖੇਡ ਰੁੱਧੋਂ, ਕੇਹਾ ਨਵਾਂ ਮਖੌਲ ਜਗਾਇਆ ਈ

੪੯੮

ਹੀਰ ਆਖਿਆ, ਜਾਇ ਕੇ ਖੋਲ੍ਹ ਬੁੱਕਲ, ਉਹਦੇ ਵੇਸ ਨੂੰ ਫੂਕ ਵਿਖਾਵਨੀ ਹਾਂ
ਨੈਣਾਂ ਚਾੜ੍ਹ ਕੇ ਸਾਣ ਤੇ ਕਰਾਂ ਪੁਰਜ਼ੇ, ਕਤਲ ਆਸ਼ਕਾਂ ਦੇ ਉੱਤੇ ਧਾਵਨੀ ਹਾਂ
ਅੱਗੇ ਚਾਕ ਸੀ, ਖ਼ਾਕ ਕਰ ਸਾੜ ਸੁੱਟਾ, ਉਹਦੇ ਇਸ਼ਕ ਨੂੰ ਸਿਕਲ ਚੜ੍ਹਵਾਨੀ ਹਾਂ
ਉਹਦੇ ਪੈਰਾਂ ਦੀ ਖ਼ਾਕ ਹੈ ਜਾਨ ਮੇਰੀ, ਸਾਰੀ ਸੱਚ ਦੀ ਨਿਸ਼ਾ ਦੇ ਆਵਨੀ ਹਾਂ
ਮੋਇਆ ਪਿਆ ਹੈ ਨਾਲ ਫ਼ਿਰਾਕ ਰਾਂਝਾ, ਈਸਾ ਵਾਂਗ ਮੁੜ ਫੇਰ ਜੀਵਾਵਨੀ ਹਾਂ
ਵਾਰਿਸਸ਼ਾਹ ਪਤੰਗ ਨੂੰ ਸ਼ਮ੍ਹਾਂ ਵਾਂਗੂੰ, ਅੱਗ ਲਾਇ ਕੇ ਸਾੜ ਵਿਖਾਵਨੀ ਹਾਂ

੪੯੯

ਹੀਰ ਨ੍ਹਾਇਕੇ ਪੱਟ ਦਾ ਪਹਿਣ ਤੇਵਰ, ਵਾਲੀਂ ਇਤਰ ਫੁਲੇਲ ਮਲਾਂਵਦੀ ਹੈ
ਵਲ ਪਾਇ ਕੇ ਮੇਢੀਆਂ ਖ਼ੂਨੀਆਂ ਨੂੰ, ਗੋਰੇ ਮੁਖ ਤੇ ਜ਼ੁਲਫ਼ ਪਲਮਾਂਵਦੀ ਹੈ
ਕੱਜਲ-ਭਿੰਨੜੇ ਨੈਣ ਅਪਰਾਧ ਲੱਥੇ; ਦੋਵੇਂ ਹੁਸਨ ਦੇ ਕਟਕ ਲੈ ਧਾਂਵਦੀ ਹੈ
ਮੱਲ ਵੱਟਣਾ, ਹੋਠਾਂ 'ਤੇ ਲਾਇ ਸੁਰਖੀ, ਨਵਾਂ ਲੋੜ੍ਹ 'ਤੇ ਲੋੜ੍ਹ ਚੜ੍ਹਾਂਵਦੀ ਹੈ
ਸਿਰੀਸਾਫ਼ ਦਾ ਭੋਛਣ ਪਹਿਣ ਸੂਹਾ, ਕੰਨੀਂ ਬੁੱਕ ਬੁੱਕ ਵਾਲੀਆਂ ਪਾਂਵਦੀ ਹੈ
ਕੀਮਖ਼ਾਬ ਦੀ ਚੋਲੀ ਹਿੱਕ ਪੈਧੀ, ਮਾਂਗ ਚੌਕ ਲੈ ਤੇੜ ਵਲਾਂਵਦੀ ਹੈ
ਘੱਤ ਝਾਂਜਰਾਂ ਲੋੜ੍ਹ ਦੇ ਸਿਰੇ ਚੜ੍ਹ ਕੇ, ਹੀਰ ਸਿਆਲ ਲਟੱਕਦੀ ਆਂਵਦੀ ਹੈ
ਟਿੱਕਾ ਬਿੰਦਲੀ ਬਣੀ ਹੈ ਨਾਲ ਲੂਲ੍ਹਾਂ, ਵਾਂਗ ਮੋਰ ਦੇ ਪਾਇਲਾਂ ਪਾਂਵਦੀ ਹੈ
ਹਾਥੀ ਮਸਤ ਛੁੱਟਾ, ਛਣਾ ਛਣ ਛਣਕੇ, ਕਤਲ ਆਮ ਖ਼ਲਕਤ ਹੁੰਦੀ ਆਂਵਦੀ ਹੈ
ਨੈਣਾਂ ਮਸਤ ਤੇ ਲੋੜ੍ਹ ਦੇ ਸਿਰੇ ਚੜ੍ਹ ਕੇ, ਸ਼ਾਹ-ਪਰੀ ਛਣਕਦੀ ਆਂਵਦੀ ਹੈ
ਕਦੇ ਕੱਢ ਕੇ ਘੁੰਡ ਲੜ੍ਹਾਇ ਦੇਂਦੀ, ਕਦੇ ਖੋਲ੍ਹ ਕੇ ਮਾਰ ਮੁਕਾਂਵਦੀ ਹੈ
ਘੁੰਡ ਲਾਹ ਕੇ ਲਟਕ ਵਿਖਾਇ ਸਾਰੀ, ਜੱਟੀ ਰੁੱਠੜਾ ਯਾਰ ਮਨਾਂਵਦੀ ਹੈ
ਵਾਰਿਸ ਮਾਲ ਦੇ ਨੂੰ ਸਭਾ ਖੋਲ੍ਹ ਦੌਲਤ, ਵਖੋ ਵੱਖ ਕਰ ਚਾ ਵਿਖਾਂਵਦੀ ਹੈ
ਵਾਰਿਸਸ਼ਾਹ ਹੈ ਪਰੀ ਦੇ ਨਜ਼ਰ ਚੜ੍ਹਿਆ, ਖ਼ਲਕਤ ਸੈਫ਼ੀਆਂ ਫੂਕਣੇ ਆਂਵਦੀ ਹੈ

੫੦੦

ਰਾਂਝਾ ਵੇਖ ਕੇ ਆਖਦਾ ਪਰੀ ਕੋਈ, ਇੱਕੇ ਭਾਵੇਂ ਤਾਂ ਹੀਰ ਸਿਆਲ ਹੋਵੇ
ਕੋਈ ਹੀਰ ਕਿ ਮੋਹਣੀ ਇੰਦਰਾਣੀ, ਹੀਰ ਹੋਵੇ ਤਾਂ ਸੱਈਆਂ ਦੇ ਨਾਲ ਹੋਵੇ
ਨੇੜੇ ਆਣ ਕੇ ਕਾਲਜੇ ਧਾਹ ਗਈਉਸ, ਜਿਵੇਂ ਮਸਤ ਕੋਈ ਨਸ਼ੇ ਦੇ ਨਾਲ ਹੋਵੇ
ਰਾਂਝਾ ਆਖਦਾ ਅਬਰ ਬਹਾਰ ਆਇਆ, ਬੇਲਾ ਜੰਗਲ ਲਾਲੋ ਹੀ ਲਾਲ ਹੋਵੇ
ਹਾਠ ਜੋੜ ਕੇ ਬੱਦਲਾਂ ਹਾਂਝ ਬੱਧੀ, ਵੇਖਾਂ ਕਿਹੜਾਂ ਦੇਸ ਨਿਹਾਲ ਹੋਵੇ

ਚਮਕੀ ਲੈਲਾਤੁਲ ਕਦਰ ਸਿਆਹ-ਸ਼ਬ ਥੀਂ. ਜਿਸ ਤੇ ਪਵੇਗੀ ਨਜ਼ਰ ਨਿਹਾਲ ਹੋਵੇ
ਡੌਲ ਡਾਲ ਤੇ ਚਾਲ ਦੀ ਲਟਕ ਸੁੰਦਰ; ਜੇਹਾ ਪੇਖਣੇ ਦਾ ਕੋਈ ਖ਼ਿਆਲ ਹੋਵੇ
ਯਾਰ ਸੋਈ ਮਹਿਬੂਬ ਤੋਂ ਫਿਦਾ ਹੋਵੇ, ਜੀਊ ਸੋਈ ਜੋ ਮੁਰਸ਼ਦਾਂ ਨਾਲ ਹੋਵੇ
ਵਾਰਿਸਸ਼ਾਹ ਆ ਚਿਮੜੀ ਰਾਂਝਣੇ ਨੂੰ, ਜੇਹਾ ਗੱਧੇ ਦੇ ਗਲੇ ਵਿਚ ਲਾਲ ਹੋਵੇ

੫੦੧

ਘੁੰਡ ਲਾਹ ਕੇ ਹੀਰ ਦੀਦਾਰ ਦਿੱਤਾ, ਰਿਹਾ ਹੋਸ਼ ਨਾ, ਅਕਲ ਥੀਂ ਤਾਕ ਕੀਤਾ
ਲੰਕ ਬਾਗ਼ ਦੀ ਪਰੀ ਨੇ ਝਾਕ ਦੇ ਕੇ, ਸੀਨਾ ਪਾੜ ਕੇ ਚਾਕ ਦਾ ਚਾਕ ਕੀਤਾ
ਬੰਨ੍ਹ ਮਾਪਿਆਂ ਜ਼ਾਲਮਾਂ ਟੋਰ ਦਿੱਤੀ, ਤੇਰੇ ਇਸ਼ਕ ਨੇ ਮਾਰ ਕੇ ਖ਼ਾਕ ਕੀਤਾ
ਮਾਊਂ ਬਾਪ ਤੇ ਅੰਗ ਭੁਲਾਇ ਸਾਰ, ਅਸਾਂ ਚਾਕ ਨੂੰ ਆਪਣਾ ਸਾਕ ਕੀਤਾ
ਤੇਰੇ ਬਾਝ ਨਾ ਕਿਸੇ ਨੂੰ ਅੰਗ ਲਾਇਆ, ਗਵਾਹ ਹਾਲ ਦਾ ਮੈਂ ਰੱਬ ਪਾਕ ਕੀਤਾ
ਵੇਖ ਨਵੀਂ ਨਰੋਈ ਅਮਾਨ ਤੇਰੀ, ਸੀਨਾ ਸਾੜ ਕੇ ਬ੍ਰਿਹੋਂ ਨੇ ਖ਼ਾਕ ਕੀਤਾ
ਅੱਲ੍ਹਾ ਜਾਣਦਾ ਹੈ ਇਨ੍ਹਾਂ ਆਸ਼ਕਾਂ ਨੂੰ, ਮਜ਼ੇ ਜ਼ੌਕ ਨੂੰ ਚਾਇ ਤਲਾਕ ਕੀਤਾ
ਵਾਰਿਸਸ਼ਾਹ ਲੈ ਚੱਲਣਾ ਤੁਸਾਂ ਸਾਨੂੰ, ਕਿਸ ਵਾਸਤੇ ਜੀਊ ਗ਼ਮਨਾਕ ਕੀਤਾ

੫੦੨

ਚੁਧਰਾਈਆਂ ਛੱਡ ਕੇ ਚਾਕ ਬਣਿਆ, ਮਹੀਂ ਚਾਰ ਕੇ ਅੰਤ ਨੂੰ ਚੋਰ ਹੋਏ
ਕੌਲ ਕਵਾਰੀਆਂ ਦੇ, ਲੋੜ੍ਹੇ ਮਾਰੀਆ ਦੇ, ਅਲੋਹਾਰੀਆਂ ਦੇ ਹੋਰੇ ਹੋਰ ਹੋਏ
ਮਾਊਂ ਬਾਪ ਇਕਰਾਰ ਕਰ ਕੌਲ ਹਾਰੇ, ਕੰਮ ਖੇੜਿਆਂ ਦੇ ਜ਼ੋਰੇ ਜ਼ੋਰ ਹੋਏ
ਰਾਹ ਸੱਚ ਦੇ ਤੇ ਕਦਮ ਧਰਨ ਨਾਹੀਂ, ਜਿਨ੍ਹਾਂ ਖੋਟਿਆਂ ਦੇ ਮਨ ਖੋਰ ਹੋਏ
ਤੇਰੇ ਵਾਸਤੇ ਮਿਲੇ ਹਾ ਕੱਢ ਦੇਸੋਂ, ਅਸੀਂ ਆਪਣੇ ਦੇਸ ਦੇ ਹੋਰ ਹੋਏ
ਵਾਰਿਸਸ਼ਾਹ ਨਾ ਅਕਲ ਨਾ ਹੋਸ਼ ਰਿਹਾ, ਮਾਰੇ ਹੀਰ ਦੇ ਸਿਹਰ ਦੇ ਮੋਰ ਹੋਏ

੫੦੩

ਮਿਹਤਰ ਨੂਹ ਦਿਆਂ ਬੇਟਿਆਂ ਜ਼ਿੱਦ ਕੀਤੀ, ਛੱਡ ਮੋਏ ਨੇ ਕੁਤਬ ਟਿਕਾਣਿਆਂ ਨੂੰ
ਯਾਕੂਬ ਦਿਆਂ ਪੁੱਤਰਾਂ ਜ਼ੁਲਮ ਕੀਤਾ, ਸੁਣਿਆ ਹੋਸੀਆ ਯੂਸਫ਼ਵਾਣਿਆਂ ਨੂੰ
ਹਾਬੀਲ ਕਬੀਲ ਦੀ ਜੰਗ ਹੋਈ, ਛੱਡ ਗਏ ਨੇ ਕੁੱਤਬ ਟਿਕਾਣਿਆਂ ਨੂੰ
ਜੇ ਮੈਂ ਜਾਣਦੀ ਮਾਪਿਆਂ ਬੰਨ੍ਹ ਦੇਣੀ, ਛੱਡ ਚਲਦੀ ਝੰਗ ਸਮਾਣਿਆਂ ਨੂੰ
ਖ਼ਾਹਿਸ਼ ਹੱਕ ਦੀ ਕਲਮ ਤਕਦੀਰ ਵੱਗੀ, ਮੋੜੇ ਕੌਣ ਅੱਲਾਹ ਦਿਆਂ ਭਾਣਿਆਂ ਨੂੰ
ਕਿਸੇ ਤੱੜੜੇ ਵਕਤ ਸੀ ਨੇਹੁੰ ਲੱਗਾ, ਤੁਸਾਂ ਬੀਜਿਆ ਭੁੰਨਿਆਂ ਦਾਣਿਆਂ ਨੂੰ
ਸਾਢੇ ਤਿੰਨ ਹੱਥ ਜ਼ਿਮੀ ਹੈ ਮਿਲਕ ਤੇਰੀ, ਓ ਕਿਉਂ ਵਲਨਾ ਹੈਂ ਐਡ ਵਲਾਣਿਆਂ ਨੂੰ
ਗੰਗਾ ਨਹੀਂ ਕੁਰਾਨ ਦਾ ਹੋਏ ਹਾਫ਼ਿਜ਼, ਅੰਨ੍ਹਾ ਵੇਖਦਾ ਨਹੀਂ ਟਿਟਾਣਿਆਂ ਨੂੰ
ਵਾਰਿਸਸ਼ਾਹ ਅੱਲਾਹ ਬਿਨ ਕੌਣ ਪੁੱਛੇ, ਪਿੱਛਾ-ਟੱਟਿਆਂ ਅਤੇ ਨਿਤਾਣਿਆਂ ਨੂੰ

### ੫੦੪

ਤੇਰੇ ਮਾਪਿਆਂ ਸਾਕ ਕੁਥਾਉਂ ਕੀਤਾ, ਅਸੀਂ ਰੁਲਦੜੇ ਰਹਿ ਗਏ ਪਾਸਿਆਂ 'ਤੇ
ਆਪ ਰੁਮਕ ਗਈਏਂ ਨਾਲ ਖੇੜਿਆਂ ਦੇ, ਸਾੜੀ ਗੱਲ ਗਵਾਈ ਆ ਹਾਸਿਆਂ 'ਤੇ
ਸਾਨੂੰ ਮਾਰ ਕੇ ਹਾਲ ਬੇਹਾਲ ਕੀਤੋ, ਆਪ ਹੋਈਏਂ ਦਾਬਿਆਂ ਧਾਸਿਆਂ 'ਤੇ
ਸਾਢੇ ਤਿੰਨ ਮਣ ਦੇਹ ਮੈਂ ਫ਼ਿਦਾ ਕੀਤੀ, ਅੰਤ ਹੋਏ ਹਾਂ ਤੋਲਿਆਂ ਮਾਸਿਆਂ 'ਤੇ
ਸ਼ਸ਼ ਪੰਜ ਬਾਰਾਂ, ਦੱਸਣ ਤਿੰਨ ਕਾਣੇ, ਲਿਖੇ ਏਸ ਜ਼ਮਾਨੇ ਦੇ ਪਾਸਿਆਂ 'ਤੇ
ਵਾਰਿਸਸ਼ਾਹ ਵਿਸਾਹ ਕੀ ਜ਼ਿੰਦਗੀ ਦਾ, ਸਾਡੀ ਉਮਰ ਹੈ ਨਕਸ਼ ਪਤਾਸਿਆਂ 'ਤੇ

### ੫੦੫

ਜੇ ਕੋ ਏਸ ਜਹਾਨ 'ਤੇ ਆਦਮੀ ਹੈ, ਰੋਂਦਾ ਮਰੇਗਾ ਉਮਰ ਥੀਂ ਝੂਰਦਾ ਈ
ਸਦਾ ਖ਼ੁਸ਼ੀ ਨਾਹੀਂ ਕਿਸੇ ਨਾਲ ਨਿਭਣੀ, ਇਹ ਜਿੰਦਗੀ ਭੇਸ ਜ਼ੰਬੂਰ ਦਾ ਈ
ਬੰਦਾ ਜੀਵਣੇ ਦੀ ਕਰੇ ਨਿੱਤ ਆਸਾ, ਇਜ਼ਰਾਈਲ ਸਿਰੇ ਉੱਤੇ ਘੂਰਦਾ ਈ
ਵਾਰਿਸਸ਼ਾਹ ਇਸ ਇਸ਼ਕ ਦਾ ਕਰਨਹਾਰਾ, ਡਾਲ ਡਾਲ 'ਤੇ ਖ਼ਾਲ ਖਜੂਰ ਦਾ ਈ

### ੫੦੬

ਤੁਸੀਂ ਕਰੋ ਜੇ ਹੁਕਮ ਤਾਂ ਘਰੀਂ ਜਾਈਏ, ਨਾਲ ਸਹਿਤੀ ਦੇ ਸਾਜ਼ ਬਣਾਈਏ ਜੀ
ਬਹਿਰ ਇਸ਼ਕ ਦਾ ਖ਼ੁਸ਼ਕ ਗ਼ਮ ਨਾਲ ਹੋਇਆ, ਮੀਂਹ ਅਕਲ ਦੇ ਨਾਲ ਵਰ੍ਹਾਈਏ ਜੀ
ਕਿਵੇਂ ਕਰਾਂ ਕਸ਼ਾਇਸ਼ ਮੈਂ ਅਕਲ ਵਾਲੀ, ਤੇਰੇ ਇਸ਼ਕ ਦੀਆਂ ਪੂਰੀਆਂ ਪਾਈਏ ਜੀ
ਜਾਇ ਤਿਆਰੀਆਂ ਟੁਰਨ ਦੀਆਂ ਝੱਬ ਕਰੀਏ, ਸਾਨੂੰ ਸੱਜਨੋ ਹੁਕਮ ਕਰਾਈਏ ਜੀ
ਹਜ਼ਰਤ ਸੂਰਤ ਇਖ਼ਲਾਸ ਲਿਖ ਦਿਉ ਮੈਨੂੰ, ਸ਼ਗਨ ਕੁਰ੍ਹਾ ਨਜੂਮ ਦਾ ਪਾਈਏ ਜੀ
ਖੋਲ੍ਹੋ ਫ਼ਾਲ-ਨਾਮਾਂ ਤੇ ਦੀਵਾਨ ਹਾਫ਼ਿਜ਼, ਵਾਰਿਸਸ਼ਾਹ ਥੀਂ ਫਾਲ ਕਢਾਈਏ ਜੀ

### ੫੦੭

ਅਵਲ ਪੈਰ ਪਕੜੇ ਏਹਤਕਾਦ ਕਰ ਕੇ, ਫੇਰ ਨਾਲ ਕਲੇਜੇ ਦੇ ਲੱਗ ਗਈ
ਨਵਾਂ ਤੌਰ ਅਜੂਬੇ ਦਾ ਨਜ਼ਰ ਆਇਆ, ਵੇਖੋ ਜਲ ਪਤੰਗ 'ਤੇ ਅੱਗ ਗਈ
ਕਿਹੀ ਲਗ ਗਈ, ਚਿਣਗ ਜੱਗ ਗਈ, ਖਬਰ ਜੱਗ ਗਈ, ਵੱਜ ਧ੍ਰੱਗ ਗਈ
ਯਾਰੋ ਠੱਗਾਂ ਦੀ ਰੇਵੜੀ ਹੀਰ ਜੱਟੀ, ਮੂੰਹ ਲਗਦਿਆਂ ਯਾਰ ਨੂੰ ਠੱਗ ਗਈ
ਲੱਗਾ ਮਸਤ ਹੋ ਕਮਲੀਆਂ ਕਰਨ ਗੱਲਾਂ, ਦੁਆ ਕਿਸੇ ਫ਼ਕੀਰ ਦੀ ਵੱਗ ਗਈ
ਅੱਗੇ ਧੂੰਆਂ ਧੁਖੰਦੜਾ ਝੁੱਗੜੀ ਦਾ, ਮਗਰੋਂ ਫੂਕ ਕੇ ਝੁੱਗੜੇ ਅੱਗ ਗਈ
ਯਾਰ ਯਾਰ ਦਾ ਬਾਗ਼ ਵਿਚ ਮੇਲ ਹੋਇਆ, ਗੱਲ ਆਮ ਮਸ਼ਹੂਰ ਹੋ ਜੱਗ ਗਈ
ਵਾਰਿਸ ਟੁੱਟਿਆਂ ਨੂੰ ਰੱਬ ਮੇਲਦਾ ਈ, ਵੇਖੋ ਕਮਲੜੇ ਨੂੰ ਪਰੀ ਲੱਗ ਗਈ

੫੦੮

ਹੀਰ ਹੋਇ ਰੁਖ਼ਸਤ ਰਾਂਝੇ ਯਾਰ ਕੋਲੋਂ, ਆਖੇ ਸਹਿਤੀਏ ਮਤਾ ਪਕਾਈਏ ਨੀ
ਠੂਠਾ ਭੰਨ ਫ਼ਕੀਰ ਨੂੰ ਕੱਢਿਆ ਸੀ, ਕਿਵੇਂ ਉਸ ਨੂੰ ਖੈਰ ਪਵਾਈਏ ਨੀ
ਵਹਿਣ ਲੋੜ੍ਹ ਪਿਆ ਬੇੜਾ ਸੁਹਦਿਆਂ ਦਾਂ, ਨਾਲ ਕਰਮ ਦੇ ਬੰਨੜੇ ਲਾਈਏ ਨੀ
ਮੇਰੇ ਵਾਸਤੇ ਉਸ ਨੇ ਲਏ ਤਰਲੇ, ਕਿਵੇਂ ਉਸ ਦੀ ਆਸ ਪੁਜਾਈਏ ਨੀ
ਤੈਨੂੰ ਮਿਲੇ ਮੁਰਾਦ ਤੇ ਅਸਾਂ ਮਾਹੀ, ਦੋਵੇਂ ਆਪਣੇ ਯਾਰ ਹੰਢਾਈਏ ਨੀ
ਰਾਂਝਾ ਕੰਨ ਪੜਾਇ ਫ਼ਕੀਰ ਹੋਇਆ, ਸਿਰ ਉਸ ਦੇ ਵਰੀ ਚੜ੍ਹਾਈਏ ਨੀ
ਹੋਇਆ ਮੇਲ ਜਾਂ ਚਿਰੀ-ਵਿਛੁੰਨਿਆਂ ਦਾ, ਯਾਰ ਰੱਜ ਕੇ ਗਲੇ ਲਗਾਈਏ ਨੀ
ਬਾਕੀ ਉਮਰ ਰੰਝੇਟੇ ਦੇ ਨਾਲ ਜਾਲਾਂ, ਜਿਵੇਂ ਸਹਿਤੀਏ ਡੌਲ ਬਣਾਈਏ ਨੀ
ਜੀਉ ਆਸ਼ਕਾਂ ਦਾ ਅਰਸ਼ ਰੱਬ ਦਾ ਈ, ਕਿਵੇਂ ਉਸ ਨੂੰ ਠੰਢ ਪਵਾਈਏ ਨੀ
ਇਹ ਜੋਬਨਾ ਠੱਗ ਬਾਜ਼ਾਰ ਦਾ ਈ, ਸਿਰ ਕਿਸੇ ਦੇ ਇਹ ਚੜ੍ਹਾਈਏ ਨੀ
ਕੋਈ ਰੋਜ਼ ਦਾ ਹੁਸਨ ਪਰਾਹੁਣਾ ਏ, ਮਜ਼ੇ ਖ਼ੂਬੀਆਂ ਨਾਲ ਹੰਢਾਈਏ ਨੀ
ਸ਼ੈਤਾਨ ਦੀਆਂ ਅਸੀਂ ਉਸਤਾਦ ਰੰਨਾਂ, ਕੋਈ ਆਉ ਖ਼ਾਂ ਮਕਰ ਬਣਾਈਏ ਨੀ
ਬਾਗ ਜਾਂਦੀਆਂ ਅਸੀਂ ਨਾ ਸੋਂਹਦੀਆਂ ਹਾਂ, ਕਿਵੇਂ ਯਾਰ ਨੂੰ ਘਰੀਂ ਲਿਆਈਏ ਨੀ
ਗਲ ਘੱਤ ਪਲਾ, ਮੂੰਹ ਘਾਹ ਲੈ ਕੇ, ਪੈਰੀਂ ਲੱਗ ਕੇ ਪੀਰ ਮਨਾਈਏ ਨੀ
ਵਾਰਿਸਸ਼ਾਹ ਗੁਨਾਹ ਦੇ ਅਸੀਂ ਲੱਦੇ, ਚਲੋ ਕੁੱਲ ਤਕਸੀਰ ਬਖ਼ਸ਼ਾਈਏ ਨੀ

੫੦੯

ਅੱਗੋਂ ਰਾਇਬਾਂ ਸੈਰਫਾਂ ਬੋਲੀਆਂ ਨੇ, ਕਿਹਾ ਭਾਬੀਏ ਮੱਥਾ ਤੇ ਘੇਰਿਆ ਈ
ਭਾਬੀ ਆਖ ਕੀ ਲੱਧਿਉ ਟਹਿਕ ਆਈਏਂ, ਸੋਇਨ ਚਿੜੀ ਵਾਂਗੂੰ ਰੰਗ ਫੇਰਿਆ ਈ
ਮੋਈ ਗਈ ਸੈਂ, ਜੀਂਵਦੀ ਆ ਵੜੀਏਂ, ਸੱਚ ਆਖ ! ਕੀ ਸਹਿਜ ਸਹੇੜਿਆ ਈ
ਅੱਜ ਰੰਗ ਤੇਰਾ ਭਲਾ ਨਜ਼ਰ ਆਇਆ, ਸੱਭੇ ਸੁੱਖ ਤੇ ਦੁੱਖ ਨਿਬੇੜਿਆ ਈ
ਨੈਣ ਸ਼ੋਖ਼ ਹੋਏ, ਰੰਗ ਚਮਕ ਆਇਆਂ, ਕੋਈ ਜੋਬਨੇ ਦਾ ਖੂਹ ਗੇੜਿਆ ਈ
ਆਸ਼ਕ ਮਸਤ ਹਾਥੀ ਭਾਵੇਂ ਬਾਗ ਵਾਲਾ, ਤੇਰੀ ਸੰਗਲੀ ਨਾਲ ਖਹੇੜਿਆ ਈ
ਕਦਮ ਚੁਸਤ ਤੇ ਸਾਫ਼ ਕਨੌਤੀਆਂ ਨੇ, ਹੱਥ ਚਾਬਕ ਅਸਵਾਰ ਨੇ ਫੇਰਿਆ ਈ
ਵਾਰਿਸਸ਼ਾਹ ਅੱਜ ਹੁਸਨ ਮੈਦਾਨ ਚੜ੍ਹ ਕੇ,ਘੋੜਾ ਸ਼ਾਹ ਸਵਾਰ ਨੇ ਫੇਰਿਆ ਈ

੫੧੦

ਸੱਭੇ ਮਲ਼ ਦਲ ਸੁੱਟੀ ਏਂ ਵਾਂਗ ਫੁੱਲਾਂ, ਝੋਕਾਂ ਤੇਰੀਆਂ ਮਾਣੀਆਂ ਬੇਲੀਆਂ ਨੇ
ਕਿਸੇ ਜ਼ੋਮ ਭਰੇ ਫੜ ਕੇ ਫੇਹੀਏਂ ਤੂੰ, ਧੜਕੇ ਕਾਲਜਾ ਪੌਂਦੀਆਂ ਤ੍ਰੇਲੀਆਂ ਨੇ
... ... ... ... ... ... ... ...
ਕਿਸੇ ਲਈ ਉਸ਼ਨਾਕ ਨੇ ਜਿੱਤ ਬਾਜ਼ੀ. ਪਾਸਾ ਲਾਇ ਕੇ ਬਾਜ਼ੀਆਂ ਖੇਲੀਆਂ ਨੇ

ਸੂਬੇਦਾਰ ਨੇ ਕਿਲ੍ਹੇ ਨੂੰ ਢੋਇ ਤੋਪਾਂ, ਵਾਰਿਸ ਜ਼ੋਰ ਸਭ ਹੱਈਅਤਾਂ ਮੇਲੀਆਂ ਨੇ

੫੧੧

ਤੇਰੀਆਂ ਗੱਲ੍ਹਾਂ 'ਤੇ ਦੰਦਾਂ ਦੇ ਦਾਗ਼ ਦਿੱਸਣ, ਅੱਜ ਸੋਧੀਆਂ ਠਾਕਰਾਂ ਚੇਲੀਆਂ ਨੀ
ਅੱਜ ਨਹੀਂ ਅੱਯਾਲੀਆਂ ਖ਼ਬਰ ਲੱਧੀ, ਬਘਿਆੜਾਂ ਨੇ ਰੋਲੀਆਂ ਛੇਲੀਆਂ ਨੀ
ਅੱਜ ਖੇੜਿਆਂ ਦੇ ਨਾਲ ਮਸਤੀਆਂ ਦੇ, ਹਾਥੀਵਾਨਾਂ ਨੇ ਹਥਣੀਆਂ ਪੇਲੀਆਂ ਨੀ
ਛੁੱਟਾ ਝਾਂਜਰਾਂ ਬਾਗ਼ ਦੇ ਸੁਫੇ ਵਿੱਚੋਂ, ਗਾਹ ਕੱਢੀਆਂ ਸੱਭ ਹਵੇਲੀਆਂ ਨੀ
ਥੱਕ ਹੁੱਟ ਕੇ ਘਰਕਦੀ ਆਣ ਪਈਏਂ, ਵਾਰਿਸ ਮੁੱਠੀਆਂ ਭਰਨ ਸਹੇਲੀਆਂ ਨੀ

੫੧੨

ਜਿਵੇਂ ਸੋਹਣੇ ਆਦਮੀ ਫਿਰਨ ਬਾਹਰ, ਕਿਚਰਕ ਦੌਲਤਾਂ ਰਹਿਣ ਛੁਪਾਈਆਂ ਨੀ
ਅੱਜ ਭਾਵੇਂ ਤਾਂ ਬਾਗ਼ ਵਿਚ ਈਦ ਹੋਈ, ਖਾਧੀਆਂ ਭੁੱਖਿਆਂ ਨੇ ਮਠਿਆਈਆਂ ਨੀ
ਅੱਜ ਕਈਆਂ ਦੇ ਦਿਲਾਂ ਦੀ ਆਸ ਪੁੰਨੀ, ਜਮ ਜਮ ਜਾਣ ਬਾਗ਼ੀਂ ਭਰਜਾਈਆਂ ਨੀ
ਵੱਸੇ ਬਾਗ਼ ਜੁਗਾਂ ਤਾਈਂ ਸੁਣੀਂ ਭਾਬੀ, ਜਿੱਥੇ ਖਾਣ ਫਕੀਰ ਮਲਾਈਆਂ ਨੀ
ਖ਼ਾਕ ਤੋਦਿਆਂ ਤੇ ਵੱਡੇ ਤੀਰ ਛੁੱਟੇ, ਤੀਰ-ਅੰਦਾਜ਼ ਨੇ ਕਾਨੀਆਂ ਲਾਈਆਂ ਨੀ
ਅੱਜ ਕੋਈ ਜੋ ਬਾਗ਼ ਵਿਚ ਜਾਇ ਵੜਿਆ, ਮੂੰਹ ਮੰਗੀਆਂ ਦੌਲਤਾਂ ਪਾਈਆਂ ਨੀ
ਪਾਣੀ ਬਾਝ ਸੁੱਕੀ ਦਾੜ੍ਹੀ ਖੇੜਿਆਂ ਦੀ, ਅੱਜ ਮੁੰਨ ਕੱਢੀ ਦੋਂਹਾਂ ਨਾਈਆਂ ਨੀ
ਸਿਆਹ ਭੌਰ ਹੋਈਆਂ ਚਸ਼ਮਾਂ ਪਿਆਰਿਆਂ ਦੀਆਂ, ਭਰ ਭਰ ਪਾਂਵਦੇ ਰਹੇ ਸਲਾਈਆਂ ਨੀ
ਅੱਜ ਆਬਦਾਰੀ ਚੜ੍ਹੀ ਮੋਤੀਆਂ ਨੂੰ, ਜੀਊ ਆਈਆਂ, ਭਾਬੀਆਂ ਆਈਆਂ ਨੀ
ਵਾਰਿਸਸ਼ਾਹ ਹੁਣ ਪਾਣੀਆਂ ਜ਼ੋਰ ਕੀਤੇ, ਬਹੁਤ ਖ਼ੁਸ਼ੀ ਕੀਤੀ ਮੁਰਗ਼ਾਈਆਂ ਨੀ

੫੧੩

ਤੇਰੇ ਚੰਬੇ ਦੇ ਸੇਹਰੇ ਹੁਸਨ ਵਾਲੇ, ਅੱਜ ਕਿਸੇ ਉਸ਼ਨਾਕ ਜੇ ਲੁੱਟ ਲਏ
... ... ... ... ... ... ... ...
ਜਿਹੜੇ ਨਿੱਤ ਨਿਸ਼ਾਨ ਛੁਪਾਂਵਦੀ ਸੈਂ, ਕਿਸੇ ਤੀਰ ਅੰਦਾਜ਼ ਨੇ ਚੁੱਟ ਲਏ
... ... ... ... ... ... ... ...
ਕਿਸੇ ਹੋਇ ਬੇਦਰਦ ਕਸ਼ੀਸ਼ ਦਿੱਤੀ, ਬੰਦ ਬੰਦ ਕਮਾਨ ਦੇ ਟੁੱਟ ਗਏ
ਵਾਰਿਸ ਕਿਨ੍ਹਾਂ ਫੁਲੇਲੀਆਂ ਪੀੜੀਏਂ ਤੂੰ, ਇੱਤਰ ਕੱਢ ਕੇ ਫੋਗ ਨੂੰ ਸੁੱਟ ਗਏ

੫੧੪

... ... ... ... ... ... ... ...
... ... ... ... ... ... ... ...
... ... ... ... ... ... ... ...
... ... ... ... ... ... ...
ਵਾਰਿਸਸ਼ਾਹ ਪਿੱਛੋਂ ਤੈਨੂੰ ਆਇ ਮਿਲਿਆ, ਇਕੋ ਨਵਾਂ ਹੀ ਕੋਈ ਸਹੇੜਿਆ

੫੧੫

ਭਾਬੀ ਅੱਜ ਜੋਬਨ ਤੇਰੇ ਲਹਿਰ ਦਿੱਤੀ, ਜਿਵੇਂ ਨਦੀ ਦਾ ਨੀਰ ਉਛੱਲਿਆ ਨੀ
... ... ... ... ... ... ...
ਕੁਫ਼ਲ ਜੰਦਰੇ ਤੋੜ ਕੇ ਚੋਰ ਵੜਿਆ, ਬੀੜਾ ਅੱਜ ਕਸਤੂਰੀ ਦਾ ਹੱਲਿਆ ਨੀ
ਸੂਹਾ ਘੱਗਰਾ ਲਹਿਰਾਂ ਦੇ ਨਾਲ ਉੱਡੇ, ਬੋਕਬੰਦ ਦੋ-ਚੰਦ ਹੋਇ ਚੱਲਿਆ ਨੀ
ਸੁਰਖੀ ਹੋਠਾਂ ਦੀ ਕਿਸੇ ਨੇ ਚੂਪ ਲਈਆ, ਅੰਬ ਸੱਖਣਾਂ ਮੋੜ ਕੇ ਘੱਲਿਆ ਨੀ
ਕਸਤੂਰੀ ਦੇ ਮਿਰਗ ਜਿਸ ਢਾਹ ਲਏ, ਵਾਰਿਸ ਵੱਡਾ ਹੇੜੀ ਆਇ ਮਿਲਿਆ ਨੀ

੫੧੬

ਤੇਰੇ ਸਿਆਹ ਤਤੋਲੜੇ ਕੱਜਲੇ ਦੇ, ਠੋਡੀ ਅਤੇ ਗੱਲ੍ਹਾਂ ਉੱਤੇ ਗੁੰਮ ਗਏ
ਤੇਰੇ ਫੁੱਲ ਗੁਲਾਬ ਦੇ ਲਾਲ ਹੋਏ, ਕਿਸੇ ਘੇਰ ਕੇ ਰਾਹ ਵਿਚ ਚੁੰਮ ਲਏ
ਤੇਰੇ ਖ਼ਾਨਚੇ ਇਹ ਸ਼ੱਕਰ ਪਾਰਿਆਂ ਦੇ, ਹੱਥ ਮਾਰ ਕੇ ਭੁੱਖਿਆਂ ਲੁੰਮ ਲਏ
ਧਾੜਾ ਮਾਰ ਕੇ ਧਾੜਵੀ ਮੇਵਿਆਂ ਦੇ, ਚਲੇ ਝਾੜ ਬੂਟੇ ਕੇਤੇ ਗੁੰਮ ਗਏ
ਬੜੇ ਵਣਜ ਹੋਏ ਅੱਜ ਜੋਬਨਾਂ ਦੇ, ਕੋਈ ਨਵੇਂ ਵਣਜਾਰੜੇ ਘੁੰਮ ਗਏ
ਕੋਈ ਧੋਬੀ ਵਲਾਇਤੋਂ ਆਣ ਲੱਥਾ, ਸਿਰੀਸਾਫ਼ ਦੇ ਥਾਨ ਚੜ੍ਹ ਖੁੰਮ ਗਏ
ਤੇਰੀ ਚੋਲੀ ਵਲੂੰਹਦਰੀ ਸਣੇ ਸੀਨੇ, ਪੇਂਜੇ ਤੂੰਬੀਏ ਨੂੰ ਜਿਵੇਂ ਤੁੰਮ ਗਏ
ਖੇੜੇ ਕਾਬਲੀ ਕੁੱਤਿਆਂ ਵਾਂਗ ਨੱਠੇ, ਵਢਵਾਇ ਕੇ ਕੰਨ ਤੇ ਦੁੰਮ ਗਏ
ਵਾਰਿਸਸ਼ਾਹ ਅਚੰਭੜਾ ਨਵਾਂ ਹੋਇਆ, ਸੁੱਤੇ ਪਾਹਰੂ ਨੂੰ ਚੋਰ ਟੁੰਮ ਗਏ

੫੧੭

ਕਿਸੇ ਕਿਹੀ ਨਪੀੜ ਨਪੀੜੀਏ ਤੂੰ, ਤੇਰਾ ਰੰਗ ਹੈ ਤੋਰੀ ਦੇ ਫੁੱਲ ਦਾ ਨੀ
ਢਾਕਾਂ ਤੇਰੀਆਂ ਕਿਸੇ ਮਰੋੜੀਆਂ ਨੇ, ਇਹ ਤਾਂ ਕੰਮ ਹੋਇਆ ਹਿੱਲ ਜੁੱਲ ਦਾ ਨੀ
ਤੇਰਾ ਲੱਕ ਕਿਸੇ ਪਾਇਮਾਲ ਕੀਤਾ, ਢੱਗਾ ਜੋਤਰੇ ਜਿਵੇਂ ਹੈ ਘੁੱਲਦਾ ਨੀ
ਵਾਰਿਸਸ਼ਾਹ ਮੀਆਂ ਇਹ ਦੁਆ ਮੰਗੋ, ਖੁਲ੍ਹ ਜਾਏ ਬਾਰਾ ਅੱਜ ਕੁਲ ਦਾ ਨੀ

੫੧੮

ਪਰਨੇਹ ਦਾ ਮੈਨੂੰ ਮੀ ਅਸਰ ਹੋਇਆ, ਰੰਗ ਜ਼ਰਦ ਹੋਇਆ, ਏਸੇ ਵਾਸਤੇ ਨੀ
ਛਾਪਾਂ ਖੁੱਭ ਗਈਆਂ ਗੱਲ੍ਹਾਂ ਮੇਰੀਆਂ 'ਤੇ, ਦਾਗ਼ ਲਾਲ ਪਏ ਏਸੇ ਵਾਸਤੇ ਨੀ
ਕੱਟੇ ਜਾਂਦੇ ਨੂੰ ਭੱਜ ਕੇ ਮਿਲੀ ਸਾਂ ਮੈਂ, ਤਣੀਆਂ ਢਿਲੀਆਂ ਨੇ ਏਸੇ ਵਾਸਤੇ ਨੀ
ਨੂੰ ਨੀ, ਅੱਥਰੂ ਡੁਲ੍ਹੇ ਸਨ ਮੁਖੜੇ 'ਤੇ, ਘੁੱਲ ਗਏ ਤਤੋਲੜੇ ਪਾਸਤੇ ਨੀ
ਧੀ ਪਈ ਬਨੇਰੇ 'ਤੇ ਵੇਖਦੀ ਸਾਂ, ਪੇਡੂ ਲਾਲ ਹੋਏ ਏਸੇ ਵਾਸਤੇ ਨੀ
ਰਖੀ ਹੋਠਾਂ ਦੀ ਆਪੇ ਮੈਂ ਚੂਪ ਲਈ ਏ, ਰੰਗ ਉੱਡ ਗਿਆ ਏਸੇ ਵਾਸਤੇ ਨੀ
ਟਾ ਘੁੱਟਿਆ ਵਿਚ ਗਲਵੱਕੜੀ ਦੇ, ਡੁੱਕਾਂ ਲਾਲ ਹੋਈਆਂ ਏਸੇ ਵਾਸਤੇ ਨੀ

ਮੇਰੇ ਪੇਡੂ ਨੂੰ ਕੱਟੇ ਨੇ ਚੱਡ ਮਾਰੀ, ਲਾਸਾਂ ਪੈ ਗਈਆਂ ਮੇਰੀ ਨਾਫ਼ 'ਤੇ ਨੀ
ਹੋਰ ਪੁੱਛ ਵਾਰਿਸ ਮੈਂ ਗਰੀਬਣੀ ਹਾਂ, ਕੀ ਆਖਦੇ ਲੋਕ ਮੁਹਾਸਤੇ ਨੀ

੫੧੯

ਭਾਬੀ ਅੱਖੀਆਂ ਦੇ ਰੰਗ ਰੱਤ ਵੰਨੇ, ਤੈਨੂੰ ਹੁਸਨ ਚੜ੍ਹਿਆ ਅਨਿਆਉਂ ਦਾ ਨੀ
ਅੱਜ ਧਿਆਨ ਤੇਰਾ ਆਸਮਾਨ ਉੱਤੇ, ਤੈਨੂੰ ਆਦਮੀ ਨਜ਼ਰ ਨਾ ਆਉਂਦਾ ਨੀ
ਤੇਰੇ ਸੁਰਮੇ ਦੀਆਂ ਧਾਰੀਆਂ ਦੌੜ ਰਹੀਆਂ, ਜਿਵੇਂ ਕਟਕ ਮਾਲ 'ਤੇ ਧਾਉਂਦਾ ਨੀ
ਰਾਜਪੂਤ ਮੈਦਾਨ ਵਿਚ ਲੜਨ ਤੇਗਾਂ, ਅੱਗੇ ਢਾਡੀਆਂ ਦਾ ਪੁੱਤ ਗਾਉਂਦਾ ਨੀ
ਰੁੱਖ ਹੋਰ ਦਾ ਹੋਰ ਅੱਜ ਹੋਇ ਵਾਰਿਸ, ਚਾਲਾ ਨਵਾਂ ਕੋਈ ਨਜ਼ਰ ਆਉਂਦਾ ਨੀ

੫੨੦

ਮੁੱਠੀ ਮੁਠੀ ਮੈਨੂੰ ਕੋਈ ਅਸਰ ਹੋਇਆ, ਅੱਜ ਕੰਮ 'ਤੇ ਜੀਉ ਨਾ ਲਗਦਾ ਨੀ
ਭੁੱਲੀ ਵਿਸਰੀ ਬੂਟੀ ਉਲੰਘ ਆਈ, ਇਕੇ ਪਿਆ ਭੁਲਾਵੜਾ ਠੱਗ ਦਾ ਨੀ
ਤੇਵਰ ਨਾਲ ਮੈਨੂੰ ਅੱਜ ਖੇੜਿਆ ਦਾ, ਜਿਵੇਂ ਲੱਗੇ ਅਲੰਬੜਾ ਅੱਗ ਦਾ ਨੀ
ਮੈਨੂੰ ਯਾਦ ਆਏ ਅੱਜ ਸੋਈ ਸੱਜਣ, ਜੈਂਦਾ ਮਗਰ ਉਲਾਂਭੜਾ ਜੱਗ ਦਾ ਨੀ
ਖੁਲ੍ਹ ਖੁਲ੍ਹ ਜਾਂਦੇ ਬੰਦ ਚੋਲੜੀ ਦੇ, ਅੱਜ ਗਲ ਮੈਂਡੇ ਕੋਈ ਲੱਗਦਾ ਨੀ
ਘਰ ਬਾਰ ਵਿਚੋਂ ਡਰਨ ਆਂਵਦਾ ਏ, ਜਿਵੇਂ ਕਿਸੇ ਤਤਾਰ ਜਾਂ ਅੱਗ ਦਾ ਨੀ
ਇਕੇ ਜੋਬਨ ਦੀ ਨਈਂ ਨੇ ਠਾਠ ਦਿੱਤੀ, ਬੂੰਬਾਂ ਆਂਵਦਾ ਪਾਣੀ 'ਤੇ ਝੱਗ ਦਾ ਨੀ
ਵਾਰਿਸਸ਼ਾਹ ਬੁਲਾਓ ਨਾ ਮੂਲ ਮੈਨੂੰ, ਸਾਨੂੰ ਭਲਾ ਨਾਹੀਂ ਕੋਈ ਲੱਗਦਾ ਨੀ

੫੨੧

ਅੱਜ ਕਿਸੇ ਭਾਬੀ ਤੇਰੇ ਨਾਲ ਕੀਤੀ, ਚੋਰ ਯਾਰ ਫੜੇ ਗੁਨ੍ਹਾਗਾਰੀਆਂ ਨੂੰ
ਭਾਬੀ ਅੱਜ ਤੇਰੇ ਗੱਲ ਉਹ ਬਣੀ, ਦੁੱਧ ਹੱਥ ਲੱਗਾ ਦੁੱਧਾਧਾਰੀਆਂ ਨੂੰ
ਤੇਰਿਆਂ ਨੈਣਾਂ ਦੀਆਂ ਨੋਕਾਂ ਦੇ ਖ਼ਤ ਬਣੇ, ਵਾਢ ਮਿਲਦੀ ਹੈ ਜਿਵੇਂ ਕਟਾਰੀਆਂ ਨੂੰ
ਹੁਕਮ ਹੋਰ ਦਾ ਹੋਰ ਅੱਜ ਹੋਇ ਗਿਆ, ਅੱਜ ਮਿਲੀ ਪੰਜਾਬ ਕੰਧਾਰੀਆਂ ਨੂੰ
ਤੇਰੇ ਜੋਬਨੇ ਦਾਂ ਰੰਗ ਖਸ ਲੀਤਾ, ਹਨੂਮਾਨ ਜਿਉਂ ਲੰਕ ਉਤਾਰੀਆਂ ਨੂੰ
ਹੱਥ ਲੱਗ ਗਈਏਂ ਕਿਤੇ ਯਾਰ ਤਾਈਂ ਜਿਉਂ ਕਸਤੂਰੀ ਦਾ ਭਾਅ ਵਪਾਰੀਆਂ ਨੂੰ
ਤੇਰੀ ਤੱਕੜੀ ਦੀਆਂ ਕੱਸਾਂ ਢਿੱਲੀਆਂ ਨੇ, ਕਿਸੇ ਤੋਲਿਆ ਲੌਂਗ ਸੁਪਾਰੀਆਂ ਨੂੰ
ਜਿਹੜੇ ਨਿੱਤ ਸਵਾਹ ਵਿਚ ਲੇਟਦੇ ਹਨ, ਅੱਜ ਮੱਲ ਬੈਠੇ ਸਰਦਾਰੀਆਂ ਨੂੰ
ਚੂੜੇ ਬਿੜੇ ਤੇ ਚੌੜ ਸ਼ਿੰਗਾਰ ਹੋਏ, ਠਹਿਕ ਲੱਗ ਗਈ ਮਨਿਆਰੀਆਂ ਨੂੰ
ਵਾਰਿਸਸ਼ਾਹ ਜਿਨ੍ਹਾਂ ਮਲੇ ਇਤਰ ਸ਼ੀਸ਼ੇ, ਉਨ੍ਹਾਂ ਕਿਵੇਂ ਕਰਨਾ ਫ਼ੌਜਦਾਰੀਆਂ ਨੂੰ

੫੨੨

ਕੇਹੀ ਛਿੰਜ ਘੱਤੀ ਅਜ ਤੁਸਾਂ ਭੈਣਾਂ ! ਖ਼ਵਾਰ ਕੀਤਾ ਜੇ ਮੈਂ ਨਿੱਘਰ ਜਾਂਦੜੀ ਨੂੰ

ਭਾਈਆ-ਪਿੱਟੜੀ ਕਦੋਂ ਮੈਂ ਕਿਤੇ ਗਈ, ਕਿਉਂ ਰਵਾਇਆ ਜੇ ਮੁਣਸ-ਖਾਦੜੀ ਨੂੰ
ਛੱਜ ਛਾਣਨੀ ਘੱਤ ਉਡਾਇਆ ਜੇ, ਮਾਪੇ ਪਿੱਟਣੀ ਤੇ ਲੁੜ੍ਹ ਜਾਂਦੜੀ ਨੂੰ
ਵਾਰਿਸਸ਼ਾਹ ਦੇ ਢਿੱਡ ਵਿਚ ਸੂਲ ਹੁੰਦਾ, ਢੂੰਡਣ ਗਈ ਸਾਂ ਮੈਂ ਕਿਸੇ ਮਾਂਦਰੀ ਨੂੰ

੫੨੩

ਸਿਆਹ ਕਾਲਿਆਂ ਹੋਠਾਂ ਨੂੰ ਲਹੂ ਲੱਗਾ, ਕਿਸੇ ਨੀਲੀ ਨੂੰ ਠੋਹਕਰਾਂ ਲਾਈਆਂ ਨੀ
ਕਿਸੇ ਹੋਇ ਬੇਦਰਦ ਲਗਾਮ ਦਿੱਤੀ, ਅੱਡੀਆਂ ਵੱਖੀਆਂ ਵਿਚ ਚਭਾਈਆਂ ਨੀ
ਢਿੱਲਾ ਹੋਇ ਕੇ ਕਿਸੇ ਮੈਦਾਨ ਦਿੱਤਾ, ਲਈਆਂ ਕਿਸੇ ਮਹਿਬੂਬ ਸਫ਼ਾਈਆਂ ਨੀ
ਵਾਰਿਸਸ਼ਾਹ ਮੀਆਂ ਹੋਣੀ ਹੋਇ ਰਹੀ, ਹੁਣ ਕੇਹੀਆਂ ਰਿੱਕਤਾਂ ਚਾਈਆਂ ਨੀ

੫੨੪

ਲੁੜ੍ਹ ਗਈ ਜੇ ਮੈਂ, ਧਰਤ ਪਾਟ ਚੱਲੀ, ਕੁੜੀਆਂ ਪਿੰਡ ਦੀਆਂ ਅਜੇ ਦੀਵਾਨੀਆਂ ਨੇ
ਚੋਚੇ ਲਾਉਂਦੀਆਂ ਧੀਆਂ ਪਰਾਈਆਂ ਨੂੰ, ਇਹ ਬੇਦਰਦ ਨੇ, ਅੰਤ ਬੇਗਾਨੀਆਂ ਨੇ
ਮੈਂ ਬੇਦੋਸੜੀ ਅਤੇ ਬੇਖ਼ਬਰ ਤਾਈਂ, ਰੰਗ ਰੰਗ ਦੀਆਂ ਲਾਂਦੀਆਂ ਕਾਨੀਆਂ ਨੇ
ਫਿਰਨ ਮਸਤ ਉਦਮਾਦ ਦੇ ਨਾਲ ਵਾਰਿਸ, ਟੇਢੀ ਚਾਲ ਚੱਲਣ ਮਸਤਾਨੀਆਂ ਨੇ

੫੨੫

ਭਾਬੀ ਜਾਣਨੀ ਹਾਂ ਤੇਰੇ ਸਭ ਦਾ ਚਾਲੇ, ਜਿਹੜੇ ਲੌਂਗ ਚਿੜੇ ਤੂੰ ਖਿਡਾਵਨੀ ਹੈਂ
ਆਪ ਖੇਡਨੀ ਹੈ ਤੂੰ ਕੁਟਲ ਚਾਲੇ, ਸਾਨੂੰ ਮਸਤੀਆਂ ਚਾਇ ਬਣਾਵਨੀ ਹੈਂ
ਚੀਚੋ ਚੀਚ ਕੰਧੋਲੀਆਂ ਆਪ ਖੇਡੇਂ, ਅੱਡੀ ਟੱਪਿਆਂ ਨਾਲ ਵਿਲਾਵਨੀ ਹੈਂ
ਵਾਰਿਸਸ਼ਾਹ ਰਹੇ ਬੇਦੋਸ ਬੇਗਰਜ਼ ਬਣ ਕੇ, ਮਾਲ ਖੇੜਿਆਂ ਦਾ ਲੁਟਵਾਵਨੀ ਹੈਂ

੫੨੬

ਅੜੀਉ ਕਸਮ ਮੈਨੂੰ, ਜੇ ਯਕੀਨ ਜਾਣੋ, ਮੈਂ ਨਜ਼ੂਲ ਬੇਗਰਜ਼ ਬੇਦੋਸੀਆਂ ਨੀ
ਜਿਹੜੀ ਆਪ ਵਿਚ ਰਮਜ਼ ਚਲਾਂਦੀਆਂ ਹੋ, ਨਹੀਂ ਜਾਣਦੀ ਮੈਂ ਚਾਪਲੋਸੀਆਂ ਨੀ
ਮੈਂ ਤਾਂ ਪੇਕਿਆਂ ਨੂੰ ਨਿੱਤ ਯਾਦ ਕਰਦੀ, ਪਈ ਪਾਂਵਦੀ ਹਾਂ ਨਿੱਤ ਔਸੀਆਂ ਨੀ
ਵਾਰਿਸਸ਼ਾਹ ਕਿਉਂ ਤਿਨ੍ਹਾਂ ਆਰਾਮ ਆਵੇ, ਜਿਹੜੀਆਂ ਇਸ਼ਕ ਦੇ ਤਾਉ ਵਿਚ ਝੌਂਸੀਆਂ ਨੀ

੫੨੭

ਭਾਬੀ ਦੱਸ ਖਾਂ ਅਸੀਂ ਜੇ ਝੂਠ ਬੋਲਾਂ, ਤੇਰੀ ਇਹੋ ਜਿਹੀ ਕਲ੍ਹ ਡੌਲ ਸੀ ਨੀ
ਬਾਗੋਂ ਧੜਕਦੀ, ਘਰਕਦੀ ਆਇ ਪਈਏਂ, ਦਸ ਖੇੜਿਆਂ ਦਾ ਤੈਨੂੰ ਹੌਲ ਸੀ ਨੀ
ਤੇਰੀ ਘੋੜੀ ਨੂੰ ਅੱਜ ਆਰਾਮ ਆਇਆ, ਪਈ ਨਿੱਤ ਕਰਦੀ ਜਿਹੜੀ ਔਲ ਸੀ ਨੀ
ਬੂਟਾ ਸੱਖਣਾ ਅੱਜ ਕਰਵਾਇ ਆਈਉਂ, ਵਾਰਿਸ ਤੋੜ ਲਿਆ ਜਿਹੜਾ ਮੌਲ ਸੀ ਨੀ

੫੨੮

ਰਾਹ ਜਾਂਦੜੇ ਝੋਟੇ ਮੈਂ ਢਾਹ ਲਈਆਂ, ਸਾਹਨ ਕੁਥਲ ਕੁਥਲ ਕੇ ਮਾਰੀਆਂ ਨੀ
ਹਬੂੰ ਕਬੂੰ ਵਗਾਇਕੇ ਭੰਨ ਚੂੜਾ, ਪਾੜ ਸੁੱਥਣਾਂ ਚੂਨੀਆਂ ਸਾਰੀਆਂ ਨੀ
ਡਾਢਾ ਮਾੜਿਆਂ ਨੂੰ ਢਾਹ ਮਾਰ ਕਰਦਾ, ਜ਼ੋਰਾਵਰਾਂ ਅੱਗੇ ਅੰਤ ਹਾਰੀਆਂ ਨੀ
ਨੱਸ ਚਲੀ ਸਾਂ ਵੇਖ ਕੇ ਓਸ ਨੂੰ ਮੈਂ, ਜਿਵੇਂ ਵਰਾਂ ਤੋਂ ਜਾਣ ਕਵਾਰੀਆਂ ਨੀ
ਸੀਨਾ ਭੰਨ ਕੇ ਭੰਨੀਉਸ ਪਾਸਿਆਂ ਨੂੰ, ਦੋਹਾਂ ਸਿੰਙਾਂ ਉੱਤੇ ਚਾਇ ਚਾੜ੍ਹੀਆਂ ਨੀ
... ... ... ... ... ... ... ...
ਮੇਰੇ ਕਰਮ ਸਨ ਆਇ ਮਲੰਗ ਮਿਲਿਆ, ਜਿਸ ਜੀਂਵਦੀ ਪਿੰਡ ਵਿਚ ਵਾੜੀਆਂ ਨੀ
ਵਾਰਿਸਸ਼ਾਹ ਮੀਆਂ ਨਵੀਂ ਗੱਲ ਸੁਣੀ, ਹੀਰੇ ਹਰਨ ਮੈਂ .ਤੱਤੜੀ ਦਾੜ੍ਹੀਆਂ ਨੀ

੫੨੯

ਭਾਬੀ ਸਾਹਨ ਤੇਰੇ ਪਿੱਛੇ ਧੁਰੋਂ ਆਇਆ, ਹਿਲਿਆ ਹੋਇਆ ਕਦੀਮ ਦਾ ਮਾਰਦਾ ਈ
ਤੂੰ ਵੀ ਵੇਹਟੜੀ ਪੁੱਤ ਸਰਦਾਰ ਦੀ ਸੈਂ, ਉਸ ਵੀ ਦੁੱਧ ਪੀਤਾ ਸਰਕਾਰ ਦਾ ਈ
ਸਾਹਨ ਲੰਘਦਾ ਬਾਗ ਵਿਚ ਹੋਇ ਕਮਲਾ, ਹੀਰ ਹੀਰ ਹੀ ਨਿੱਤ ਪੁਕਾਰਦਾ ਈ
ਤੇਰੇ ਨਾਲ ਉਹ ਲਾਡ ਪਿਆਰ ਕਰਦਾ, ਹੋਰ ਕਿਸੇ ਨੂੰ ਮੂਲ ਨਾ ਮਾਰਦਾ ਈ
ਪਰ ਉਹ ਹੇਲਤ ਬੁਰੀ ਹਿਲਾਇਆ ਏ, ਪਾਣੀ ਪੀਂਦਾ ਸੀ ਤੇਰੀ ਨਸਾਰ ਦਾ ਈ
ਤੂੰ ਹੀ ਝੰਗ ਸਿਆਲਾਂ ਦੀ ਮੋਹਣੀ ਸੈ, ਤੈਨੂੰ ਆਇ ਮਿਲਿਆ ਹਰਨ ਬਾਰ ਦਾ ਈ
ਵਾਰਿਸਸ਼ਾਹ ਮੀਆਂ ਸੱਚ ਝੂਠ ਵਿੱਚੋਂ, ਪੁੰਨ ਕੱਢਦਾ, ਪਾਪ ਨਿਤਾਰਦਾ ਈ

੫੩੦

ਅਨੀ ਭਰੋ ਮੁੱਠੀ, ਉਹ ਉਹ ਮੁੱਠੀ, ਕੁੱਠੀ ਬ੍ਰਿਹੋਂ ਨੇ, ਢਿੱਡ ਵਿਚ ਸੂਲ ਹੋਇਆ
ਲਹਿਰ ਪੇਡੂਉਂ ਉੱਠ ਕੇ ਪਵੇ ਸੀਨੇ, ਮੇਰੇ ਜਿਊ ਦੇ ਵਿਚ ਡੰਡੂਲ ਹੋਇਆ
ਤਲਬ ਡੁੱਬ ਗਈ ਸਰਕਾਰ ਮੇਰੀ, ਮੈਨੂੰ ਇਕ ਨਾ ਦਾਮ ਵਸੂਲ ਹੋਇਆ
ਲੋਕ ਨਫ਼ੇ ਦੇ ਵਾਸਤੇ ਲੈਣ ਤਰਲੇ, ਮੇਰਾ ਸਣੇ ਵੇਹੀ ਚੋੜ ਮੂਲ ਹੋਇਆ
ਅੰਬ ਬੀਜ ਕੇ ਦੁੱਧ ਦੇ ਨਾਲ ਪਾਲੇ, ਭਾਇ ਤੱਤੀ ਦੇ ਅੰਤ ਬੰਬੂਲ ਹੋਇਆ
ਖੇੜਿਆਂ ਵਿਚ ਨਾ ਪਰਚਦਾ ਜੀਊ ਵਾਰਿਸ, ਸ਼ਾਹਦ ਹਾਲ ਦਾ ਰੱਬ ਰਸੂਲ ਹੋਇਆ

੫੩੧

ਭਾਬੀ ਜ਼ੁਲਫ਼ ਗਲ੍ਹਾਂ ਉੱਤੇ ਪੇਚ ਖਾਂਦੀ, ਸਿਰੇ ਲੋੜ੍ਹ ਦੀਆਂ ਸੁਰਮੇ ਦੀਆਂ ਧਾਰੀਆਂ ਨੀ
ਗਲ੍ਹਾਂ ਉੱਤੇ ਭੰਬੀਰੀਆਂ ਉਡਦੀਆਂ ਨੇ, ਨੈਣਾਂ ਸਾਣ ਕਟਾਰੀਆਂ ਚਾੜ੍ਹੀਆਂ ਨੀ
ਤੇਰਿਆਂ ਨੈਣਾਂ ਨੇ ਸ਼ਾਹ ਫ਼ਕੀਰ ਕੀਤੇ, ਸਣੇ ਹਾਥੀਆਂ ਫ਼ੌਜ ਅੰਮਾਰੀਆਂ ਨੀ
ਵਾਰਿਸਸ਼ਾਹ ਮੀਆਂ ਜ਼ੁਲਫ਼ਾਂ ਨਾਗ ਕਾਲੇ, ਫ਼ੌਜਾਂ ਕਤਲ ਉੱਤੇ ਚਾਇ ਚਾੜ੍ਹੀਆਂ ਨੀ

## ੫੩੨

ਬਾਰਾਂ ਬਰਸ ਦੀ ਔੜ ਸੀ, ਮੀਂਹ ਵੁੱਠਾ, ਲੱਗਾ ਰੰਗ ਫਿਰ ਖ਼ੁਸ਼ਕ ਬਗੀਚਿਆਂ ਨੂੰ
ਫ਼ੌਜਦਾਰ ਤਗ਼ੱਈਅਰ ਬਹਾਲ ਹੋਇਆ, ਝਾੜ ਤੰਬੂਆਂ ਅਤੇ ਗਲੀਚਿਆਂ ਨੂੰ
ਵੱਲਾਂ ਸੁੱਕਿਆਂ ਫੇਰ ਮੁੜ ਸਬਜ਼ ਹੋਇਆਂ, ਵੇਖ ਹੁਸਨ ਦੀ ਜ਼ਿਮੀਂ ਦੇ ਪੀਚੀਆਂ ਨੂੰ
ਵਾਰਿਸ ਵਾਂਗ ਕਿਸ਼ਤੀ ਪਰੇਸ਼ਾਨ ਸਾਂ ਮੈਂ, ਪਾਣੀ ਪਹੁੰਚਿਆਂ ਨੂਹ ਦੇ ਟੀਚਿਆਂ ਨੂੰ

## ੫੩੩

ਸਹਿਤੀ ਭਾਬੀ ਦੇ ਨਾਲ ਪਕਾਇ ਮਸਲਤ, ਵੱਡਾ ਮਕਰ ਫਲਾਇਕੇ ਬੋਲਦੀ ਹੈ
ਗਰਦਾਨਦੀ ਮਕਰ ਮੁਤੱਵਲਾਂ ਨੂੰ, ਅਤੇ ਕਨਜ਼ ਫ਼ਰੇਬ ਦੇ ਖੋਲ੍ਹਦੀ ਹੈ
ਇਬਲੀਸ ਮਲਫ਼ੂਫ਼ ਖ਼ਨਾਂਸ ਵਿੱਚੋਂ, ਇਹ ਰਵਾਇਤਾਂ ਜਾਇਜ਼ੇ ਫੋਲਦੀ ਹੈ
ਵਡਾ ਗੱਲ ਹਦੀਸ ਮਨਸੂਖ ਕੀਤੀ, ਕਾਜ਼ੀ ਲਾਹਨਤ ਅੱਲਾਹ ਦੇ ਕੋਲ ਦੀ ਹੈ
ਤੇਰੇ ਯਾਰ ਦਾ ਫ਼ਿਕਰ ਦਿਹੁੰ ਰਾਤ ਮੈਨੂੰ, ਜਾਨ ਮਾਪਿਆਂ ਥੋਂ ਪਈ ਡੋਲਦੀ ਹੈ
ਵਾਰਿਸਸ਼ਾਹ ਸਹਿਤੀ ਅੱਗੇ ਮਾਊਂ .ਬੈਠੀ, ਵੱਡੇ ਗਜ਼ਬ ਦੇ ਕੀਰਨੇ ਫੋਲਦੀ ਹੈ

## ੫੩੪

ਅਸਾਂ ਵਿਆਹ ਆਂਦੀ ਕੂੰਜ ਫਾਹ ਆਂਦੀ, ਸਾਡੇ ਭਾਇ ਦੀ ਬਣੀ ਹੈ ਔਖੜੀ ਨੀ
ਵੇਖ ਹੱਕ ਹਲਾਲ ਨੂੰ ਅੱਗ ਲੱਗਸ, ਰਹੇ ਖ਼ਸਮ ਦੇ ਨਾਲ ਏਹ ਕੋਖੜੀ ਨੀ
ਜਦੋਂ ਆਈ ਤਦੋਂਕਣੀ ਰਹੇ ਢੱਠੀ, ਕਦੇ ਹੋਇ ਨਾ ਬੈਠੀਆ ਸੌਖੜੀ ਨੀ
ਲਾਹੂ-ਲੱਥੜੀ ਜਦੋਂ ਦੀ ਵਿਆਹ ਆਂਦੀ, ਇੱਕ ਕਲ੍ਹ ਦੀ ਜ਼ਰਾ ਹੈ ਚੌਖੜੀ ਨੀ
ਘਰਾਂ ਵਿਚ ਹੁੰਦੀ ਨੂੰਹਾ ਨਾਲ ਵਸਦੀ, ਇਹ ਉਜਾੜ ਦਾ ਮੂਲ ਹੈ ਛੋਕਰੀ ਨੀ
ਵਾਰਿਸਸ਼ਾਹ ਨਾ ਅੰਨ ਨਾ ਦੁੱਧ ਲੈਂਦੀ, ਭੁੱਖ ਨਾਲ ਸੁਕਾਂਵਦੀ ਕੋਖੜੀ ਨੀ

## ੫੩੫

ਹਾਥੀ ਫ਼ੌਜ ਦਾ ਵਡਾ ਸ਼ਿੰਗਾਰ ਹੁੰਦਾ, ਅਤੇ ਘੋੜੇ ਸ਼ਿੰਗਾਰ ਹਨ ਨਰਾਂ ਦੇ ਨੀ
ਹੱਛ ਪਹਿਨਣਾ ਖਾਵਣਾ ਸ਼ਾਨ ਸ਼ੌਕਤ, ਇਹ ਸਭਾ ਬਣਾਇ ਹਨ ਜ਼ਰਾਂ ਦੇ ਨੀ
ਘੋੜੇ ਖਾਣ ਖੱਟਣ ਕਰਾਮਾਤ ਕਰਦੇ, ਅੱਖੀਂ ਵੇਖਦੀਆਂ ਜਾਣ ਬਿਨ ਪਰਾਂ ਦੇ ਨੀ
ਮੱਝੀ ਗਾਈਂ ਸ਼ਿੰਗਾਰ ਹਨ ਸੱਥ ਤੱਲੇ, ਅਤੇ ਨੂਹਾਂ ਸ਼ਿੰਗਾਰ ਹਨ ਘਰਾਂ ਦੇ ਨੀ
ਖ਼ੈਰਖ਼ਾਹ ਦੇ ਨਾਲ ਬਦਖ਼ਾਹ ਹੋਣਾ, ਇਹ ਕੰਮ ਹਨ ਗੀਦੀਆਂ ਖ਼ਰਾਂ ਦੇ ਨੀ
ਮਸ਼ਹੂਰ ਹੈ ਰਸਮ ਜਹਾਨ ਅੰਦਰ, ਪਿਆਰ ਵਹੁਟੀਆਂ ਦੇ ਨਾਲ ਵਰਾਂ ਦੇ ਨੀ
ਦਿਲ ਔਰਤਾਂ ਲੈਣ ਪਿਆਰ ਕਰ ਕੇ, ਇਹ ਗੱਭਰੂ ਮਿਰਗ ਹਨ ਸਰਾਂ ਦੇ ਨੀ
ਤਦੋਂ ਰੰਨ ਬਦਖੂ ਨੂੰ ਅਕਲ ਆਵੇ, ਜਦੋਂ ਲੱਤ ਲੱਗੇ ਵਿਚ ਫ਼ਰਾਂ ਦੇ ਨੀ
ਵਾਰਿਸ ਵੇਖ ਕੇ ਜਾਇ ਬਲਾਇ ਵਾਂਢੂ, ਵੈਰ ਦੋਹਾਂ ਦੇ ਸਿਰਾਂ ਤੇ ਧੜਾਂ ਦੇ ਨੀ

੫੩੬

ਪੀੜ੍ਹਾ ਘੱਤ ਕੇ ਕਦੇ ਨਾ ਬਹ ਬੂਹੇ, ਅਸੀਂ ਇਸ ਦੇ ਦੁੱਖ ਵਿਚ ਮਰਾਂਗੇ ਨੀ
ਇਸ ਦਾ ਜੀਉ ਨਾ ਪਰਚਦਾ ਪਿੰਡ ਸਾਡੇ, ਅਸੀਂ ਇਹ ਇਲਾਜ ਕੀ ਕਰਾਂਗੇ ਨੀ
ਸੋਹਣੀ ਰੰਨ ਬਾਜ਼ਾਰ ਨਾ ਵੇਚਣੀ ਹੈ, ਵਿਆਹ ਪੁੱਤ ਦਾ ਹੋਰ ਧਿਰ ਕਰਾਂਗੇ ਨੀ
ਮੁੱਲਾਂ ਵੈਦ ਹਕੀਮ ਲੈ ਜਾਣ ਪੈਸੇ, ਕਿਹੀਆਂ ਚੱਟੀਆਂ ਗ਼ੈਬ ਦੀਆਂ ਭਰਾਂਗੇ ਨੀ
ਵਹੁਟੀ ਗਭਰੂ ਦੋਹਾਂ ਨੂੰ ਵਾੜ ਅੰਦਰ, ਅਸੀਂ ਬਾਹਰੋਂ ਜੰਦਰਾ ਜੁੜਾਂਗੇ ਨੀ
ਸੈਦਾ ਢਾਹ ਕੇ ਏਸ ਥੀਂ ਲਏ ਲੇਖਾ, ਅਸੀਂ ਚੀਕਣੋਂ ਜ਼ਰਾ ਨਾ ਡਰਾਂਗੇ ਨੀ
ਸ਼ਰਮਿੰਦਗੀ ਸਹਾਂਗੇ ਜ਼ਰਾ ਜਗ ਦੀ, ਮੂੰਹ ਪਰਾਂ ਨੂੰ ਜ਼ਰਾਂ ਚਾ ਕਰਾਂਗੇ ਨੀ
ਕਦੇ ਚਰਖੜਾ ਡਾਹ ਨਾ ਛੋਪ ਕੱਤੇ; ਅਸੀਂ ਮੇਲ ਭੰਡਾਰ ਕੀ ਕਰਾਂਗੇ ਨੀ
ਵਾਰਿਸ ਸ਼ਾਹ ਸ਼ਰਮਿੰਦਗੀ ਏਸ ਦੀ ਥੋਂ, ਅਸੀਂ ਡੁੱਬ ਕੇ ਖੂਹ ਵਿਚ ਮਰਾਂਗੇ ਨੀ

੫੩੭

ਇਜ਼ਰਾਈਲ ਥੇ ਉਮਰ ਅਯਾਰ ਆਇਆ, ਹੀਰ ਚੱਲ ਕੇ ਸੱਸ 'ਤੇ ਆਂਵਦੀ ਹੈ
ਸਹਿਤੀ ਨਾਲ ਮੈਂ ਜਾਇ ਕੇ ਖੇਤ ਵੇਖਾਂ, ਪਈ ਅੰਦਰੇ ਉਮਰ ਵਿਹਾਂਵਦੀ ਹੈ
ਪਿੱਛੋਂ ਛਿੱਕਦੀ ਨਾਲ ਬਹਾਨਿਆਂ ਦੇ, ਨੱਢੀ ਨੱਢੀ ਥੀਂ ਫੇਰੜਾ ਪਾਂਵਦੀ ਹੈ
ਵਾਗ ਠੱਗਾਂ ਦੇ ਕੁੱਕੜਾਂ ਰਾਤ ਅੱਧੀ, ਅਜ਼ਗ਼ੈਬ ਦੀ ਬਾਂਗ ਸੁਣਾਂਵਦੀ ਹੈ
ਚਲ ਭਾਬੀਏ! ਵਾਉ ਜਹਾਨ ਦੀ ਲੈ, ਬਾਹੋਂ ਹੀਰ ਨੂੰ ਪਕੜ ਉਠਾਂਵਦੀ ਹੈ
ਕਾਜ਼ੀ ਲਾਹਨਤ ਅੱਲਾਹ ਦੀ ਦੇ ਫ਼ਤਵਾ, ਸ਼ੈਤਾਨ ਯਾਸੀਨ ਪੜ੍ਹਾਂਵਦੀ ਹੈ
ਇਹਨੂੰ ਖੇਤ ਲੈ ਜਾਇ ਕਪਾਹ ਚੁਣੀਏ, ਮੇਰੇ ਜੀਊ ਤਦਬੀਰ ਇਹ ਆਂਵਦੀ ਹੈ
ਵੇਖੋ ਮਾਊਂ ਨੂੰ ਧੀਉ ਵਿਲਾਂਵਦੀ ਹੈ, ਕਿਹੀਆਂ ਫੋਕੀਆਂ ਹੁੰਮਿਆਂ ਲਾਂਵਦੀ ਹੈ
ਤਲੀ ਹੇਠ ਅੰਗਿਆਰ ਟਿਕਾਂਵਦੀ ਹੈ, ਉੱਤੋਂ ਬਹੁਤ ਪਿਆਰ ਕਰਾਂਵਦੀ ਹੈ
ਸ਼ੇਖ ਸਾਅਦੀ ਦੇ ਦਲਕ ਨੂੰ ਖ਼ਬਰ ਨਾਹੀਂ, ਜੀਕੂੰ ਰੋਇ ਕੇ ਫ਼ਨ ਚਲਾਂਵਦੀ ਹੈ
ਵੇਖੋ ਧੀਉ ਅੱਗੇ ਮਾਂਉ ਝੂਰਨ ਲੱਗੀ, ਹਾਲ ਨੂੰਹ ਦਾ ਖੋਲ੍ਹ ਸੁਣਾਂਵਦੀ ਹੈ
ਇਹਦੀ ਪਈ ਦੀ ਉਮਰ ਵਿਹਾਂਵਦੀ ਹੈ, ਜ਼ਾਰ ਜ਼ਾਰ ਰੋਂਦੀ ਪੱਲੂ ਪਾਂਵਦੀ ਹੈ
ਕਿਸ ਮਨਾਂ ਕੀਤਾਂ ਖੇਤ ਨਾਂਹ ਜਾਏ, ਕਦਮ ਮੰਜੀਉਂ ਹੇਠ ਨਾ ਪਾਂਵਦੀ ਹੈ
ਦੁੱਖ ਜੀਊ ਦੇ ਖੋਲ੍ਹ ਸੁਣਾਂਵਦੀ ਹੈ, ਪਿੰਡੇ ਸ਼ਾਹ ਜੀ ਦੇ ਹੱਥ ਲਾਂਵਦੀ ਹੈ
ਇਨਸਾਫ਼ ਦੇ ਵਾਸਤੇ ਗਵਾਹ ਕਰ ਕੇ, ਵਾਰਿਸਸ਼ਾਹ ਨੂੰ ਕੋਲ ਬਹਾਂਵਦੀ ਹੈ

੫੩੮

ਹੁਕਮ ਹੀਰ ਦਾ ਮਾਉਂ ਥੋਂ ਲਿਆ ਸਹਿਤੀ, ਗੱਲ ਕੀਤੀ ਸੂ ਨਾਲ ਸਹੇਲੀਆਂ ਦੇ
ਹੋਈਆਂ ਦੋਵੇਂ ਤਿਆਰ ਨਿਨਾਣ ਭਾਬੀ, ਨਾਲ ਚੜ੍ਹੇ ਨੇ ਕਟਕ ਅਲਬੇਲੀਆਂ ਦੇ
ਛੱਡ ਪਾਸਨਾਂ ਤੁਰਕ ਥਰਾੜ ਚਲੇ, ਰਾਹ ਮਾਰਦੇ ਨੇ ਅਠਖੇਲੀਆਂ ਦੇ

ਕਿੱਲੇ-ਪਟ ਹੋ ਗਈ ਵਿਚ ਵਿਹੜਿਆਂ ਦੇ, ਰਹੀ ਇਕ ਨਾ ਵਿਚ ਹਵੇਲੀਆਂ ਦੇ
ਸੋਹਣ ਪੱਤਰਾਂ ਨਾਲ ਬੁਲਾਕ ਬੁੰਦੇ, ਟਿੱਕੇ ਫੱਬ ਰਹੇ ਵਿਚ ਸੇਹਲੀਆਂ ਦੇ
ਧਾਗੇ ਪਾਉਂਦੇ ਪਹਿਣ ਕੇ ਨਾਲ ਬੋਦੇ, ਕੂਮਾਂ ਫਿਰਨ ਦੁਕਾਨ ਫੁਲੇਲੀਆਂ ਦੇ
ਜਟਾਧਾਰੀਆਂ ਦਾ ਝੁੰਡ ਤਿਆਰ ਹੋਇਆ, ਸਹਿਤੀ ਗੁਰੂ ਚਲਿਆ ਨਾਲ ਚੇਲੀਆਂ ਦੇ
ਰਾਜੇ ਇੰਦਰ ਦੀ ਸਭਾ ਵਿਚ ਹੋਈ ਹੋਰੀ, ਪਏ ਅਜਬ ਝੁਣਕਾਰ ਅਰਬੇਲੀਆਂ ਦੇ
... ... ... ... ... ...
ਵਾਰਿਸ਼ਸ਼ਾਹ ਕਸਤੂਰੀ ਦੇ ਮਿਰਗ ਛੁੱਟੇ, ਥਈਆ ਥਈਆ ਸਰੀਰ ਮਥੇਲੀਆਂ ਦੇ

ਪ੩੯

ਫ਼ੌਜ ਹੁਸਨ ਦੀ ਖੇਤ ਵਿਚ ਖਿੰਡ ਪਈਆ, ਤੁਰਤ ਚਾ ਲੰਗੋਟੜੇ ਵੱਟਿਉ ਨੇ
ਸੰਮੀ ਘੱਤਦੀਆਂ ਮਾਰਦੀਆਂ ਫਿਰਨ ਗਿੱਧਾ, ਲੁੱਡੀ ਮਾਰ ਬੰਨਾਂ ਵੱਟ ਪੱਟਿਉ ਨੇ
ਤੋੜ ਕਿੱਕਰੋਂ, ਸੂਲ ਦਾ ਵੱਡਾ ਕੰਡਾ, ਪੈਰ ਚੋਭ ਕੇ ਖ਼ੂਨ ਪਲੱਟਿਉ ਨੇ
ਸਹਿਤੀ ਮਾਂਦਰੀ ਫਨ ਦਾ ਨਾਗ ਭਛਿਆ, ਦੰਦ ਮਾਰ ਕੇ ਖ਼ੂਨ ਉਲੱਟਿਉ ਨੇ
ਸ਼ਿਸਤ-ਅੰਦਾਜ਼ ਨੇ ਮਕਰ ਦੀ ਸ਼ਿਸਤ ਕੀਤੀ, ਉਸ ਹੁਸਨ ਦੇ ਮੋਰ ਨੂੰ ਫੱਟਿਉ ਨੇ
ਵਾਰਿਸ ਯਾਰ ਦੀ ਖ਼ਰਚ ਤਹਿਸੀਲ ਵਿਚੋਂ, ਹਿੱਸਾ ਸਿਰਫ਼ ਕਸੂਰ ਦਾ ਕੱਟਿਉ ਨੇ

ਪ੪੦

ਦੰਦ ਮੀਟ, ਘਸੀਟ ਇਹ ਹੱਡ ਗੋਡੇ, ਚਿੱਬੇ ਹੋਠ ਗਲ੍ਹਾਂ ਕਰ ਨੀਲੀਆਂ ਨੀ
ਨੱਕ ਚਾੜ੍ਹ ਦੰਦੀੜਕਾਂ ਵੱਟ, ਰੋਣੇ, ਕੱਢ ਅਖੀਆਂ ਨੀਲੀਆਂ ਪੀਲੀਆਂ ਨੀ
ਥਰ ਥਰ ਕੰਬੇ ਤੇ ਆਖੇ, ਮੈਂ ਮੋਈ ਲੋਕਾ, ਕੋਈ ਕਰੇ ਝਾੜਾ, ਬੁਰੇ ਹੀਲੀਆਂ ਨੀ
ਮੇਰੇ ਲਿੰਙ 'ਤੇ ਪੈਰ ਬੇਸੁਰਤ ਹੋਏ ਲਈ ਜੀਊ ਨੇ ਕਾਜ ਕਲੀਲੀਆਂ ਨੀ
ਵਾਰਿਸਸ਼ਾਹ ਸ਼ਤੂੰਗੜੇ ਹੱਥ ਜੋੜਨ, ਸਹਿਤੀ ਗੁਰੂ ਤੇ ਅਸੀਂ ਸਭ ਚੇਲੀਆਂ ਨੀ

ਪ੪੧

ਹੀਰ ਮੀਟ ਕੇ ਦੰਦ ਪੈ ਰਹੀ ਬੇਖੁਦ, ਸਹਿਤੀ ਹਾਲ ਤੇ ਸ਼ੋਰ ਪੁਕਾਰਿਆ ਈ
ਕਾਲੇ ਨਾਗ ਨੇ ਫੰਨ ਫੈਲਾਇ ਵੱਡਾ, ਡੰਗ ਵਹੁਟੀ ਦੇ ਪੈਰ ਤੇ ਮਾਰਿਆ ਈ
ਕੁੜੀਆਂ ਕਾਂਗ ਕੀਤੀ ਆ ਪਈ ਵਾਹਰ, ਲੋਕਾਂ ਕੰਮ ਤੇ ਕਾਜ ਵਿਸਾਰਿਆ ਈ
ਮੰਜੇ ਪਾਇ ਕੇ ਹੀਰ ਨੂੰ ਘਰੀਂ ਆਂਦਾ, ਜੱਟੀ ਪਲੋ ਪਲ ਰੰਗ ਨੂੰ ਹਾਰਿਆ ਹੈ
ਵੇਖੋ ਫ਼ਾਰਸੀ ਤੋਰਕੀ ਨਜ਼ਮ ਨਸਰੋਂ, ਮਕਰ ਘਿਉ ਦੇ ਵਾਂਗ ਨਿਤਾਰਿਆ ਈ
ਅੱਗੇ ਕਿਸੇ ਕਿਤਾਬ ਵਿਚ ਨਹੀਂ ਪੜ੍ਹਿਆ, ਜਿਹਾ ਖ਼ਚਰਪੋ ਖ਼ਚਰੀਆਂ ਹਾਰਿਆ ਈ
ਸ਼ੈਤਾਨ ਨੇ ਆਣ ਸਲਾਮ ਕੀਤਾ, ਤੁਸਾਂ ਜਿੱਤਿਆ ਤੇ ਅਸਾਂ ਹਾਰਿਆ ਈ
ਅਫਲਾਤੂਨ ਦੀ ਰੀਸ਼ ਮਿਕਰਾਜ਼ ਕੀਤੀ, ਵਾਰਿਸ ਕੁਦਰਤਾਂ ਵੇਖ ਕੇ ਹਾਰਿਆ ਈ

੫੪੨

ਖੜੇ ਸਾਹ ਘਰੋਂ ਵਾਹਰਾਂ ਕੂਕ ਕੀਤੀ, ਸਾਰੇ ਦੇਸ ਤੇ ਧੁੰਮ ਭੂਚਾਲ ਆਹੀ
ਘਰੀਂ ਖ਼ਬਰ ਹੋਈ, ਕਿੜਾਂ ਦੇਸ ਸਾਰੇ, ਨੂੰਹ ਖੇੜਿਆਂ ਦੀ ਜਿਹੜੀ ਸਿਆਲ ਆਹੀ
ਸਰਦਾਰ ਸੀ ਖ਼ੂਬਾਂ ਦੇ ਤ੍ਰਿੰਜਣਾਂ ਦੀ, ਜਿਸ ਦੀ ਹੰਸ ਤੇ ਮੋਰ ਦੀ ਚਾਲ ਆਹੀ
ਖੇੜੇ ਨਾਲ ਸੀ ਓਸ ਅਜ਼ੋੜ ਮੁੱਢੋਂ ਦਿਲੋਂ ਸਾਫ਼ ਰੰਝੇਟੇ ਦੇ ਨਾਲ ਆਹੀ
ਇਨਾ ਕਿਲਾ ਅਜ਼ੀਮ ਬਾਬ ਔਰਤਾਂ ਦੇ, ਧੁਰੋਂ ਵਿਚ ਕੁਰਾਨ ਦੇ ਫ਼ਾਲ ਆਹੀ
ਵਾਰਿਸਸ਼ਾਹ ਸੁਹਾਗੇ ਤੇ ਅੱਗ ਵਾਂਙੂ, ਜਿਉਨਾ ਖੇੜਿਆਂ ਦਾ ਸਭੋ ਗਾਲ ਆਹੀ

੫੪੩

ਸੱਦ ਮਾਂਦਰੀ ਖੇੜਿਆ ਲੱਖ ਆਂਦੇ, ਫ਼ਕਰ ਵੈਦ ਤੇ ਭੱਟ ਮਦਾਰੀਆਂ ਦੇ
ਤਿਰਯਾਕ ਅਕਬਰ ਅਫ਼ਲਾਤੂਨ ਵਾਲਾ, ਦਾਰੂ ਦੇਣ ਫ਼ਰੰਗ ਪਸਾਰੀਆਂ ਦੇ
ਜਿਨ੍ਹਾਂ ਜ਼ਾਤ ਹਜ਼ਾਰੇ ਦੇ ਸੱਪ ਕੀਲੇ, ਘੱਤ ਆਂਦੇ ਨੇ ਵਿਚ ਪਟਾਰੀਆਂ ਦੇ
ਗੰਡੇ ਲੱਖ ਤਾਵੀਜ਼ ਤੇ ਧੂਫ ਧੂਣੀ, ਸੂਤ ਆਂਦੇ ਨੇ ਕੰਜ ਕਵਾਰੀਆਂ ਦੇ
ਕੋਈ ਅੱਕ ਚਵਾਇ, ਖਵਾਇ ਗੰਡੇ, ਨਾਗਦੌਣ ਦੀਆਂ ਸਭਾ ਸਾਰੀਆਂ ਦੇ
ਕਿਸੇ ਲਾਇ ਮਣਕੇ ਲੱਸੀ ਵਿਚ ਘੱਤੇ, ਪੜਦੇ ਚਾਇ ਪਾਏ ਨਰਾਂ ਨਾਰੀਆਂ ਦੇ
ਤੇਲ ਮਰਚ ਤੇ ਬੂਟੀਆਂ ਦੁੱਧ ਪੈਸੇ, ਘਿਉ ਦਿੱਤੇ ਨੇ ਨਾਲ ਖ਼ਵਾਰੀਆਂ ਦੇ
ਵਾਰਿਸਸ਼ਾਹ ਜਪਾਧਿਆਂ ਪਿੰਡ ਬੱਧੇ, ਦੱਸਣ ਜ਼ਹਿਰ ਮਹੁਰੇ ਧਾਤਾਂ ਮਾਰੀਆ ਦੇ

੫੪੪

ਦਰਦ ਹੋਰ ਤੇ ਦਾਰੂੜਾ ਹੋਰ ਕਰਦੇ, ਫ਼ਰਕ ਪਵੇ ਨਾ, ਲੋੜ੍ਹ ਵਿਚ ਲੁੜ੍ਹੀ ਹੈ ਨੀ
ਰੰਨਾਂ ਵੇਖ ਕੇ ਆਖਦੀਆਂ, ਜ਼ਹਿਰ ਧਾਣੀ, ਕੋਈ ਸਾਇਤ ਹੀ ਜੀਂਵਦੀ ਕੁੜੀ ਹੈ ਨੀ
ਹੀਰ ਆਖਦੀ ਜ਼ਹਿਰ ਹੈ ਖਿੰਡ ਚੱਲੀ, ਜਿਹੀ ਕਾਲਜਾ ਚੀਰਦੀ ਛੁਰੀ ਹੈ ਨੀ
ਮਰ ਚੱਲੀ ਹੈ ਹੀਰ ਸਿਆਲ ਭਾਵੇਂ, ਭਲੀ ਬੁਰੀ ਉੱਥੇ ਆਣ ਜੁੜੀ ਹੈ ਨੀ
ਜਿਸ ਵੇਲੇ ਦੀ ਸੁੱਤੜੀ ਇਹ ਸੁੰਘੀ, ਭਾਗੀ ਹੋ ਗਈ, ਨਹੀਂ ਮੁੜੀ ਹੈ ਨੀ
ਵਾਰਿਸਸ਼ਾਹ ਸਦਾਈਏ ਵੈਦ ਰਾਂਝਾ, ਜਿਸ ਥੇ ਦਰਦ ਅਸਾਡੇ ਦੀ ਪੁੜੀ ਹੈ ਨੀ

੫੪੫

ਸਹਿਤੀ ਆਖਿਆ ਫ਼ਰਕ ਨਾ ਪਵੇ ਮਾਸਾ, ਇਹ ਸੱਪ ਨਾ ਕੀਲ 'ਤੇ ਆਂਵਦੇ ਨੀ
ਕਾਲੇ ਬਾਗ ਵਿਚ ਜੋਗੀੜਾ ਸਿੱਧ ਦਾਤਾ, ਉਹਦੇ ਕਦਮ ਪਾਇਆਂ ਦੁੱਖ ਜਾਂਵਦੇ ਨੀ
ਬਾਸ਼ਕ ਨਾਗ ਕਰੂੰਡੀਏ, ਮੰਡ-ਭੱਛਕ, ਛੀਣੇ, ਤਿੱਤਰੇ ਸੀਸ ਨਿਵਾਂਵਦੇ ਨੀ
ਕਲਗੰਧਰ ਤੇ ਉੱਡਣਾ, ਭੂੰਡ, ਆਬੀ, ਅਸਰਾਲ, ਘਰਾਲ ਡਰ ਖਾਂਵਦੇ ਨੀ
ਤੰਦੂਰੜਾਂ, ਬੂਰੜਾਂ, ਫਣੀ, ਫਨੀਅਰ; ਸਭਾ ਆਇਕੇ ਸੀਸ ਨਿਵਾਵਦੇ ਨੀ
ਮਣੀਦਾਰ, ਦੋ ਸਿਰੇ, ਖੜੱਪਿਆਂ ਥੇ, ਮੰਤਰ ਪੜ੍ਹੇ ਤਾਂ ਕੀਲ ਤੇ ਆਂਵਦੇ ਨੀ

ਕੰਗੂਰੀਆ, ਵਾਮੀਆ ਲੁਸਲੁਸਾ ਵੀ, ਰਤਵਾਰੀਆਂ, ਕਜਲੀਆਂ ਝਾਂਵਦੇ ਨੀ
ਖੰਜੂਰੀਆ, ਪੇਲੀਆ, ਨਿਪਟ-ਜੰਘਾ, ਹਥਵਾਰੀਆਂ, ਗੋਝੀਆ ਗਾਂਵਦੇ ਨੀ
ਬਾਲਿਸ਼ਤੀਆ, ਛੀਣੀਆ, ਸੰਘ-ਟਾਪੂ, ਚਿਚਲਾਵੜਾ, ਦਾਵੜਾ ਗਾਂਵਦੇ ਨੀ
ਕੋਈ ਦੁੱਖ ਤੇ ਦਰਦ ਨਾ ਰਹੇ ਭੋਰਾਂ, ਜਾਦੂ ਜਿੰਨ ਤੇ ਸੂਲ ਸਭ ਜਾਂਵਦੇ ਨੀ
ਮਿਲੇ ਓਸ ਨੂੰ, ਕੋਈ ਨਾ ਰਹੇ ਰੋਗੀ, ਦੁੱਖ ਕੁਲਾਂ ਦੇ ਉਸ ਥੋਂ ਜਾਂਵਦੇ ਨੀ
ਰਾਉ, ਰਾਜੇ ਤੇ ਵੈਦ ਸਭ ਦੇਉ ਪਰੀਆਂ, ਸਭ ਓਸ ਥੀਂ ਹੱਥ ਵਿਖਾਂਵਦੇ ਨੀ
ਹੋਰ ਵੈਦ ਸਭ ਵੈਦਗੀ ਲਾਇ ਥੱਕੇ, ਵਾਰਿਸਸ਼ਾਹ ਜੋਗੀ ਹੁਣ ਆਂਵਦੇ ਨੀ

੫੪੬

ਖੇੜਿਆਂ ਆਖਿਆ ਖੇੜਾ ਘੱਲ ਦਿੱਚੈ, ਜਿਹੜਾ ਡਿੱਗੇ ਫ਼ਕੀਰ ਦੇ ਜਾਇ ਪੈਰੀਂ
ਸਾਡੀ ਕਰੀ ਵਾਹਰ ਨਾਉਂ ਰੱਬ ਦੇ ਤੇ,' ਕੋਈ ਫ਼ਜ਼ਲ ਦਾ ਪਲੂੜਾ ਚਾਇ ਫੇਰੀਂ
ਸਾਰਾ ਖੋਲ੍ਹ ਕੇ ਹਾਲ ਅਹਿਵਾਲ ਆਖੀਂ, ਨਾਲ ਮਹਿਰੀਆਂ ਬਰਕਤਾਂ ਵਿਚ ਵੇੜ੍ਹੀਂ
ਚੱਲੋ ਵਾਸਤੇ ਰੱਬ ਦੇ ਨਾਲ ਮੇਰੇ, ਕਦਮ ਘੱਤਿਆਂ ਫ਼ਕਰ ਦੇ ਹੋਣ ਖ਼ੈਰੀਂ
ਦਾਮ ਲਾਇ ਕੇ ਸਿਆਲ ਸੀ ਵਿਆਹ ਆਂਦੀ, ਜੰਞ ਜੋੜ ਕੇ ਗਏ ਸਾਂ ਵਿਚ ਡੇਰੀਂ
ਬੈਠ ਕੋੜਮੇ ਗੱਲ ਪਕਾਇ ਛੱਡੀ, ਸੈਦਾ ਘੱਲੀਏ ਰਲਣ ਜਾ ਐਰ ਗੈਰੀਂ
ਜੀਕੂੰ ਜਾਣਸੇਂ ਤਿਵੇਂ ਲਿਆ ਜੋਗੀ, ਕਰ ਮਿੰਨਤਾਂ ਲਾਉਣਾ ਹੱਥ ਪੈਰੀਂ
ਵਾਰਿਸਸ਼ਾਹ ਮੀਆਂ ਤੇਰਾ ਇਲਮ ਹੋਇਆ, ਮਸ਼ਹੂਰ ਵਿਚ ਜਿੰਨ ਤੇ ਇਨਸ ਤੈਰੀਂ

੫੪੭

ਅੱਜੂ ਆਖਿਆ ਸੈਦਿਆ ਜਾਹ ਭਾਈ, ਇਹ ਵਹੁਟੀਆਂ ਬਹੁਤ ਪਿਆਰੀਆਂ ਵੇ
ਜਾਇ ਬੰਨ੍ਹ ਕੇ ਹੱਥ ਸਲਾਮ ਕਰਨਾ, ਤੁਸਾਂ ਤਾਰੀਆਂ ਖ਼ਲਕਤਾਂ ਸਾਰੀਆਂ ਵੇ
ਅੱਗੇ ਨਜ਼ਰ ਰੱਖੀਂ, ਸੱਭੋ ਹਾਲ ਦਸੀਂ, ਅੱਗੇ ਜੋਗੀੜੇ ਦੇ ਕਰੀਂ ਜ਼ਾਰੀਆਂ ਵੇ
ਸਾਨੂੰ ਬਣੀ ਹੈ, ਹੀਰ ਨੂੰ ਸੱਪ ਲੜਿਆ, ਖੋਲ੍ਹ ਕਹੀਂ ਹਕੀਕਤਾਂ ਸਾਰੀਆਂ ਵੇ
ਆਖੀਂ ਵਾਸ਼ਤੇ ਰੱਬ ਦੇ ਚਲੋ ਜੋਗੀ, ਸਾਨੂੰ ਬਣੀਆਂ ਮੁਸੀਬਤਾਂ ਭਾਰੀਆਂ ਵੇ
ਜੋਗੀ ਮਾਰ ਮੰਤਰ ਸੱਪ ਕਰੇ ਹਾਜ਼ਰ, ਜਾਹ ਲਿਆਉ ਵਿਲਾਇ ਕੇ ਵਾਰੀਆਂ ਵੇ
ਵਾਰਿਸਸ਼ਾਹ ਉੱਥੇ ਨਹੀਂ ਫੁਰੇ ਮੰਤਰ, ਜਿਥੇ ਦੰਦੀਆਂ ਇਸ਼ਕ ਨੇ ਮਾਰੀਆਂ ਵੇ

੫੪੮

ਸੈਦੇ ਵੱਟ ਬੁੱਕਲ ਬੱਧੀ ਪਚਾਰਿੱਕੀ, ਜੁੱਤੀ ਝਾੜ ਕੇ ਡਾਂਗ ਲੈ ਕੜਕਿਆ ਈ
ਵਾਹੋ ਦਾਹ ਚਲਿਆ ਖੁਰੀ ਬੰਨ੍ਹ ਖੇੜਾ, ਵਾਂਗ ਕਾਟਕੂ ਮਾਲ ਤੇ ਸਰਕਿਆ ਈ
ਕਾਲੇ ਬਾਗ਼ ਵਿਚ ਜੋਗੀ ਤੇ ਜਾਇ ਵੜਿਆ, ਜੋਗੀ ਵੇਖ ਕੇ ਜੱਟ ਨੂੰ ਦੜਕਿਆ ਈ
ਖੜਾ ਹੋ ! ਮਾਹੀ ਮੁੰਡੇ ਕਹਾਂ ਤੈਨੂੰ, ਮਾਰ ਫਾਹੁੜਾ ਸ਼ੋਰ ਕਰ ਫਰਕਿਆ ਈ
ਸੈਦਾ ਸੰਗ ਕੇ ਤੇ ਥਰ ਥਰ ਖੜਾ ਕੰਬੇ, ਉਸ ਦੇ ਅੰਦਰੋਂ ਕਾਲਜਾ ਧੜਕਿਆ ਈ

ਉੱਤੋਂ ਖੜੀ ਕਰ ਬਾਂਹ ਪੁਕਾਰਦਾ ਈ, ਇਹ ਤਾਂ ਪਰਤੇ ਦਾ ਮਾਰਿਆ ਧਰਕਿਆਂ ਈ
ਚੱਲੀ ਵਾਸਤੇ ਰੱਬ ਦੇ ਜੋਗੀਆ ਵੇ, ਖਾਰ ਵਿਚ ਕਲੇਜੇ ਦੇ ਰੜਕਿਆ ਈ
ਜੋਗੀ ਪੁੱਛਦਾ, ਬਣੀ ਹੈ ਕੌਣ ਤੈਨੂੰ, ਏਸ ਹਾਲ ਆਇਓਂ ਜੱਟਾਂ ! ਬੜ੍ਹਕਿਆ ਈ
ਜੱਟੀ ਵੜੀ ਕਪਾਹ ਵਿਚ ਬੰਨ੍ਹ ਝੋਲੀ, ਕਾਲਾ ਨਾਗ ਅਜ਼ਗੈਬ ਥੀਂ ਕੜਕਿਆ ਈ
ਵਾਰਿਸਸ਼ਾਹ ਜੋ ਚੋਟੀਆਂ ਕੱਢ ਆਏ, ਅਤੇ ਸੱਪ ਸਰੌਟਿਉ ਲੜਕਿਆ ਈ

੫੪੯

ਤਕਦੀਰ ਨੂੰ ਮੋੜਨਾ ਭਲਾ ਨਾਹੀਂ, ਸੱਪ ਨਾਲ ਤਕਦੀਰ ਦੇ ਡੰਗਦੇ ਨੀ
ਜਿਨ੍ਹੂੰ ਰੱਬ ਦੇ ਇਸ਼ਕ ਦੀ ਚਾਟ ਲੱਗੀ, ਦੀਦਵਾਨ ਕਜ਼ਾਇ ਦੇ ਰੰਗ ਦੇ ਨੀ
ਜਿਹੜੇ ਛੱਡ ਜਹਾਨ ਉਜਾੜ ਮੱਲਣ, ਸੁਹਬਤ ਔਰਤਾਂ ਦੀ ਕੋਲੋਂ ਸੰਗਦੇ ਨੀ
ਕਦੇ ਕਿਸੇ ਦੀ ਕੀਲ ਵਿਚ ਨਹੀਂ ਆਏ, ਜਿਹੜੇ ਸੱਪ ਸਿਆਲ ਤੇ ਝੰਗ ਦੇ ਨੀ
ਅਸਾਂ ਚਾਇ ਕੁਰਾਨ 'ਤੇ ਤਰਕ ਕੀਤਾ, ਸੰਗ ਮਹਿਰੀਆਂ ਦੇ ਕੋਲੋਂ ਸੰਗਦੇ ਨੀ
ਮਰਨ ਦੇਹ ਜੱਟੀ, ਜ਼ਰਾ ਵੈਣ ਸੁਣੀਏ, ਰਾਗ ਨਿਕਲਣੀ ਰੰਗ ਬਰੰਗ ਦੇ ਨੀ
ਜਵਾਨ ਮਰੇ ਮਹਿਰੀ ਬੜੇ ਰੰਗ ਹੁੰਦੇ, ਖੁਸ਼ੀ ਹੋਂਵਦੇ ਰੂਹ ਮਲੰਗ ਦੇ ਨੀ
ਵਾਰਿਸਸ਼ਾਹ ਮੁਨਾਇ ਕੇ ਸੀਸ ਦਾੜ੍ਹੀ, ਹੋਇ ਰਹੇ ਹਾਂ ਸੰਗਤੀ ਗੰਗ ਦੇ ਨੀ

੫੫੦

ਨੀਵੀਂ ਧੌਣ, ਹੱਥ ਬੰਨ੍ਹ ਘਾਹ ਮੂੰਹ ਲੈ ਕੇ, ਕੱਢ ਦੰਦੀਆਂ ਮੰਨਤਾਂ ਘਾਲਿਆ ਵੋ
ਤੇਰੇ ਚੱਲਿਆਂ ਹੁੰਦੀ ਹੈ ਹੀਰ ਚੰਗੀ, ਧ੍ਰੋਹੀ ਰੱਬ ਦੀ ਮੁੰਦਰਾਂ ਵਾਲਿਆ ਵੋ
ਅੱਠ ਪਹਿਰ ਹੋਏ ਭੁੱਖੇ ਕੋੜਮੇ ਨੂੰ, ਲੁੜ ਗਏ ਹਾਂ, ਫਾਕੜਾ ਜਾਲਿਆ ਵੋ
ਜੱਟੀ ਜ਼ਹਿਰ ਵਾਲੇ ਕਿਸੇ ਨਾਂਗ ਡੰਗੀ, ਅਸਾਂ ਮੁਲਕ ਤੇ ਮਾਂਦਰੀ ਭਾਲਿਆ ਵੋ
ਚੰਗੀ ਹੋਏ ਨਾਹੀਂ, ਜੱਟੀ ਨਾਗ ਡੰਗੀ, ਤੇਰੇ ਚਲਿਆਂ ਖ਼ੈਰ ਰਵਾਲਿਆ ਵੋ
ਜੋਗੀ ! ਵਾਸਤੇ ਰੱਬ ਦੇ ਤਾਰ ਸਾਨੂੰ, ਬੇੜਾ ਲਾ ਬੰਨੇਂ; ਅੱਲਾ ਵਾਲਿਆ ਵੋ
ਲਿਖੀ ਵਿਚ ਰਜ਼ਾਇ ਦੇ ਮਰੇ ਜੱਟੀ, ਜਿਸ ਨੇ ਸੱਪ ਦਾ ਦੁੱਖ ਹੈ ਜਾਲਿਆ ਵੋ
ਤੇਰੀ ਜੱਟੀ ਦਾ ਕੀ ਇਲਾਜ ਕਰਨਾ, ਅਸਾਂ ਆਪਣਾ ਕੋੜਮਾ ਗਾਲਿਆ ਵੋ
ਵਾਰਿਸਸ਼ਾਹ ਰਜ਼ਾਇ ਤਕਦੀਰ ਵੇਲਾ, ਪੀਰਾ ਔਲੀਆਵਾਂ ਨਹੀਂ ਟਾਲਿਆ ਵੋ

੫੫੧

ਚੁੱਪ ਹੋਇ ਜੋਗੀ ਸਹਿਜ ਨਾਲ ਬੋਲੇ, ਜੱਟਾ ਕਾਸ ਨੂੰ ਪਕੜਿਉ ਕਾਹੀਆਂ ਨੂੰ
ਅਸੀਂ ਛੱਡ ਜਹਾਨ ਫ਼ਕੀਰ ਹੋਏ, ਛੱਡ ਦੌਲਤਾਂ ਮਾਲ ਬਾਦਸ਼ਾਹੀਆਂ ਨੂੰ
ਯਾਦ ਰੱਬ ਦੀ ਛੱਡ ਕੇ ਕਰਾਂ ਝੇੜੇ, ਦੂੰਡਾਂ ਉੱਡਦੀਆਂ ਛੱਡ ਕੇ ਫਾਹੀਆਂ ਨੂੰ
ਤੇਰੇ ਨਾਲ ਨਾ ਚੱਲਿਆਂ ਨਫ਼ਾ ਕੋਈ, ਮੇਰਾ ਇਲਮ ਨਾ ਫੁਰੇ ਵਿਵਾਹੀਆਂ ਨੂੰ

ਰੰਨਾਂ ਪਾਸ ਫ਼ਕੀਰਾਂ ਨੂੰ ਐਬ ਜਾਣਾ, ਜਿਹਾ ਨੱਸਣਾ ਰਣੋਂ ਸਿਪਾਹੀਆਂ ਨੂੰ
ਵਾਰਿਸ ਕੱਢ ਕੁਰਾਨ ਤੇ ਬਹੇਂ ਮਿੰਬਰ, ਕਿਹਾ ਅੜਿਊ ਮਕਰ ਦੀਆਂ ਫਾਹੀਆਂ ਨੂੰ

੫੫੨

ਸੇਦਾ ਆਖਦਾ ਰੋਂਦੜੀ ਪਈ ਡੋਲੀ, ਚੁੱਪ ਕਰੇ ਨਾਹੀਂ ਹੱਤਿਆਰੜੀ ਵੋ
ਵੱਡੀ ਜੁਆਨ ਬਾਲਗ ਕੋਈ ਪਰੀ ਸੂਰਤ, ਤਿੰਨ ਕਪੜੀਂ ਵੱਡੀ ਮੁਟਿਆਰੜੀ ਵੋ
ਜੇ ਮੈਂ ਹੱਥ ਲਾਵਾਂ, ਸਿਰੋਂ ਲਾਹ ਲੈਂਦੀ, ਚਾਇ ਘੱਤਦੀ ਚੀਕ ਚਿਹਾਰੜੀ ਵੋ
ਹੱਥ ਲਾਵਣਾ ਪਲੰਗ ਨੂੰ ਮਿਲੇ ਨਾਹੀਂ, ਖੋਫ਼ ਖ਼ਤਰਿਉਂ ਰਹੇ ਨਿਆਰੜੀ ਵੋ
ਮੈਨੂੰ ਮਾਰ ਕੇ ਆਪ ਨਿੱਤ ਰਹੇ ਰੋਂਦੀ, ਏਸੇ ਬਾਣ ਉਹ ਰਹੇ ਕਵਾਰੜੀ ਵੋ
ਨਾਲ ਸੱਸ ਨਿਨਾਣ ਦੇ ਗੱਲ ਨਾਹੀਂ, ਪਈ ਮੱਚਦੀ ਨਿੱਤ ਖ਼ਵਾਰੜੀ ਵੋ
ਅਸਾਂ ਉਸ ਨੂੰ ਮੂਲ ਨਾ ਹੱਥ ਲਾਇਆ, ਕਾਈ ਲਾਗਰ ਲੋਥ ਹੈ ਭਾਰੜੀ ਵੋ
ਐਵੇਂ ਗਫਲਤਾਂ ਵਿਚ ਬਰਬਾਦ ਕੀਤੀ, ਵਾਰਿਸਸ਼ਾਹ ਏਹ ਉਮਰ ਵਿਚਾਰੜੀ ਵੋ

੫੫੩

ਜੋਗੀ ਕੀਲ ਕੀਤੀ ਪਿੜੀ ਵਿਚ ਚੌਂਕੇ, ਛੁਰੀ ਉਸ ਦੇ ਵਿਚ ਖੁਭਾਈਆ ਸੂ
ਖਾ ਕਸਮ ਕੁਰਾਨ ਦੀ ਬੈਠ ਜੱਟਾ, ਕਸਮ ਚੋਰ ਨੂੰ ਚਾਇ ਕਰਾਈਆ ਸੂ
ਓਹਦੇ ਨਾਲ ਤੂੰ ਨਾਹੀਉਂ ਅੰਗ ਲਾਇਆ, ਛੁਰੀ ਪੁੱਟ ਕੇ ਧੌਣ ਰਖਾਇਆ ਸੂ
ਕੀਤਾ ਹੁਸਨ ਦੇ ਮਾਲ ਦਾ ਚੋਰ ਸਾਬਤ, ਤਾਹੀਂ ਉਸ ਨੂੰ ਕਸਮ ਖਵਾਈਆ ਸੂ
ਵਾਰਿਸ ਰੱਬ ਨੂੰ ਛੱਡ ਕੇ ਪਿਆ ਝੰਜਟ, ਐਵੇਂ ਰਾਇਗਾਂ ਉਮਰ ਗਵਾਈਆ ਸੂ

੫੫੪

ਖੇੜੇ ਨਿਸ਼ਾਂ ਦਿੱਤੀ, ਅੱਗੇ ਜੋਗੀੜੇ ਦੇ, ਸਾਨੂੰ ਕਸਮ ਹੈ ਪੀਰ ਫ਼ਕੀਰ ਦੀ ਜੀ
ਮਰਾਂ ਏਸ ਜਹਾਨ 'ਤੇ ਹੋਇ ਕੋੜ੍ਹਾ, ਸੂਰਤ ਡਿੱਠੀ ਜੇ ਹੋਵੇ ਮੈਂ ਹੀਰ ਦੀ ਜੀ
ਸਾਨੂੰ ਹੀਰ ਜੱਟੀ ਧੌਲੀ ਧਾਰ ਦਿੱਸੇ, ਕੋਹ ਕਾਫ਼ ਤੇ ਧਾਰ ਕਸ਼ਮੀਰ ਦੀ ਜੀ
ਲੰਕਾ ਕੋਟ ਪਹਾੜ ਦਾ ਪਾਰ ਦਿੱਸੇ, ਫ਼ਰਹਾਦ ਨੂੰ ਨਹਿਰ ਜਿਉਂ ਸ਼ੀਰ ਦੀ ਜੀ
ਦੂਰੋਂ ਵੇਖ ਕੇ ਫ਼ਾਤਿਹਾ ਆਖ ਛੱਡਾਂ, ਗੋਰ ਪੀਰ ਪੰਜਾਲ ਦੇ ਪੀਰ ਦੀ ਜੀ
ਸਾਨੂੰ ਕਹਿਕਹਾ ਏਹ ਦੀਵਾਰ ਦਿੱਸੇ, ਢੁੱਕਾਂ ਜਾਇ ਤਾਂ ਕਾਲਜਾ ਚੀਰਦੀ ਜੀ
ਇਸ ਦੀ ਝਾਲ ਨਾ ਅਸਾਂ 'ਤੇ ਜਾਇ ਝੱਲੀ, ਝਾਲ ਕੌਣ ਝੱਲੇ ਛੁੱਟੇ ਤੀਰ ਦੀ ਜੀ
ਭੇਂਸ ਮਾਰ ਕੇ ਸਿੰਗ ਨਾ ਦੁਧ ਦੇਵੇ, ਐਵੇਂ ਹੌਂਸ ਕੇਹੀ ਦੁੱਧ ਖੀਰ ਦੀ ਜੀ
ਲੋਕ ਆਖਦੇ ਪਰੀ ਹੈ ਹੀਰ ਜੱਟੀ, ਅਸਾਂ ਡਿੱਠੀ ਨਾ ਸੂਰਤ ਹੀਰ ਦੀ ਜੀ
ਵਾਰਿਸ ਝੂਠ ਨਾ ਬੋਲੀਏ ਜੋਗੀਆਂ 'ਤੇ, ਖ਼ਿਆਨਤ ਨਾ ਕਰੀਏ ਚੀਜ਼ ਪੀਰ ਦੀ ਜੀ

੫੫੫

ਜੋਗੀ ਰੱਖ ਕੇ ਅਣਖ ਤੇ ਨਾਲ ਗ਼ੈਰਤ, ਕੱਢ ਅੱਖੀਆਂ ਰੋਹ ਥੀਂ ਪੁੱਟਿਆ ਈ
ਏਹ ਹੀਰ ਦਾ ਵਾਰਸੀ ਹੋਇ ਬੈਠਾ, ਚਾ ਡੇਰਿਉਂ ਸਵਾਹ ਵਿਚ ਸੁੱਟਿਆ ਈ

ਸਣੇ ਜੁੱਤੀਆਂ ਚੌਕੇ ਦੇ ਵਿਚ ਵੜਿਉਂ, ਸਾਡਾ ਧਰਮ ਤੇ ਨੇਮ ਸੱਭ ਪੁੱਟਿਆ ਈ
ਕੁੱਟ ਕੁੱਟ ਕੇ ਕੀਤੋ ਸੁ ਚਾ ਸਿੱਧਾ, ਨਾਲ ਫੌਹੜੀਆਂ ਦੇ ਪਿੰਡਾ ਫੁੱਟਿਆ ਈ
ਖੇੜਾ ਬੋਲਦਾ ਨੀਰ ਪਲੱਟ ਅੱਖੀਂ, ਜੇਹਾ ਬਾਣੀਆਂ ਸ਼ਹਿਰ ਵਿੱਚ ਲੁੱਟਿਆ ਈ
ਪਕੜ ਸੈਦੇ ਨੂੰ ਨਾਲ ਫਾਹੁੜੀਆਂ ਦੇ, ਚੋਰ ਯਾਰ ਵਾਂਗੂੰ ਢਾਹ ਕੁੱਟਿਆ ਈ
ਖੜਲਤਾਂ ਤੇ ਫਾਹੁੜੀਆਂ ਖ਼ੂਬ ਛੁੱਟੀਆਂ, ਧੌਣ ਸੇਕੀਆ ਨਾਲ ਗਰੁੱਟਿਆ ਈ
ਦੋਵੇਂ ਬੰਨ੍ਹ ਬਾਹਾਂ ਸਿਰੋਂ ਲਾਹ ਪਟਕਾ, ਗੁਨਾਹਗਾਰ ਵਾਂਗੂੰ ਉੱਠ ਜੁੱਟਿਆ ਈ
ਸ਼ਾਨਾ ਖੋਹ ਕੇ ਕੁੱਟ ਚਕਚੂਰ ਕੀਤਾ, ਲਿੰਙ ਭੰਨ ਕੇ ਸੰਘ ਨੂੰ ਘੁੱਟਿਆ ਈ
ਵਾਰਿਸ ਸ਼ਾਹ ਖ਼ੁਦਾਇ ਦੇ ਖ਼ੌਫ ਕੋਲੋਂ, ਸਾਡਾ ਰੋਂਦਿਆਂ ਨੀਰ ਨਿਖੁੱਟਿਆ ਈ

੫੫੬

ਖੇੜਾ ਖਾਇ ਕੇ ਮਾਰ ਤੇ ਭੱਜ ਚੱਲਿਆ, ਵਾਹੋ ਦਾਹ ਰੋਂਦਾ ਘਰੀਂ ਆਂਵਦਾ ਈ
ਏਹ ਜੋਗੀੜਾ ਨਹੀਂ ਜੇ ਧਾੜ ਕੜਕੀ, ਹਾਲ ਆਪਣਾ ਖੋਲ੍ਹ ਵਖਾਂਵਦਾ ਈ
ਏਹ ਕਾਂਵਰੂ ਦੇਸ ਦੇ ਸੇਹਰ ਜਾਣੇ, ਵੱਡੇ ਲੋੜ੍ਹ ਤੇ ਕਹਿਰ ਕਮਾਂਵਦਾ ਈ
ਏਹ ਦੇਉ ਉਜਾੜ ਵਿਚ ਆਣ ਲੱਥਾ, ਨਾਲ ਘੁਰਕੀਆਂ ਜਿੰਦ ਗਵਾਂਵਦਾ ਈ
ਨਾਲੇ ਪੜੇ ਕੁਰਾਨ ਤੇ ਦੇ ਬਾਂਗਾਂ, ਚੌਂਕੀ ਪਾਂਵਦਾ, ਸੰਖ ਵਜਾਂਵਦਾ ਈ
ਵਾਰਿਸ ਮਾਰ ਕੇ ਕੁੱਟ ਤੈਹ-ਬਾਰ ਕੀਤਾ, ਪਿੰਡਾ ਖੋਲ ਕੇ ਜੱਟ ਵਖਾਂਵਦਾ ਈ

੫੫੭

ਅੱਜੂ ਆਖਿਆ ਕਹਿਰ ਅੰਨ੍ਹੇਰ ਯਾਰੋ, ਵੇਖੋ ਗ਼ਜ਼ਬ ਫ਼ਕੀਰ ਨੇ ਚਾਇਆ ਜੇ
ਮੇਰਾ ਸੋਨੇ ਦਾ ਕੇਵੜਾ ਮਾਰ ਜਿੰਦੋਂ, ਕੰਮ ਕਾਰ ਥੀਂ ਚਾਇ ਗਵਾਇਆ ਜੇ
ਫ਼ਕਰ ਮਿਹਰ ਕਰਦੇ ਸ਼ੱਭ ਖ਼ਲਕ ਉੱਤੇ, ਉਸ ਕਹਿਰ ਜਹਾਨ 'ਤੇ ਚਾਇਆ ਜੇ
ਵਾਰਿਸਸ਼ਾਹ ਮੀਆਂ ਨਵਾਂ ਸਾਂਗ ਵੇਖੋ; ਦੇਉ ਆਦਮੀ ਹੋਇ ਕੇ ਆਇਆ ਜੇ

੫੫੮

ਸਹਿਤੀ ਆਖਿਆ ਬਾਬਲਾ ਜਾਹ ਆਪੇ, ਸੈਦਾ ਆਪ ਨੂੰ ਵੱਡਾ ਸਦਾਂਵਦਾ ਈ
ਨਾਲ ਕਿਬਰ ਹੰਕਾਰ ਦੇ ਮਸਤ ਫਿਰਦਾ, ਖ਼ਾਤਰ ਤਲੇ ਨਾ ਕਿਸੇ ਨੂੰ ਲਿਆਂਵਦਾ ਈ
ਸਾਹਨੇ ਵਾਂਗਰਾਂ ਸਿਰੀ ਫਿਹਾਂਵਦਾ ਈ, ਅੱਗੋਂ ਆਕੜਾਂ ਪਿਆ ਵਿਖਾਂਵਦਾ ਈ
ਜਾਇ ਨਾਲ ਫ਼ਕੀਰ ਦੇ ਕਰੇ ਆਕੜ, ਗੁੱਸਾ ਗੁੱਸੇ ਨੂੰ ਚਾ ਵਧਾਂਵਦਾ ਈ
ਮਾਰ ਨੂੰਹ ਦੇ ਦੁੱਖ ਹੈਰਾਨ ਕੀਤਾ, ਅੱਜੂ ਚੜ੍ਹ ਘੋੜੀ ਉੱਤੇ ਧਾਂਵਦਾ ਈ
ਯਾਰੋ ਉਮਰ ਸਾਰੀ ਜੱਟੀ ਨਾ ਛੱਧੀ, ਰਹਿਆ ਸੋਹਣੀ ਢੂੰਡ ਢੂੰਡਾਂਵਦਾ ਈ
ਵਾਰਿਸਸ਼ਾਹ ਜਵਾਨੀ ਵਿੱਚ ਮਸਤ ਰਹਿਆ, ਵਕਤ ਗਏ ਤਾਈਂ ਪਛੋਤਾਂਵਦਾ ਈ

੫੫੯

ਜਾਇ ਬੰਨ੍ਹ ਖੜਾ ਹੱਥ ਪੀਰ ਅੱਗੇ, ਤੁਸੀਂ ਲਾਡਲੇ ਪਰਵਰਦਗਾਰ ਦੇ ਹੋ

ਤੁਸੀਂ ਫ਼ਕਰ ਅੱਲਾਹ ਦੇ ਪੀਰ ਪੂਰੇ, ਵਿੱਚ ਰੇਖ ਦੇ ਮੇਖ਼ ਨੂੰ ਮਾਰਦੇ ਹੋ
ਹੋਏ ਦੁਆ ਕਬੂਲ ਪਿਆਰਿਆਂ ਦੀ, ਦੀਨ ਦੁਨੀ ਦੇ ਕੰਮ ਸਵਾਰਦੇ ਹੋ
ਅੱਠੇ ਪਹਿਰ ਖ਼ੁਦਾਇ ਦੀ ਯਾਦ ਅੰਦਰ, ਤੁਸੀਂ ਨਫ਼ਸ ਸ਼ੈਤਾਨ ਨੂੰ ਮਾਰਦੇ ਹੋ
ਹੁਕਮ ਰੱਬ ਦੇ ਥੋਂ ਤੁਸੀਂ ਨਹੀਂ ਬਾਹਰ, ਪਰ ਖ਼ਾਸ ਹਜ਼ੂਰ ਦਰਬਾਰ ਦੇ ਹੋ
ਮੇਰੀ ਨੂੰਹ ਨੂੰ ਸੱਪ ਦਾ ਅਸਰ ਹੋਇਆ, ਤੁਸੀਂ ਕੀਲ ਮੰਤਰ ਸੱਪ ਮਾਰਦੇ ਹੋ
ਲੁੜ੍ਹੇ ਜਾਣ ਬੇੜੇ ਔਗਣ-ਹਾਰਿਆਂ ਦੇ, ਕਰੋ ਫ਼ਜ਼ਲ ਤਾਂ ਪਾਰ ਉਤਾਰਦੇ ਹੋ
ਤੇਰੇ ਚਲਿਆਂ ਜੀਂਵਦੀ ਨੂੰਹ ਮੇਰੀ, ਲੱਗੇ ਜੋ ਦਾਮਨ ਤੁਸੀਂ ਤਾਰਦੇ ਹੋ
ਵਾਰਿਸਸ਼ਾਹ ਦੇ ਉਜ਼ਰ ਮੁਆਫ਼ ਕਰਨੇ, ਬਖ਼ਸ਼ਣਹਾਰ ਬੰਦੇ ਗੁਨਾਹਗਾਰ ਦੇ ਹੋ

੫੬੦

ਛੱਡ ਦੇਸ ਜਹਾਨ ਉਜਾੜ ਮੱਲੀ, ਅੱਜੇ ਜੱਟ ਨਾਹੀ, ਪਿੱਛਾ ਛੱਡਦੇ ਨੀ
ਅਸਾਂ ਛੱਡਿਆ, ਏਹ ਨਾ ਮੂਲ ਛੱਡਣ, ਵੈਰੀ ਮੁੱਢ ਕਦੀਮ ਥੋਂ ਹੱਡ ਦੇ ਨੀ
ਲੀਹੇ ਪਈ ਮੇਰੀ ਉੱਤੇ ਝਾੜੀਆਂ ਦੇ, ਪਾਸ ਜਾਣ ਨਾਹੀਂ ਪਿੰਜ ਗੱਡ ਦੇ ਨੀ
ਵਾਰਿਸਸ਼ਾਹ ਜਹਾਨ ਤੋਂ ਅੱਕ ਪਏ, ਅੱਜ ਕਲ੍ਹ ਫ਼ਕੀਰ ਹੁਣ ਲੱਦਦੇ ਨੀ

੫੬੧

ਚੱਲੀਂ ਜੋਗੀਆ ਵਾਸਤਾ ਰੱਬ ਦਾ ਈ, ਅਸੀਂ ਮਰਦ ਨੂੰ ਮਰਦ ਲਲਕਾਰਨੇ ਹਾਂ
ਜੋ ਕੁਝ ਸਰੇ ਸੋ ਨਜ਼ਰ ਲੈ ਪੈਰ ਪਕੜਾਂ, ਜਾਨ ਮਾਲ ਪਰਵਾਰ ਨੂੰ ਵਾਰਨੇ ਹਾਂ
ਪਿਆ ਕਲ੍ਹ ਦਾ ਕੋੜਮਾਂ ਸੱਭ ਰੋਂਦਾ, ਅਸੀਂ ਕਾਗ ਤੇ ਮੋਰ ਉਡਾਰਨੇ ਹਾਂ
ਹੱਥ ਬੰਨ੍ਹ ਕੇ ਬੇਨਤੀ ਜੋਗੀਆ ਜੀ, ਅਸੀਂ ਆਜਜ਼ੀ ਨਾਲ ਪੁਕਾਰਨੇ ਹਾਂ
ਚੋਰ ਸੱਦਿਆ ਮਾਲ ਦੇ ਸਾਂਭਣੇ ਨੂੰ, ਤੇਰੀਆਂ ਕੁਦਰਤਾਂ ਤੋਂ ਅਸੀਂ ਵਾਰਨੇ ਹਾਂ
ਵਾਰਿਸਸ਼ਾਹ ਵਿਸਾਹ ਕੀ ਏਸ ਦਮ ਦਾ, ਐਵੇਂ ਜ਼ਾਇਗਾਂ ਉਮਰ ਕਿਉਂ ਹਾਰਨੇ ਹਾਂ

੫੬੨

ਜੋਗੀ ਚੱਲਿਆ ਰੂਹ ਦੀ ਕਲਾ ਹੱਲੀ, ਤਿਤਰ ਬੋਲਿਆ ਸ਼ਗਨ ਮਨਾਵਣੇ ਨੂੰ
ਐਤਵਾਰ ਨਾ ਪੁੱਛਿਆ ਖੇੜਿਆਂ ਨੇ, ਜੋਗੀ ਆਂਦਾ ਨੇ ਸੀਸ ਮੁਨਾਵਣੇ ਨੂੰ
ਵੇਖੋ ਅਕਲ ਸ਼ਊਰ ਜੋ ਮਾਰਿਆ ਨੇ, ਤਾਮਾ ਬਾਜ਼ ਦੇ ਹੱਥ ਫੜਾਵਣੇ ਨੂੰ
ਭੁੱਖਾ ਖੰਡ ਤੇ ਖੀਰ ਦਾ ਪਿਆ ਰਾਖਾ, ਰੰਡਾ ਘੱਲਿਆ ਸਾਕ ਕਰਾਵਣੇ ਨੂੰ
ਸੱਪ ਮਕਰ ਦਾ ਪਰੀ ਦੇ ਪੈਰ ਲੜਿਆ ਸੁਲੇਮਾਨ ਆਇਆ ਝਾੜਾ ਪਾਵਣੇ ਨੂੰ
ਰਾਖਾ ਜਵਾਂ ਦੇ ਢੇਰ ਦਾ ਗੱਧਾ ਹੋਇਆ, ਅੰਨ੍ਹਾਂ ਘੱਲਿਆ ਹਰਫ਼ ਲਿਖਾਵਣੇ ਨੂੰ
ਨੀਅਤ ਸਾਫ਼ ਕਰ ਕੇ ਉਨ੍ਹਾਂ ਸਦ ਆਂਦਾ, ਮੀਆਂ ਆਇਆ ਈ ਰੰਨ ਖਿਸਕਾਵਣੇ ਨੂੰ
ਉਨ੍ਹਾਂ ਸੱਪ ਦਾ ਮਾਂਦਰੀ ਢੂੰਡ ਆਂਦਾ, ਸਗੋਂ ਆਇਆ ਹੈ ਸੱਪ ਲੜਾਵਣੇ ਨੂੰ

ਵਸਦੇ ਝੁੱਗੜੇ ਚੋੜ ਕਰਾਵਣੇ ਨੂੰ, ਮੁੱਢੋਂ ਪੁੱਟ ਬੂਟਾ ਲੈਂਦੇ ਜਾਵਣੇ ਨੂੰ
ਵਾਰਿਸ ਬਦਗੀ ਵਾਸਤੇ ਘੱਲਿਆ ਸੈਂ, ਆਇ ਜੁੱਟਿਆ ਪਹਿਣਨੇ ਖਾਵਣੇ ਨੂੰ

੫੬੩

ਭਲਾ ਹੋਇਆ ਭੈਣਾਂ ਹੀਰ ਬਚੀ ਜਾਨੋਂ, ਮੰਨ ਮੰਨੇ ਦਾ ਵੈਦ ਹੁਣ ਆਇਆ ਨੀ
ਦੁੱਖ ਦਰਦ ਗਏ ਸੱਭਾ ਹੀਰ ਵਾਲੇ, ਕਾਮਲ ਵਲੀ ਨੇ ਫੇਰੜਾ ਪਾਇਆ ਨੀ
ਜਿਹੜਾ ਛੱਡ ਚੁਧਰਾਈਆਂ ਚਾਕ ਹੋਇਆ, ਵੱਤ ਓਸ ਨੇ ਜੋਗ ਕਮਾਇਆ ਨੀ
ਜੈਂਦੀ ਵੰਝਲੀ ਦੇ ਵਿਚ ਲਾਖ ਮੰਤਰ, ਏਹ ਅੱਲ੍ਹਾ ਨੇ ਵੇਲ ਮਚਾਇਆ ਨੀ
ਸ਼ਾਖਾਂ ਰੰਗ-ਬਰੰਗੀਆਂ ਹੋਣ ਪੈਦਾ, ਸਾਵਣ ਮਾਂਹ ਜੋ ਮੀਂਹ ਵਰਸਾਇਆ ਨੀ
ਨਾਲੇ ਸਹਿਤੀ ਦੇ ਹਾਲ 'ਤੇ ਰੱਬ ਤੁੱਠਾ, ਜੋਗੀ ਦਿਲਾਂ ਦਾ ਮਾਲ ਆਇਆ ਨੀ
ਤਿੰਨਾਂ ਧਿਰਾਂ ਦੀ ਹੋਈ ਮੁਰਾਦ ਹਾਸਲ, ਧੂੰਆਂ ਏਸ ਚਰੋਕਣਾ ਲਾਇਆ ਨੀ
ਏਹਦੀ ਫੂਰੀ ਕਲਾਮ ਅੱਜ ਖੇੜਿਆਂ 'ਤੇ, ਇਸਮੇ-ਆਜ਼ਮ ਦਾ ਅਸਰ ਕਰਾਇਆ ਨੀ
ਮਹਿਮਾਨ ਜਿਉਂ ਆਂਵਦਾ ਲੈਣ ਵਹੁਟੀ, ਅੱਗੋਂ ਸਾਹੁਰਿਆਂ ਪਲੰਘ ਵਿਛਾਇਆ ਨੀ
'ਵੀਰਾ ਰਾਧ' ਵੇਖੋ ਏਥੇ ਕੋਈ ਬਣਦਾ, ਜੱਗ-ਧੂੜ ਭੁਲਾਵੜਾ ਪਾਇਆ ਨੀ
ਮੰਤਰ ਇਕ 'ਤੇ ਪੁਤਲੀਆਂ ਦੋ ਉੱਡਣ, ਅੱਲਾ ਵਾਲਿਆਂ ਖੇਲ੍ਹ ਰਚਾਇਆ ਨੀ
ਖਿਸਕੂ ਸ਼ਾਹ ਹੋਰੀਂ ਅੱਜ ਆਣ ਲੱਥੇ, ਤੰਬੂ ਆਣ ਉਧਾਲੂਆਂ ਲਾਇਆ ਨੀ
ਧੂੰਆਂ ਮਾਰ ਬੈਠਾ ਜੋਗੀ ਮੁੱਦਤਾਂ ਦਾ, ਅੱਜ ਖੇੜਿਆਂ ਨੇ ਖ਼ੈਰ ਪਾਇਆਂ ਨੀ
ਕੱਖੋਂ ਲੱਖ ਕਰ ਦਏ ਖ਼ੁਦਾਇ ਸੱਚਾ, ਦੁੱਖ ਹੀਰ ਦਾ ਰੱਬ ਗਵਾਇਆ ਨੀ
ਇਨ੍ਹਾਂ ਸਿਕਦਿਆਂ ਦੀ ਦੁਆ ਰੱਬ ਸੁਣੀ, ਉਸ ਵਾਂਦੜੀ ਦਾ ਯਾਰ ਆਇਆ ਨੀ
ਭਲਾ ਹੋਇਆ ਜੇ ਕਿਸੇ ਦੀ ਆਸ ਪੁੰਨੀ, ਰੱਬ ਵਿਛੜਿਆਂ ਲਾਲ ਮਿਲਾਇਆ ਨੀ
ਸਹਿਤੀ ਆਪਣੇ ਹੱਥ ਇਖ਼ਤਿਆਰ ਲੈ ਕੇ, ਡੇਰਾ ਡੂੰਮਾਂ ਦੇ ਕੋਠੜੇ ਪਾਇਆ ਨੀ
ਰੰਨਾਂ ਮੋਹ ਕੇ ਲੈਣ ਸ਼ਾਹਜ਼ਾਦਿਆਂ ਨੂੰ, ਵੇਖੋ ਇਫ਼ਤਰਾ ਕੌਣ ਬਣਾਇਆ ਨੀ
ਆਪੇ ਧਾੜਵੀ ਦੇ ਅੱਗੇ ਮਾਲ ਦਿੱਤਾ, ਪਿੱਛੋਂ ਓਸ ਦੇ ਢੋਲ ਵਜਾਇਆ ਨੀ
ਭਲਕੇ ਏਥੇ ਨਾ ਹੋਵਸਣ ਦੋ ਕੁੜੀਆਂ, ਸਾਨੂੰ ਸ਼ਗਨ ਏਹੋ ਨਜ਼ਰ ਆਇਆ ਨੀ
ਵਾਰਿਸਸ਼ਾਹ ਸ਼ੈਤਾਨ ਬਦਨਾਮ ਕਰਸੋ, ਲੂਣ ਥਾਲੀ ਦੇ ਵਿੱਚ ਪਿਹਾਇਆ ਨੀ

੫੬੪

ਕੁੜੀਆਂ ਆਖਿਆਂ ਆਣ ਕੇ ਹੀਰ ਤਾਈਂ, ਅਨੀ ਵਹੁਟੀਏ ! ਅੱਜ ਵਧਾਈ ਏਂ ਨੀ
ਮਿਲੀ ਆਬ-ਹਯਾਤ ਪਿਆਸਿਆਂ ਨੂੰ, ਹੁਣ ਜੋਗੀਆਂ ਦੇ ਹੱਥ ਆਈ ਏਂ ਨੀ
ਤੇਨੂੰ ਦੋਜ਼ਖ ਦੀ ਆਂਚ ਹਰਾਮ ਹੋਈ, ਰੱਬ ਵਿੱਚ ਬਹਿਸ਼ਤ ਦੇ ਪਾਈਏਂ ਨੀ
ਪੂਰੇ ਰੱਬ ਨੇ ਮੇਲ ਕੇ ਤਾਰੀਏਂ ਤੂੰ, ਮੋਤੀ ਲਾਲ ਦੇ ਨਾਲ ਪੁਰਾਈ ਏਂ ਨੀ
ਵਾਰਿਸਸ਼ਾਹ ਕਹਿ ਹੀਰ ਦੀ ਸੱਸ ਤਾਈਂ, ਅੱਜ ਰੱਬ ਨੇ ਚੌੜ ਕਰਾਈ ਏਂ ਨੀ

੫੬੫

ਜੋਗੀ ਆਖਿਆ ਫਿਰੇ ਨਾ ਮਰਦ ਔਰਤ, ਪਵੇ ਕਿਸੇ ਦਾ ਨਾ ਪਰਛਾਵਣਾ ਵੇ
ਕਰਾਂ ਬੈਠ ਨਿਵੇਕਲੇ ਜਤਨ ਗੋਸੇ, ਕੋਈ ਨਹੀਂ ਜੇ ਛਿੰਜ ਪਵਾਵਣਾ ਵੇ
ਕੰਨ ਸੰਨ ਵਿੱਚ ਵਹੁਟੜੀ ਆਣ ਪਾਵੋਂ, ਨਹੀਂ ਧੂੰਮ ਤੇ ਸ਼ੋਰ ਕਰਾਵਣਾ ਵੇ
ਇੱਕੋ ਆਦਮੀ ਆਵਣਾ ਮਿਲੇ ਸਾਥੋਂ, ਔਖਾ ਸੱਪ ਦਾ ਰੋਗ ਗਵਾਵਣਾ ਵੇ
ਕਵਾਰੀ ਕੁੜੀ ਦਾ ਰੱਖ ਵਿੱਚ ਪੈਰ ਪਾਈਏ, ਨਾਹੀਂ ਹੋਰ ਕਿਸੇ ਏਥੇ ਆਵਣਾ ਵੇ
ਸੱਪ ਨੱਸ ਜਾਏ, ਛੱਲ ਮਾਰ ਜਾਏ, ਖਰਾ ਔਖੜਾ ਛਿਲਾ ਕਮਾਵਣਾ ਵੇ
ਲਿਖੀ ਸਤ ਸੈ ਵਾਰ ਕੁਰਾਨ ਅੰਦਰ, ਨਾਹੀਂ ਛੱਡ ਨਮਾਜ਼ ਪਛਤਾਵਣਾ ਵੇ
ਵਾਰਿਸਸ਼ਾਹ ਨਿਕੋਈ ਤੇ ਬੰਦਗੀ ਕਰ, ਵਤ ਨਹੀਂ ਜਹਾਨ ਤੇ' ਆਵਣਾ ਵੇ

੫੬੬

ਸਹਿਤੀ ਕੁੜੀ ਨੂੰ ਸੱਦ ਕੇ ਸੌਂਪਿਉ ਨੇ, ਮੰਜੀ ਵਿੱਚ ਐਵਾਨ ਦੇ ਪਾਇ ਕੇ ਤੇ
ਪਿੰਡੋਂ ਬਾਹਰ ਇਕ ਡੂੰਮਾਂ ਦਾ ਕੋਠੜਾ ਸੀ, ਓਥੇ ਦਿੱਤੀ ਨੇ ਥਾਉਂ ਬਣਾਇ ਕੇ ਤੇ
ਜੋਗੀ ਪਲੰਘ ਦੇ ਪਾਸ ਬਹਾਇਉ ਨੇ, ਆ ਬੈਠਾ ਏ ਸ਼ਗਨ ਮਨਾਇ ਕੇ ਤੇ
ਨਾਢੂ ਸ਼ਾਹ ਬਣਿਆ, ਮਸਤ ਹੋਇ. ਆਸ਼ਕ ਮਾਸ਼ੂਕ ਨੂੰ ਪਾਸ ਬਹਾਇ ਕੇ ਤੇ
ਖੇੜੇ ਆਪ ਜਾ ਘਰੀਂ ਬੇਫ਼ਿਕਰ ਸੁੱਤੇ, ਤਾਮਾ ਬਾਜ਼ ਦੇ ਹੱਥ ਫੜਾਇ ਕੇ ਤੇ
ਸਿਰ 'ਤੇ ਹੋਵਣੀ ਆਣ ਕੇ ਕੂਕਦੀ ਸੀ, ਚੁਟਕੀ ਮਾਰ ਕੇ ਹੱਥ ਬੰਨ੍ਹਾਇ ਕੇ ਤੇ
ਉਨ੍ਹਾਂ ਖੇਹ ਸਿਰ ਘੱਤ ਕੇ ਪਿੱਟਣਾ ਹੈ, ਜਿਨ੍ਹਾਂ ਵਿਆਹੀਆਂ ਧੜੀ ਬੰਨ੍ਹਾਇ ਕੇ ਤੇ
ਵਾਰਿਸਸ਼ਾਹ ਹੁਣ ਤਿਨ੍ਹਾਂ ਨੇ ਵੈਣ ਕਰਨੇ, ਜਿਨ੍ਹਾਂ ਵਿਆਹੀਉਂ ਘੋੜੀਆਂ ਗਾਇ ਕੇ ਤੇ

੫੬੭

ਅੱਧੀ ਰਾਤ ਰਾਂਝੇ ਪੀਰ ਯਾਦ ਕੀਤੇ, ਤੁਰ੍ਹਾ ਖ਼ਿਜ਼ਰ ਦਾ ਹੱਥ ਲੈ ਬੋਲਿਆ ਈ
ਸ਼ਕਰ ਗੰਜ ਦਾ ਪਕੜ ਰੁਮਾਲ ਚੁੰਮੇ, ਮੁੰਦਰਾ ਲਾਲ ਸ਼ਾਹਬਾਜ਼ ਦਾ ਟੋਲਿਆ ਈ
ਖੰਜਰ ਕੱਢ ਮਖ਼ਦੂਮ ਜਹਾਨੀਏ ਦਾ, ਵਿਚੋਂ ਮੁਸ਼ਕ ਤੇ ਇਤਰ ਦੇ ਝੋਲਿਆ ਈ
ਪੀਰ ਬਹਾਉਦੀਨ ਜ਼ਕਰੀਏ ਧਮਕ ਦਿੱਤੀ, ਕੰਧ ਢਾਹ ਕੇ ਰਾਹ ਨੂੰ ਖੋਲ੍ਹਿਆ ਈ
ਖੂੰਡੀ ਸੱਯਦ ਜਲਾਲ ਬੁਖਾਰ੍ਹੀਏ ਦੀ, ਵਿੱਚੋਂ ਰੂਹ ਰੰਝੇਟੇ ਦਾ ਡੋਲਿਆ ਈ
ਜਾਹ, ਬੈਠਾ ਹੈਂ ਕਾਸ ਨੂੰ, ਉਠ ਜੱਟਾ, ਸਵੀਂ ਨਹੀਂ, ਤੇਰਾ ਰਾਹ ਖੋਲ੍ਹਿਆ ਈ
ਵਾਰਿਸਸ਼ਾਹ ਪਛਤਾਵਸੇਂ ਬੰਦਗੀ ਨੂੰ, ਇਜ਼ਰਾਈਲ ਜਾਂ ਧੌਣ ਚੜ੍ਹ ਬੋਲਿਆ ਈ

੫੬੮

ਨਿਕਲ ਕੋਠਿਉਂ ਟੁਰਨ ਨੂੰ ਤਿਆਰ ਹੋਇਆ, ਸਹਿਤੀ ਆਣ ਹਜ਼ੂਰ ਸਲਾਮ ਕੀਤਾ
ਬੇੜਾ ਲਾ ਬੰਨੇ ਅਸਾਂ ਆਜਜ਼ਾਂ ਦਾ, ਰੱਬ ਫ਼ਜ਼ਲ ਤੇਰੇ ਉੱਤੇ ਆਮ ਕੀਤਾ
ਮੇਰਾ ਯਾਰ ਮਿਲਾਵਣਾ, ਵਾਸਤਾ ਈ, ਅਸਾਂ ਕੰਮ ਤੇਰਾ ਸਰੰਜਾਮ ਕੀਤਾ

ਭਾਬੀ ਹੱਥ ਫੜਾਇ ਕੇ ਟੋਰ ਦਿੱਤੀ, ਕੰਮ ਖੇੜਿਆਂ ਦਾ ਸੱਭੋ ਖ਼ਾਮ ਕੀਤਾ
ਤੇਰੇ ਵਾਸਤੇ ਮਾਪਿਆਂ ਨਾਲ ਕੀਤੀ, ਜੋ ਕੁਝ ਅਲੀ ਦੇ ਨਾਲ ਗ਼ੁਲਾਮ ਕੀਤਾ
ਜੋ ਕੁਝ ਹੋਣੀ ਨੇ ਸੀਤਾ ਦੇ ਨਾਲ ਕੀਤੀ, ਅਤੇ ਦਹਿਸਰੇ ਨਾਲ ਜੋ ਰਾਮ ਕੀਤਾ
ਵਾਰਿਸਸ਼ਾਹ ਜਿਤ ਵਲ ਮਿਹਰਬਾਨ ਹੋਵੇ, ਉਥੇ ਰੱਬ ਨੇ ਚਾਇ ਮਕਾਮ ਕੀਤਾ

੫੬੯

ਰਾਂਝੇ ਹੱਥ ਉਠਾਇਕੇ ਦੁਆ ਦਿੱਤੀ, ਰੱਬਾ ਮੇਲਣਾ ਯਾਰ ਗਵਾਰਨੀ ਦਾ
ਇਸ ਹੁੱਬ ਦੇ ਨਾਲ ਹੈ ਕੰਮ ਕੀਤਾ, ਬੇੜਾ ਪਾਰ ਕਰਨਾ ਕੰਮ-ਸਾਰਨੀ ਦਾ
ਪੰਜਾਂ ਪੀਰਾਂ ਦੀ ਤੁਰਤ ਅਵਾਜ਼ ਆਈ, ਰੱਬਾ ਯਾਰ ਮੇਲੀਂ ਏਸ ਯਾਰਨੀ ਦਾ
ਫ਼ਜ਼ਲ ਰੱਬ ਕੀਤਾ, ਯਾਰ ਆਇ ਮਿਲਿਆ, ਵਾਰਿਸਸ਼ਾਹ ਮੁਰਾਦ ਪੁਕਾਰਨੀ ਦਾ

੫੭੦

ਡਾਚੀ ਸ਼ਾਹ ਮੁਰਾਦ ਦੀ ਆਇ ਰੀਂਗੀ, ਉੱਤੋਂ ਬੋਲਿਆ, ਸਾਈਂ-ਸਵਾਰੀਏ ਨੀ
ਸ਼ਾਲਾ ਢੁੱਕ ਆਵੀਂ ਹੁਸ ! ਢੁੱਕ ਨੇੜੇ: ਆਓ ਚੜ੍ਹੀਂ ਕਜਾਵੇ 'ਤੇ ਡਾਰੀਏ ਨੀ
ਮੇਰੀ ਗਈ ਕਤਾਰ ਕੁਰਾਹ ਘੁੱਥੀ, ਕੋਈ ਸੇਹਰ ਕੀਤੋ ਟੂਣੇ ਹਾਰੀਏ ਨੀ
ਵਾਇ ਸੋਏ ਦੀ ਪੱਤਰੀ ਏਹ ਡਾਚੀ ਘਿਨ ਝੋਕ ਪਲਾਣੇ ਦੀ ਲਾੜੀਏ ਨੀ
ਵਾਰਿਸਸ਼ਾਹ ਬਹਿਸ਼ਤ ਦੀ ਮੋਰਨੀ ਤੂੰ, ਏਹ ਫ਼ਰਿਸ਼ਤਿਆਂ ਉੱਠ 'ਤੇ ਚਾੜ੍ਹੀਏ ਨੀ

੫੭੧

ਸਹਿਤੀ ਲਈ ਮੁਰਾਦ ਤੇ ਹੀਰ ਰਾਂਝੇ, ਰਵਾਂ ਹੋ ਚਲੇ ਲਾੜੇ ਲਾੜੀਆਂ ਨੀ
ਰਾਤੋ ਰਾਤ ਗਏ ਲੈ ਕੇ ਬਾਜ਼ ਕੂੰਜਾਂ, ਸਿਰੀਆਂ ਨਾਗਾਂ ਦੀਆਂ ਸ਼ੀਂਹਾਂ ਲਤਾੜੀਆਂ ਨੀ
ਆਪੋ ਧਾਪ ਗਏ ਲੈ ਕੇ ਵਾਹੋ ਦਾਹੀ, ਬਘਿਆੜਾਂ ਨੇ ਤੁੰਡੀਆਂ ਪਾੜੀਆਂ ਨੀ
ਫ਼ਜਰ ਹੋਈ, ਕਿੜਾਂਊਆਂ ਰਜ ਘੱਤੇ, ਵੇਖ ਖੇੜਿਆ ਵਾਹਰਾਂ ਚਾੜ੍ਹੀਆਂ ਨੀ
ਜੜ੍ਹਾਂ ਦੀਨ ਈਮਾਨ ਦੀਆਂ ਕੱਪਣੇ ਨੂੰ, ਏਹ ਮਹਿਰੀਆਂ ਤੇਜ਼ ਕੁਹਾੜੀਆਂ ਨੀ
ਮੀਆਂ, ਜਿਨ੍ਹਾਂ ਬੇਗਾਨੜੀ ਨਾਰ ਰਾਵੀ, ਮਿਲਣ ਦੋਜ਼ਖੀਂ ਤਾਉ ਚੁਆੜੀਆਂ ਨੀ
ਵਹੀ ਕੱਢ ਕੇ ਇਨ੍ਹਾਂ ਦੇ ਖ਼ਰਚ ਵਿੱਚੋਂ, ਫੜ ਮੋਢਿਆਂ ਦੇ ਉੱਤੇ ਚਾੜ੍ਹੀਆਂ ਨੀ
ਵਾਰਿਸ ਖੇੜਿਆਂ ਨਾਈ ਨਾਲ ਜੰਗ ਬੱਧਾ, ਆਪ ਕੂਲ ਮੁਨਾਇਕੇ ਦਾੜ੍ਹੀਆਂ ਨੀ

੫੭੨

ਇੱਕ ਜਾਣ ਭੰਨੇ ਬਹੁਤ ਨਾਲ ਖ਼ੁਸ਼ੀ, ਭਲਾ ਹੋਇਆ ਫ਼ਕੀਰਾਂ ਦੀ ਆਸ ਹੋਈ
ਇੱਕ ਜਾਣ ਰੋਂਦੇ ਜੂਹ ਖੇੜਿਆਂ ਦੀ, ਅੱਜ ਵੇਖੋ ਤੇ ਚੌੜ ਨਖ਼ਾਸ ਹੋਈ
ਇੱਕ ਪੈ ਡੰਡੀ ਨੰਗੇ ਜਾਣ ਭੰਨੇ, ਜ਼ਾਰੋ ਪਈ ਸੀ ਹੀਰ ਉਦਾਸ ਹੋਈ
ਵਾਰਿਸਸ਼ਾਹ ਨਾ ਮੁੰਨਦਿਆਂ ਢਿੱਲ ਲੱਗਦੀ, ਜਦੋਂ ਉਸਤਰੇ ਨਾਲ ਪਟਾਸ ਹੋਈ

੫੭੩

ਪਹਿਲੀ ਮਿਲੀ ਮੁਰਾਦ ਨੂੰ ਜਾਇ ਵਾਹਰ, ਅੱਗੇ ਕਟਕ ਬਲੋਚਾਂ ਦੇ ਚਾੜ੍ਹ ਦਿੱਤੇ
ਪਕੜ ਤਰਗਸ਼ਾਂ ਅਤੇ ਕਮਾਨ ਦੌੜੇ, ਖੇੜੇ ਨਾਲ ਹਥਿਆਰਾਂ ਦੇ ਮਾਰ ਦਿੱਤੇ
ਮਾਰ ਬਰਛੀਆਂ ਆਣ ਬਲੋਚ ਕੱੜਕੇ; ਤੇਗਾਂ ਮਾਰ ਕੇ ਵਾਹਰੂ ਝਾੜ ਦਿੱਤੇ
ਮਾਰ ਨਾਵਕਾਂ, ਮੋਰਚੇ ਭੰਨ ਦਿੱਤੇ, ਮਾਰ ਝਾੜ ਕੇ ਪਿੰਡ ਵਿੱਚ ਵਾੜ ਦਿੱਤੇ
ਵਾਰਿਸਸ਼ਾਹ ਜਾਂ ਰੱਬ ਨੇ ਮਿਹਰ ਕੀਤੀ, ਬੱਦਲ ਕਹਿਰ ਦੇ ਲੁਤਫ ਨੇ ਪਾੜ ਦਿੱਤੇ

੫੭੪

ਦੂਈਆਂ ਵਾਹਰਾਂ ਰਾਂਝੇ ਨੂੰ ਜਾ ਮਿਲੀਆਂ, ਸੁੱਤਾ ਪਿਆ ਉਜਾੜ ਵਿੱਚ ਘੇਰਿਉ ਨੇ
ਦੂੰਦ ਮਾਰ ਕੇ, ਬਰਛੀਆਂ ਫੇਰਦੇ ਨੇ, ਘੋੜੇ ਵਿੱਚ ਮੈਦਾਨ ਦੇ ਫੇਰਿਉ ਨੇ
ਸਿਰ ਹੀਰ ਦੇ ਪੱਟ 'ਤੇ ਰੱਖ ਸੁੱਤਾ, ਮਾਲ ਸੱਪ ਦਾ ਆਣ ਕੇ ਛੇੜਿਉ ਨੇ
ਹੀਰ ਪਕੜ ਲਈ, ਰਾਂਝਾ ਕੈਦ ਕੀਤਾ, ਵੇਖੋ ਜੋਗੀ ਨੂੰ ਚਾ ਖਹੇੜਿਉ ਨੇ
ਲਾਹ ਸੇਹਲੀਆਂ ਬੰਨ੍ਹ ਕੇ ਹੱਥ ਦੋਵੇਂ, ਪਿੰਡਾ ਚਾਬਕਾਂ ਨਾਲ ਉਚੇੜਿਉ ਨੇ
ਵਾਰਿਸਸ਼ਾਹ ਫ਼ਕੀਰ ਅੱਲਾਹ ਦੇ ਨੂੰ, ਮਾਰ ਮਾਰ ਕੇ ਚਾਇ ਖਦੇੜਿਉ ਨੇ

੫੭੫

ਹੀਰ ਆਖਿਆ ਸੁੱਤੇ ਸੋ ਸੱਭ ਮੁੱਠੇ; ਨੀਂਦ ਮਾਰਿਆ ਰਾਜਿਆਂ ਰਾਣਿਆਂ ਨੂੰ
ਨੀਂਦ ਵਲੀ ਤੇ ਗ਼ੌਸ ਤੇ ਕੁਤਬ ਮਾਰੇ, ਨੀਂਦ ਲੁੱਟਿਆ ਰਾਹ ਪੰਧਾਣਿਆਂ ਨੂੰ
ਏਸ ਨੀਂਦ ਨੇ ਸ਼ਾਹ ਫ਼ਕੀਰ ਕੀਤੇ, ਬੈਠੇ ਰੋਂਦੇ ਨੇ ਵਕਤ ਵਿਹਾਣਿਆਂ ਨੂੰ
ਨੀਂਦ ਸ਼ੇਰ ਤੇ ਦੇਉ, ਇਮਾਮ ਕੁਠੇ, ਨੀਂਦ ਮਾਰਿਆ ਵੱਡੇ ਸਿਆਣਿਆਂ ਨੂੰ
ਸੁੱਤੇ ਸੋਇ ਵਿਗੁੱਤੜੇ ਅਦਹਮ ਵਾਂਗੂੰ, ਗ਼ਾਲਬ ਨੀਂਦ ਹੈ ਦੇਵ-ਰੰਝਾਣਿਆਂ ਨੂੰ
ਨੀਂਦ ਭੱਠ ਝੁਕਾਇਆ ਸੁਲੇਮਾਨ ਤਾਈਂ; ਦੇਂਦੀ ਨੀਂਦ ਛੁਡਾਇ ਟਿਕਾਣਿਆਂ ਨੂੰ
ਰਾਂਝੇ ਹੀਰ ਨੂੰ ਬੰਨ੍ਹ ਲੈ ਟੁਰੇ ਖੇੜੇ, ਦੋਵੇਂ ਰੋਂਦੇ ਨੇ ਵਕਤ ਵਿਹਾਣਿਆਂ ਨੂੰ
ਨੀਂਦ ਪੁੱਤਰ ਯਾਕੂਬ ਦਾ ਖੂਹ ਪਾਇਆ, ਸੁਣਿਆ ਹੋਸੀਆ ਯੂਸਫ਼-ਵਾਣਿਆਂ ਨੂੰ
ਨੀਂਦ ਜ਼ਿਬਾ ਕੀਤਾਂ ਇਸਮਾਈਲ ਤਾਈਂ, ਯੂਨਸ ਪੇਟ ਮੱਛੀ ਵਿੱਚ ਪਾਣਿਆਂ ਨੂੰ
ਨੀਂਦ ਫ਼ਜ਼ਰ ਦੀ ਕਜ਼ਾ ਨਮਾਜ਼ ਕਰਦੀ, ਸ਼ੈਤਾਨ ਦੇ ਤੰਬੂਆ ਤਾਣਿਆਂ ਨੂੰ
ਨੀਂਦ ਵੇਖ ਜੋ ਸੱਸੀ ਨੂੰ ਵਖ਼ਤ ਪਾਇਆ, ਫਿਰੇ ਢੂੰਡਦੀ ਪੈਰੋਂ ਵਾਹਣਿਆਂ ਨੂੰ
ਸਾਢੇ ਤਿੰਨ ਜ਼ਿਮੀਂ ਹੈ ਮੁਲਕ ਤੇਰਾ, ਵਾਰਿਸ ਵਲੇਂ ਕਿਉਂ ਏਡ ਵਲਾਣਿਆ ਨੂੰ

੫੭੬

ਹਾਏ, ਹਾਏ ਮੁੱਠੀ, ਮਤ ਨਾਂਹ ਲਈਆਂ, ਦਿੱਤੀ ਅਕਲ ਹਜ਼ਾਰ ਜੋਗੇਟਿਆ ਵੇ
ਫੱਸ ਪਇਉਂ ਤੂੰ ਵੈਰੀਆਂ ਸਾਂਵਿਆਂ ਦੇ, ਕੇਹੀ ਵਾਹ ਹੈ ਮੁਸ਼ਕ ਲਪੇਟਿਆ ਵੇ
ਜਿਹੜਾ ਖਿੰਡਿਆ ਵਿੱਚ ਜਹਾਨ ਝੇੜਾ, ਨਾਹੀਂ ਜਾਵਣਾ ਮੂਲ ਸਮੇਟਿਆ ਵੇ

ਰਾਜਾ ਅਦਲੀ ਹੈ ਤਖਤ 'ਤੇ ਅਦਲ ਕਰਦਾ, ਖੜੀ ਬਾਂਹ ਕਰ ਕੂਕ ਰੰਝੇਟਿਆ
ਬਿਨਾਂ ਅਮਲ ਦੇ ਨਹੀਂ ਨਜਾਤ ਤੇਰੀ, ਪਿਆ ਮਾਰੀਏਂ ਕੁਤਬ ਦਿਆ ਬੇਟਿਆ ਵੇ
ਨਹੀਂ ਹੂਰ ਬਹਿਸ਼ਤ ਦੀ ਹੋਇ ਜਾਂਦਾ, ਗਧਾ ਜ਼ਰੀ ਦੇ ਨਾਲ ਲਪੇਟਿਆ ਵੇ
ਅਸਰ ਸੁਹਬਤਾਂ ਦੇ ਕਰ ਜਾਣ ਗਲਬਾ, ਜਾ ਰਾਜੇ ਦੇ ਪਾਸ ਜਟੇਟਿਆ ਵੇ
ਵਾਰਿਸਸ਼ਾਹ ਮੀਆਂ ਲੋਹਾ ਹੋਏ ਸੋਇਨਾ, ਜਿੱਥੇ ਕੀਮੀਆਂ ਦੇ ਨਾਲ ਭੇਟਿਆ ਵੇ

੫੭੭

ਬੂ ਕੂ ਕੀਤਾ ਰਾਂਝੇ, ਸ਼ਹਿਰ ਆ ਨੇੜੇ; ਉੱਚਾ ਕੂਕਦਾ ਚਾਂਘਰਾਂ ਧ੍ਰਾਸਦਾ ਈ
ਬੂ ਬੂ ਮਾਰ ਕੇ ਲਲਕਾਰਾਂ ਕਰੇ ਧੁੰਮਾਂ, ਰਾਜੇ ਪੁੱਛਿਆ ਸ਼ੋਰ ਵਸਵਾਸ ਦਾ ਈ
ਰਾਂਝੇ ਆਖਿਆ ਰਾਜਿਆਂ ਚਿਰੀਂ ਜੀਵੇਂ, ਕਰਮ ਰੱਬ ਦਾ ਫ਼ਿਕਰ ਗ਼ਮ ਕਾਸ ਦਾ ਈ
ਹੁਕਮ ਮੁਲਕ ਦਿੱਤਾ, ਸੱਚੇ ਰੱਬ ਤੈਨੂੰ, ਤੇਰਾ ਰਾਜ ਤੇ ਹੁਕਮ ਆਰਸਦਾ ਈ
ਤੇਰੀ ਧਾਂਕ ਪਈ ਰੂਮ ਸ਼ਾਮ ਅੰਦਰ, ਬਾਦਸ਼ਾਹ ਡਰੇ ਆਸ ਪਾਸ ਦਾ ਈ
ਤੇਰੇ ਰਾਜ ਵਿੱਚ ਬਿਨਾਂ ਤਕਸੀਰ ਲੁਟਿਆ, ਨਾ ਗੁਨਾਹ ਤੇ ਨਾ ਕੋਈ ਵਾਸਤਾ ਈ
ਮੱਖੀ ਫਾਸਦੀ ਸ਼ਹਿਦ ਵਿੱਚ ਹੋਇ ਨੇੜੇ, ਵਾਰਿਸਸ਼ਾਹ ਏਹ ਜੱਗ 'ਤੇ ਫਾਸਦਾ ਈ

੫੭੮

ਰਾਜੇ ਹੁਕਮ ਕੀਤਾ ਚੜੀ ਫੌਜ ਬਾਂਕੀ, ਆ ਰਾਹ ਵਿੱਚ ਘੇਰਿਆ ਖੇੜਿਆਂ ਨੂੰ
ਤੁਸੀਂ ਹੋਇ ਸਿੱਧੇ ਚਲੋ ਪਾਸ ਰਾਜੇ, ਛੱਡ ਦੇਹੋ ਖ਼ਾਂ ਦੱਬ ਦਰੇੜਿਆਂ ਨੂੰ
ਰਾਜੇ ਆਖਿਆ ਚੋਰ ਨਾ ਜਾਣ ਪਾਵੇ, ਛੱਡ ਦੇਹੋ ਖ਼ਾਂ ਝਗੜਿਆਂ ਝੇੜਿਆਂ ਨੂੰ
ਪਕੜ ਵਿਚ ਹਜ਼ੂਰ ਦੇ ਕਰੋ ਹਾਜ਼ਰ, ਰਾਹ-ਜੰਨਾਂ ਅਤੇ ਖਹਿੜੇ-ਫੇੜਿਆਂ ਨੂੰ
ਬੰਨ੍ਹ ਖੜਾਂਗੇ ਇਕੇ ਤਾਂ ਚਲੋ ਆਪੇ, ਨਾਹੀਂ ਜਾਣਦੇ ਅਸੀਂ ਬਖੇੜਿਆਂ ਨੂੰ
ਵਾਰਿਸਸ਼ਾਹ ਚੰਦ ਸੂਰਜ ਗ੍ਰਹਿਣ ਲੱਗੇ, ਉਹ ਵੀ ਫੜੇ ਆਪਣੇ ਫੇੜਿਆਂ ਨੂੰ

੫੭੯

ਖੇੜੇ ਰਾਜੇ ਦੇ ਆਣ ਹਜ਼ੂਰ ਕੀਤੇ, ਸਰੜ ਬਣੇ ਨੇ ਆਣ ਫ਼ਰਿਆਦੀਆਂ ਦੇ
ਰਾਂਝੇ ਆਖਿਆ ਖੋਹ ਲੈ ਚਲੇ ਨੱਢੀ, ਏਹ ਖੋਹਰੂ ਫੇਰ ਫ਼ਸਾਦੀਆਂ ਦੇ
ਮੈਥੋਂ ਖੋਹ ਫ਼ਕੀਰਨੀ ਉੱਠ ਨੱਠੇ, ਜਿਵੇਂ ਪੈਸਿਆਂ ਨੂੰ ਡੂਮ ਸ਼ਾਦੀਆਂ ਦੇ
ਮੇਰਾਂ ਨਿਆਉ ਤੇਰੇ ਅੱਗੇ ਰਾਏ ਸਾਹਿਬ, ਏਹ ਵੱਡੇ ਦਰਬਾਰ ਨੇ ਆਦੀਆਂ ਦੇ
ਚੋਤਾ ਦਾੜ੍ਹੀਆਂ ਪਗੜੀਆਂ ਵੇਖ ਭੁਲੇਂ ਸ਼ੈਤਾਨ ਨੇ ਅੰਦਰੋਂ ਵਾਦੀਆਂ ਦੇ
ਵਾਰਿਸ ਬਾਹਰੋਂ ਸੋਹਣੇ ਸਿਆਹ ਅੰਦਰ, ਤੰਬੂ ਹੋਣ ਜਿਵੇਂ ਮਾਲਜ਼ਾਦੀਆਂ ਦੇ

੫੮੦

ਖੇੜਿਆਂ ਜੋੜ ਕੇ ਹੱਥ ਫ਼ਰਿਆਦ ਕੀਤੀ, ਨਾਹੀਂ ਵਕਤ ਏਹ ਜ਼ੁਲਮ ਕਮਾਵਣੇ ਦਾ
ਏਹ ਠੱਗ ਹੈ ਮਾਝਵੀ ਵਡਾ ਘੁੱਠਾ, ਸਿਹਰ ਜਾਣਦਾ ਸਰ੍ਹੋਂ ਜਮਾਵਣੇ ਦਾ

ਵਿਹੜੇ ਵੜਦਿਆਂ ਨੱਢੀਆਂ ਮੋਹ ਲੈਂਦਾ, ਇਸ ਥੇ ਇਲਮ ਜੇ ਰੰਨ ਵਲਾਵਣੇ ਦਾ
ਸਾਡੀ ਨੂੰਹ ਨੂੰ ਇੱਕ ਸੀ ਸੱਪ ਲੜਿਆ, ਉਹ ਵਕਤ ਸੀ ਮਾਂਦਰੀ ਲਿਆਵਣੇ ਦਾ
ਸਹਿਤੀ ਦੱਸਿਆ ਜੋਗੀ ਹੈ ਬਾਗ ਕਾਲੇ, ਦੱਬ ਜਾਣਦਾ ਵਾੜਿਆਂ ਪਾਵਣੇ ਦਾ
ਮੰਤਰ ਝਾੜਨੇ ਨੂੰ ਅਸਾਂ ਸੱਦ ਆਂਦਾ, ਸਾਨੂੰ ਕੰਮ ਸੀ ਜਿੰਦ ਛੁਡਾਵਣੇ ਦਾ
ਲੈਂਦੇ ਦੋਹਾਂ ਨੂੰ ਰਾਤੋ ਹੀ ਰਾਤ ਨੱਠਾ, ਦਾਉ ਲੱਗਾ ਸੁ ਰੰਨ ਖਿਸਵਕਾਣੇ ਦਾ
ਵਿੱਚੋ ਚੋਰ ਤੇ ਬਾਹਰੋਂ ਸਾਧ ਦਿੱਸੇ, ਇਸ ਥੇ ਵੱਲ ਹੈ ਭੇਖ ਵਟਾਵਣੇ ਦਾ
ਰਾਜੇ ਚੋਰਾਂ ਤੇ ਯਾਰਾਂ ਨੂੰ ਮਾਰਦੇ ਨੇ ਸੂਲੀ ਰਸਮ ਹੈ ਚੋਰ ਚੜ੍ਹਾਵਣੇ ਦਾ
ਭਲਾ ਕਰੋ ਤਾਂ ਇਜ ਨੂੰ ਮਾਰ ਸੁੱਟੇ, ਵਕਤ ਆਇਆ ਹੈ ਚੋਰ ਚੜ੍ਹਾਵਣੇ ਦਾ
ਵਾਰਿਸਸ਼ਾਹ ਥੋਂ ਅਮਲ ਹੀ ਪੁੱਛਈਣਗੇ, ਵਕਤ ਆਵਸੀ ਅਮਲ ਤੋਲਾਵਣੇ ਦਾ

੫੮੧

ਰਾਂਝੇ ਆਖਿਆ ਸੋਹਣੀ ਰੰਨ ਡਿੱਠੀ, ਮਗਰ ਲੱਗ ਮੇਰੇ ਆਇ ਘੇਰਿਆ ਨੇ
ਨੱਠਾ ਖ਼ੌਫ਼ ਥੀਂ, ਏਹ ਸਨ ਦੇਸ ਵਾਲੇ, ਪਿੱਛੇ ਕਟਕ ਅਜਗ਼ੈਬ ਦਾ ਛੇੜਿਆ ਨੇ
ਪੰਜਾਂ ਪੀਰਾਂ ਦੀ ਏਹ ਮੁਜਾਉਰਨੀ ਏ, ਏਹਨਾਂ ਕਿਧਰੋਂ ਸਾਕ ਸਹੇੜਿਆ ਨੇ
ਸੱਭਾ ਰਾਜਿਆਂ ਇਨ੍ਹਾਂ ਨੂੰ ਧੱਕ ਦਿੱਤਾ, ਤੇਰੇ ਦੇਸ ਵਿਚ ਆਣ ਕੇ ਛੇੜਿਆ ਨੇ
ਵੇਖੋ ਵਿੱਚ ਦਰਬਾਰ ਦੇ ਝੂਠ ਬੋਲਣ, ਕੋਈ ਵੱਡਾ ਹੀ ਫੇੜਨਾ ਫੇੜਿਆ ਨੇ
ਮਜਰੂਹ ਸਾਂ ਗ਼ਮਾ ਦੇ ਨਾਲ ਭਰਿਆ, ਮੇਰਾ ਅੱਲੜਾ ਘਾਉ ਉਚੇੜਿਆ ਨੇ
ਕੋਈ ਰੋਜ਼ ਜਹਾਨ 'ਤੇ ਵਾਉ ਲੈਣੀ, ਭਲਾ ਹੋਇਆ ਨਾ ਚਾਇ ਨਿਬੇੜਿਆ ਨੇ
ਆਪ ਵਾਰਸੀ ਬਣੇ ਇਸ ਵਹੁਟੜੀ ਦੇ, ਮੈਨੂੰ ਮਾਰ ਕੇ ਚਾਇ ਖਦੇੜਿਆ ਨੇ
ਰਾਜਾ ਪੁੱਛਦਾ ਕਰਾਂ ਮੈਂ ਕਤਲ ਸਾਰੇ, ਤੇਰੀ ਚੀਜ਼ ਨੂੰ ਜ਼ਰਾ ਜੇ ਛੇੜਿਆ ਨੇ
ਸੱਚ ਆਖ ਤੂੰ ਖੋਲ੍ਹ ਕੇ ਕਰਾਂ ਪੁਰਜ਼ੇ, ਕੋਈ ਬੁਰਾ ਇਸ ਨਾਲ ਜੇ ਫੇੜਿਆ ਨੇ
... ... ... ... ... ... ... ...
... ... ... ... ... ... ... ...

੫੮੨

ਰਾਜੇ ਆਖਿਆ ਤੁਸਾਂ ਤਕਸੀਰ ਕੀਤੀ, ਏਹ ਵੱਡਾ ਫ਼ਕੀਰ ਰਿੰਝਾਨਿਆ ਜੇ
ਨੱਕ ਕੰਨ ਵਢਾਇਕੇ ਦਿਆਂ ਸੂਲੀ, ਐਵੇਂ ਗਈ ਏਹ ਗੱਲ ਨਾ ਜਾਨਿਆ ਜੇ
ਰੱਜੇ ਜੱਟ ਨਾ ਜਾਣਦੇ ਕਿਸੇ ਤਾਈਂ, ਤੁਸੀਂ ਆਪਣੀ ਕਦਰ ਪਛਾਨਿਆ ਜੇ
ਰੰਨਾਂ ਖੋਹ ਫ਼ਕੀਰਾਂ ਦੀ ਰਾਹ ਮਾਰੋ, ਤੰਬੂ ਕਿਬਰ ਗੁਮਾਨ ਦਾ ਤਾਣਿਆ ਜੇ
ਰਾਤੀਂ ਚੋਰ ਤੇ ਦਿਹੇਂ ਉਧਾਲਿਆਂ 'ਤੇ, ਸ਼ੈਤਾਨ ਵਾਂਗੂੰ ਜੱਗ ਰਾਣਿਆ ਜੇ
ਕਾਜ਼ੀ ਸ਼ਰ੍ਹਾ ਦਾ ਤੁਸਾਂ ਨੂੰ ਕਰੇ ਝੂਠਾ, ਮੌਜ ਸੂਲੀਆਂ ਦੀ ਤੁਸੀਂ ਮਾਣਿਆਂ ਜੇ
ਏਹ ਨਿੱਤ ਹੰਕਾਰ ਨਾ ਮਾਨ ਰਹਿੰਦੇ, ਕਦੇ ਮੌਤ ਤਹਿਕੀਕ ਪਛਾਣਿਆ ਜੇ
ਵਾਰਿਸਸ਼ਾਹ ਸਰਾਏ ਦੀ ਰਾਤ ਵਾਂਗੂ, ਦੁਨੀਆਂ ਖ਼ਾਬ ਖ਼ਿਆਲ ਹੀ ਜਾਣਿਆ ਜੇ

੫੮੩

ਜਦੋਂ ਸ਼ਰ੍ਹਾ 'ਤੇ ਆਇਕੇ ਰੁਜੂਹ ਹੋਏ, ਕਾਜ਼ੀ ਆਖਿਆ ਕਰੋ ਬਿਆਨ ਮੀਆਂ
ਦੇਹੋ ਖੋਲ੍ਹ ਸੁਣਾਇਕੇ ਬਾਤ ਸਾਰੀ, ਕਰਾਂ ਉਮਰ ਖ਼ਿਤਾਬ ਦਾ ਨਿਆਂ ਮੀਆਂ
ਖੇੜੇ ਆਖਿਆ ਹੀਰ ਸੀ ਸਾਕ ਚੰਗਾ, ਘਰ ਚੂਚਕ ਸਿਆਲ ਦੇ ਜਾਣ ਮੀਆਂ
ਅੱਜੂ ਖੇੜੇ ਦੇ ਪੁੱਤਰ ਨੂੰ ਖ਼ੈਰ ਕੀਤਾ, ਹੋਰ ਲਾਇ ਥੱਕੇ ਲੋਕ ਤਾਣ ਮੀਆਂ
ਜੰਞ ਜੋੜ ਕੇ ਅਸਾਂ ਵਿਆਹ ਆਂਦੀ, ਟਕੇ ਖ਼ਰਚ ਕੀਤੇ ਖ਼ੈਰ ਦਾਨ ਮੀਆਂ
ਲੱਖ ਆਦਮਾਂ ਦੇ, ਢੁੱਕੀ ਲੱਖਮੀ ਸੀ, ਹਿੰਦੂ ਜਾਣਦੇ ਤੇ ਮੁਸਲਮਾਨ ਮੀਆਂ
ਦੇਂਦ ਰਸਮ ਕੀਤੀ, ਮੁੱਲਾਂ ਸੱਦ ਆਂਦਾ, ਜਿਸ ਨੂੰ ਹਿਫਜ਼ ਸੀ ਫ਼ਿਕਾ ਕੁਰਾਨ ਮੀਆਂ
ਮੁੱਲਾਂ ਸ਼ਾਹਦਾਂ ਨਾਲ ਵਕੀਲ ਕੀਤੇ, ਜਿਵੇਂ ਲਿਖਿਆ ਵਿੱਚ ਕੁਰਾਨ ਮੀਆਂ
ਅਸਾਂ ਲਾਇ ਕੇ ਦੰਮ ਵਿਆਹ ਆਂਦੀ, ਦੇਸ ਮੁਲਕ ਰਿਹਾ ਸੱਭੋ ਜਾਣ ਮੀਆਂ
(ਰਾਵਣ ਵਾਂਗ ਲੈ ਚਲਿਆ ਸੀਤਾ ਤਾਈਂ, ਇਹ ਭੌਂਵਰਾ ਤੇਜ਼ ਜ਼ਬਾਨ ਮੀਆਂ)
ਵਾਰਿਸਸ਼ਾਹ ਨੂੰਹ ਰਹੇ ਜੋ ਕਿਵੇਂ ਸਾਥੇ, ਰੱਬਾ ਜ਼ੁਲਮ ਦਾ ਰਹੇ ਈਮਾਨ ਮੀਆਂ

੫੮੪

ਰਾਂਝਾ ਆਖਦਾ, ਪੁੱਛੋ ਖਾਂ ਇਹ ਛਾਪਾ, ਕਿੱਥੋਂ ਦਾਮਨੇ ਨਾਲ ਚਮੋੜਿਆ ਜੇ
ਰਾਹ ਜਾਂਦੜੇ ਪੈਣ ਨਾ ਕਿਸੇ ਚਿੱਬੜ, ਇਹ ਭੂਤਨਾ ਕਿੱਥੋਂ ਚੰਬੋੜਿਆ ਜੇ
ਸਾਰੇ ਮੁਲਕ ਜੋ ਝਗੜਦਾ ਨਾਲ ਫਿਰਿਆ, ਕਿਸੇ ਹਟਕਿਆ ਤੇ ਨਾਹੀਂ ਹੋੜਿਆ ਜੇ
ਵਾਰਿਸਸ਼ਾਹ ਕੁਸੁੰਭੇ ਦੇ ਫੋਕ ਵਾਂਗੂੰ, ਓਹਦਾ ਓੜਕਾਂ ਰਸਾ ਨਚੋੜਿਆ ਜੇ

੫੮੫

ਕਿਤੋਂ ਆਇਆ ਕਾਲ ਵਿੱਚ ਭੁੱਖ-ਮਰਦਾ, ਇਹ ਚਾਕ ਸੀ ਮਹਿਰ ਦੀਆ ਖੋਲੀਆਂ ਦਾ
ਲੋਕ ਕਰਨ ਵਿਚਾਰ ਜਵਾਨ ਬੇਟੀ, ਉਹਨੂੰ ਫ਼ਿਕਰ ਸ਼ਰੀਕਾਂ ਦੀਆਂ ਬੋਲੀਆਂ ਦਾ
ਛੈਲ ਨੱਢੜੀ ਵੇਖ ਕੇ ਮਗਰ ਲੱਗਾ, ਹਿਲਿਆ ਹੋਇਆ ਸਿਆਲਾਂ ਦੀਆਂ ਖੋਲੀਆਂ ਦਾ
ਮਹੀਂ ਚਾਰ ਕੇ ਮੱਚਿਆ ਦਾਹਵਿਆਂ 'ਤੇ, ਹੋਇਆ ਵਾਰਸੀ ਸਾਡੀਆਂ ਡੋਲੀਆਂ ਦਾ
ਮੌਜੂ ਚੌਧਰੀ ਦਾ ਪੁੱਤ ਆਖਦੇ ਸਨ, ਪਿੱਛ-ਲੱਗ ਹਜ਼ਾਰੇ ਦੀਆਂ ਧੋਲੀਆਂ ਦਾ
ਹੁੱਕ ਕਰੀਂ ਜੋ ਉਮਰ ਖ਼ਿਤਾਬ ਕੀਤਾ, ਹੱਥ ਵੱਢਣਾ ਝੂਠਿਆਂ ਰੋਲੀਆਂ ਦਾ
ਨੌਸ਼ੀਰਵਾਂ ਗਧੇ ਦਾ ਅਦਲ ਕੀਤਾ, ਅਤੇ ਕੰਜਰੀ ਅਦਲ ਤੰਬੋਲੀਆਂ ਦਾ
ਨਾਦ, ਖੱਪਰੀ ਠੱਗੀ ਦੇ ਬਾਬ ਸਾਰੇ, ਚੇਤਾ ਕਰੇਂ ਧਿਆਨ ਜੇ ਝੋਲੀਆਂ ਦਾ
ਮੰਤਰ ਮਾਰ ਕੇ ਖੰਡ ਦਾ ਕਰੇ ਕੁੱਕੜ, ਬੇਰ ਨਿੰਮ ਦਾ ਕਰੇ ਨਮੋਲੀਆਂ ਦਾ
ਕੰਘੀ ਲੋਹੇ ਦੀ ਤਾਇ ਕੇ ਪਟੇ ਵਾਹੇ, ਸਹਦਾਰ ਹੈ ਵੱਡੇ ਕੁਬੋਲੀਆਂ ਦਾ
ਅੰਬ ਬੀਜ ਤੰਦੂਰ ਵਿਚ ਕਰੇ ਹਰਿਆ, ਬਣੇ ਮੱਕਿਉਂ ਬਾਲਕਾ ਔਲੀਆਂ ਦਾ
ਵਾਰਿਸਸ਼ਾਹ ਸਭ ਐਬ ਦਾ ਰੱਬ ਮਹਿਰਮ, ਐਵੇਂ ਸਾਂਗ ਹੈ ਪਗੜੀਆਂ ਪੋਲੀਆਂ ਦਾ

੫੮੬

ਕਾਜ਼ੀ ਆਖਿਆ ਬੋਲ ਫਕੀਰ ਮੀਆਂ, ਛੱਡ ਝੂਠ ਦੇ ਦੱਬ ਦਬੇੜਿਆਂ ਨੂੰ
ਅਸਲ ਗੱਲ ਸੋ ਆਖ ਦਰਗਾਹ ਅੰਦਰ, ਨਾ ਕਰ ਜ਼ਿਕਰ ਤੂੰ ਝਗੜਿਆਂ ਝੇੜਿਆਂ ਨੂੰ
ਸਾਰੇ ਦੇਸ ਵਿਚ ਠਿਠ ਹੋ ਸਣੇ ਨੱਢੀ, ਦੋਵੇਂ ਫੜੇ ਹੋ ਆਪਣੇ ਫੇੜਿਆਂ ਨੂੰ
ਇਹਨਾਂ ਜੱਟਾ ਦੀ ਸ਼ਰਮ ਸਭ ਲਾਹ ਸੁਟੀ, ਖ਼ਵਾਰ ਕੀਤਾ ਈ ਸਿਆਲਾਂ ਤੇ ਖੇੜਿਆਂ ਨੂੰ
ਪਹਿਲਾਂ ਸੱਦਿਆ ਆਣ ਕੇ ਦਾਹਵਿਆਂ ਤੋਂ, ਤੇ ਸਲਾਮ ਹੈ ਵਲ-ਛਲਾ ਤੇਰਿਆਂ ਨੂੰ
ਪਿੱਛੇ ਮੇਲ ਕੇ ਜੀਊ ਪਿਆ ਰੜਕਿਆ ਈ, ਉਹ ਰੁੰਨਾਂ ਸੀ ਵਕਤ ਸਹੇੜਿਆਂ ਨੂੰ
ਆਬੂ ਬੁੰਨਦਿਆਂ ਝਾੜ ਕੇ ਰੱਬ ਚੁੱਕੇਂ, ਹੁਣ ਵਹੁਟੜੀ ਦੇਹ ਚਾ ਖੇੜਿਆਂ ਨੂੰ
ਆ ਵੇਖ ਲਉ ਗਿਣੀ ਸੁਣੀ ਵਾਲਿਉ ਵੇ, ਏਹ ਮੱਲਾਹ ਜੋ ਡੋਬਦੇ ਬੇੜਿਆਂ ਨੂੰ
ਦੁਨੀਆਂਦਾਰ ਨੂੰ ਔਰਤਾਂ, ਜ਼ੁਹਦ ਫਕਰਾਂ, ਮੀਆਂ ਛੱਡ ਦੇ ਸ਼ਾਹਦੀਆਂ ਝੇੜਿਆਂ ਨੂੰ
ਕਾਜ਼ੀ ਬਹੁਤ ਜੇ ਆਂਵਦਾ ਤਰਸ ਤੈਨੂੰ, ਬੇਟੀ ਆਪਣੀ ਬਖ਼ਸ਼ ਦੇਹ ਖੇੜਿਆਂ ਨੂੰ
ਨਿੱਤ ਮਾਲ ਪਰਾਏ ਹਨ ਚੋਰ ਖਾਂਦੇ ਦੇਹ ਦੱਸ ਮਸਲੇ ਰਾਹੀਂ ਭੇੜਿਆਂ ਨੂੰ
ਐਬੀ ਕੁੱਲ ਜਹਾਨ ਦੇ ਪਕੜੀਂਅਣਗੇ, ਵਾਰਿਸਸ਼ਾਹ ਫਕੀਰ ਦੇ ਫੇੜਿਆਂ ਨੂੰ

੫੮੭

ਕਾਜ਼ੀ ਖੋਹ ਦਿੱਤੀ ਹੀਰ ਖੇੜਿਆਂ ਨੂੰ, ਮਾਰੋ ਏਹ ਫ਼ਕੀਰ ਦਗ਼ੋਲੀਆ ਜੇ
ਵਿਚੋਂ ਚੋਰ ਤੇ ਯਾਰ ਤੇ ਲੁੱਚ ਲੁੰਡਾ; ਵੇਖੋ ਬਾਹਰੋਂ ਵਲੀ ਤੇ ਔਲੀਆ ਜੇ
ਦਗ਼ੇਦਾਰ ਤੇ ਝਾਗੜੂ, ਕਲ੍ਹਾਕਾਰੀ, ਬਣ ਫਿਰੇ ਮਸ਼ਾਇਖ ਤੇ ਔਲੀਆ ਜੇ
ਵਾਰਿਸ ਦਗ਼ੇ ਤੇ ਆਵੇ ਤਾਂ ਸਫ਼ਾਂ ਗਾਲੇ, ਅੱਖੀਂ ਮੀਟ ਬਹੇ ਜਾਪੇ ਔਲੀਆ ਜੇ

੫੮੮

ਹੀਰ ਖੋਹ ਖੇੜੇ ਚਲੇ ਵਾਹੋ ਦਾਹੀ; ਰਾਂਝਾ ਰਿਹਾ ਮੂੰਹ ਕੱਜ ਹੈਰਾਨ ਯਾਰੋ
ਉੱਜੜ ਜਾਏ ਕਿ ਨਿੱਘਰੇ, ਗ਼ਰਕ ਹੋਵੇ, ਵੇਹਲ ਦੇਵਸ ਨਾਂ ਜ਼ਿਮੀਂ ਅਸਮਾਨ ਯਾਰੋ
ਖੇਪ ਮਾਰੀਏ ਖੱਤਰੀ ਸੜੇ ਬੋਹਲ, ਹੁੱਕੇ ਅਮਲੀਆਂ ਦੇ ਰੁੜ੍ਹ ਜਾਣ ਯਾਰੋ
ਡੇਰਾ ਵੇਖ ਕੇ ਮੀਰ ਸ਼ਿਕਾਰ ਰੋਵਣ, ਹੱਥੋਂ ਜਿਨ੍ਹਾਂ ਦਿਉਂ ਬਾਜ਼ ਉੱਡ ਜਾਣ ਯਾਰੋ
ਉਨ੍ਹਾਂ ਹੋਸ਼ ਤੇ ਅਕਲ ਨਾ ਤਾਣ ਰਹਿੰਦਾ, ਸਿਰੀਂ ਜਿਨ੍ਹਾਂ ਦੇ ਪੈਣ ਵਦਾਨ ਯਾਰੋ
ਹੀਰ ਲਾਹ ਕੇ ਘੁੰਡ ਹੈਰਾਨ ਹੋਈ, ਸਤੀ ਚਿੱਖਾ ਦੇ ਵਿੱਚ ਮੈਦਾਨ ਯਾਰੋ
ਤਿੱਖਾ ਦੀਦੜਾ ਵਾਂਗ ਮਹਾਸਤੀ ਦੇ, ਮੱਲ ਖੜੀ ਸੀ ਇਸ਼ਕ ਮੈਦਾਨ ਯਾਰੋ
ਚੁੱਪ, ਸੱਲ ਹੋ, ਬੋਲਣੋਂ ਰਹੀ ਜੱਟੀ, ਬਿਨਾਂ ਰੂਹ ਦੇ ਜਿਵੇਂ ਇਨਸਾਨ ਯਾਰੋ
ਵਿੱਚ ਓਢਣੀ ਸਹਿਮ ਦੇ ਨਾਲ ਜੱਟੀ, ਜਿਵੇਂ ਵਿੱਚ ਕਰਬਾਨ ਕਮਾਨ ਯਾਰੋ
ਵਾਰਿਸਸ਼ਾਹ ਓਵੇਂ ਪਰੇਸ਼ਾਨ ਹੋਏ, ਜਿਵੇਂ ਪੜ੍ਹੇ ਲਾਹੌਲ ਸ਼ੈਤਾਨ ਯਾਰੋ

੫੮੯

ਰਾਂਝਾ ਆਖਦਾ ਜਾਹ ਕੀ ਵੇਖਦੀ ਹੈਂ, ਬੁਰਾ ਮੌਤ ਥੀਂ ਏਹ ਵਿਜੋਗ ਹੈ ਨੀ
ਪਏ ਧਾੜਵੀ ਲੁੱਟ ਲੈ ਚਲੇ ਮੈਨੂੰ, ਏਹ ਦੁੱਖ ਕੀ ਜਾਣਦਾ ਲੋਗ ਹੈ ਨੀ
ਮਿਲੀ ਸੈਦੇ ਨੂੰ ਹੀਰ ਤੇ ਸਵਾਹ ਮੈਨੂੰ, ਤੇਰੇ ਨਾਮ ਦਾ ਅਸਾਂ ਨੂੰ ਤੋਗ ਹੈ ਨੀ
ਬੁੱਕਲ ਲੇਫ ਦੀ ਤੇ ਜੱਫੀ ਵਹੁਟੀਆਂ ਦੀ, ਏਹ ਰੁੱਤ ਸਿਆਲ ਦਾ ਭੋਗ ਹੈ ਨੀ
ਸੌਂਕਣ ਰੰਨ, ਗੁਵਾਂਢ ਕੁਪੱਤਿਆਂ ਦਾ, ਭਲੇ ਮਰਦ ਦੇ ਬਾਬ ਦਾ ਰੋਗ ਹੈ ਨੀ
ਖ਼ੁਸ਼ੀ ਕਤ ਹੋਵਣ ਮਰਦ ਫੁੱਲ ਵਾਂਗੂੰ, ਘਤੀ ਜਿਨ੍ਹਾਂ ਦੇ ਨਿੱਤ ਦਾ ਸੋਗ ਹੈ ਨੀ
ਤਿਨ੍ਹਾਂ ਵਿੱਚ ਜਹਾਨ ਕੀ ਮਜ਼ਾ ਪਾਇਆ, ਗਲੀਂ ਜਿਨ੍ਹਾਂ ਦੇ ਰੇਸ਼ਟਾ ਜ਼ੋਗ ਹੈ ਨੀ
ਜਿਹੜਾ ਬਿਨਾਂ ਖ਼ੁਰਾਕ ਦੇ ਕਰੇ ਕੁਸ਼ਤੀ, ਉਸ ਮਰਦ ਨੂੰ ਜਾਣੀਏ ਫੋਗ ਹੈ ਨੀ
(ਅਸਮਾਨ ਢਹਿ ਪਵੇ ਤਾਂ ਨਹੀਂ ਮਰਦੇ, ਬਾਕੀ ਜਿਨ੍ਹਾਂ ਦੀ ਜੱਗ 'ਤੇ ਚੋਗ ਹੈ ਨੀ)
ਜਦੋਂ ਕਦੋ ਮਹਿਬੂਬ ਨਾ ਛੱਡਣਾ ਏ, ਕਾਲੇ ਨਾਗ ਖ਼ੁਦਾਇ ਦੇ ਜੋਗ ਹੈ ਨੀ
ਕਾਉਂ ਕੂੰਜ ਨੂੰ ਮਿਲੀ ਤੇ ਸ਼ੇਰ ਫਾਹਵੀ, ਵਾਰਿਸਸ਼ਾਹ ਏਹ ਧੁਰੋਂ ਸੰਜੋਗ ਹੈ ਨੀ

੫੯੦

ਬਰ ਵਕਤ ਜੇ ਫ਼ਜ਼ਲ ਦਾ ਮੀਂਹ ਵੁੱਠੇ, ਬੁਰਾ ਕੌਣ ਮਨਾਂਵਦਾ ਵੁੱਠਿਆਂ ਨੂੰ
ਲਬ ਯਾਰ ਦੇ ਆਬਿ ਹਯਾਤ ਬਾਝੋਂ, ਕੌਣ ਜ਼ਿੰਦਗੀ ਬਖ਼ਸ਼ਦਾ ਕੁੱਠਿਆਂ ਨੂੰ
ਦੋਵੇਂ ਆਹ ਫ਼ਿਰਾਕ ਦੀ ਮਾਰ ਲਈਏ, ਕਰਾਮਾਤ ਮਨਾਂਵਦੀ, ਰੁਠਿਆਂ ਨੂੰ
(ਮੀਆਂ ਮਾਰ ਕੇ ਆਹ ਤੇ ਸ਼ਹਿਰ ਸਾੜੋ, ਬਾਦਸ਼ਾਹ ਜਾਣੇ ਅਸਾਂ ਮੁੱਠਿਆਂ ਨੂੰ
ਤੇਰੀ ਮੇਰੀ ਪ੍ਰੀਤ ਗਈ ਲੁੜ੍ਹ ਐਵੇਂ, ਕੌਣ ਮਿਲੈ ਹੈ ਵਾਹਰਾਂ ਛੁੱਟਿਆਂ ਨੂੰ
ਬਾਝ ਸੱਜਣਾਂ ਪੀੜ-ਵੰਡਾਵਿਆਂ ਦੇ, ਨਿੱਤ ਕੌਣ ਮਨਾਂਵਦਾ ਰੁੱਠਿਆਂ ਨੂੰ
ਬਿਨਾਂ ਤਾਲਿਆਂ ਨੇਕ ਦੇ ਕੌਣ ਮੋੜੇ, ਵਾਰਿਸਸ਼ਾਹ ਦਿਆਂ ਦਿਹਾਂ ਅਪੁੱਠਿਆਂ ਨੂੰ)

੫੯੧

(ਹੀਰ ਨਾਲ ਫ਼ਿਰਾਕ ਦੇ ਆਹ ਮਾਰੀ, ਰੱਬਾ ਵੇਖ ਅਸਾਡੀਆਂ ਭਖਣ ਭਾਹੀਂ
ਅੱਗੇ ਅੱਗ, ਪਿੱਛੇ ਸੱਪ, ਸ਼ੀਂਹ ਪਾਸੀਂ, ਸਾਡੀ ਵਾਹ ਨਾ ਚੱਲਦੀ ਚੌਹੀਂ ਰਾਹੀਂ
ਇਕੋ ਮੇਲ ਰੰਝੇਟੜਾ, ਉਮਰ ਜਾਲਾਂ, ਇਕੋ ਦੋਹਾਂ ਦੀ ਉਮਰ ਦੀ ਅਲਖ ਲਾਹੀਂ
ਵਾਰਿਸ ਕਹਿਰ ਕੀਤਾ ਦੇਸ ਵਾਲਿਆਂ ਨੇ, ਏਸ ਸ਼ਹਿਰ ਨੂੰ ਕਾਦਰਾ ਅੱਗ ਲਾਈਂ

---

੫੯੨

ਰੱਬਾ ਉਹ ਪਾਈਂ ਕਹਿਰ ਸ਼ਹਿਰ ਉੱਤੇ ਜਿਹੜਾ ਘੱਤ ਫ਼ਰਊਨ ਡੁਬਾਇਆ ਈ
ਜਿਹੜਾ ਨਾਜ਼ਿਲ ਸੀ ਹੋਇਆ ਜ਼ਕਰੀਏ ਤੇ, ਉਹਨੂੰ ਘੱਤ ਸ਼ਰੀਂਹ ਚਿਰਵਾਇਆ ਈ
ਜਿਹੜਾ ਪਾਇਕੇ ਕਹਿਰ ਤੇ ਨਾਲ ਗੁੱਸੇ, ਵਿੱਚ ਅੱਗ ਖ਼ਲੀਲ ਪਵਾਇਆ ਈ
ਜਿਹੜਾ ਪਾਇਕੇ ਕਹਿਰ ਤੇ ਸੱਟ ਤਖ਼ਤੋਂ, ਸੁਲੇਮਾਨ ਨੂੰ ਭੱਠ ਝੁਕਾਇਆ ਈ

ਜਿਹੜਾ ਕਹਿਰ ਦਾ ਯੂਨਸ 'ਤੇ ਪਿਆ ਬੱਦਲ, ਉਹਨੂੰ ਡੰਬਰੀ ਥੋਂ ਨਿਗਲਾਇਆ ਈ
ਜਿਹੜੇ ਕਹਿਰ ਤੇ ਗ਼ਜ਼ਬ ਦੀ ਪਕੜ ਕਾਤੀ, ਇਸਮਾਈਲ ਨੂੰ ਜ਼ਿਬ੍ਹਾ ਕਰਾਇਆ ਈ
ਜਿਹੜਾ ਘੱਤਿਉ ਗ਼ਜ਼ਬ ਤੇ ਵੈਰ ਗ਼ੁੱਸਾ, ਯੂਸਫ਼ ਖੂਹ ਵਿਚ ਬੰਦ ਕਰਵਾਇਆ ਈ
ਜਿਹੜੇ ਕਹਿਰ ਦੇ ਨਾਲ ਫੜ ਸ਼ਾਹ-ਮਰਦਾਂ, ਇਕਸ ਨਫ਼ਰ ਥੀਂ ਕਤਲ ਕਰਵਾਇਆ ਈ
ਜਿਹੜੇ ਕਹਿਰ ਦੇ ਨਾਲ ਯਜ਼ੀਦੀਆਂ ਥੋਂ, ਇਮਾਮ ਹੁਸੈਨ ਨੂੰ ਚਾਇ ਕੁਹਾਇਆ ਈ
ਕੱਕੀ ਫੋਹੜੀ ਤੇਜ਼ ਜ਼ਬਾਨ ਕੋਲੋਂ, ਹਸਨ ਜ਼ਹਿਰ ਦੇ ਨਾਲ ਮਰਵਾਇਆ ਈ
ਓਹਾ ਕਹਿਰ ਘੱਤੀਂ ਏਸ ਦੇਸ ਦੇ ਸਿਰ, ਵਾਰਿਸ ਐਤਨਿਆਂ ਦੇ ਸਿਰ ਆਇਆ ਈ

੫੯੩

ਰਾਂਝੇ ਹੱਥ ਉਠਾਇ ਦੁਆ ਮੰਗੀ, ਤੇਰਾ ਨਾਮ ਕਹਾਰ ਜੱਬਾਰ ਸਾਈਂ
ਤੂੰ ਤਾਂ ਆਪਣੇ ਨਾਉਂ ਦੇ ਨਿਆਉਂ ਪਿੱਛੇ, ਏਸ ਦੇਸ 'ਤੇ ਗੈਬ ਦਾ ਗ਼ਜ਼ਬ ਪਾਈਂ
ਸਾਰਾ ਸ਼ਹਿਰ ਉਜਾੜ ਕੇ ਸਾੜ ਸੁੱਟੀਂ, ਕਿਵੇਂ ਮੁਝ ਗਰੀਬ ਥ ਦਾਦ ਪਾਈਂ
ਸਾਡੀ ਸ਼ਰਮ ਰਹੇ ਕਰਾਮਾਤ ਜਾਗੇ, ਬੰਨੇ ਬੇੜੀਆਂ ਸਾਡੀਆਂ ਚਾਇ ਲਾਈਂ
ਵਾਰਿਸਸ਼ਾਹ ਪੀਰਾ ! ਸੁਣੀਂ ਕੂਕ ਸਾਡੀ, ਅੱਜ ਰਾਜੇ ਦੇ ਸ਼ਹਿਰ ਨੂੰ ਅੱਗ ਲਾਈਂ

੫੯੪

ਜਿਵੇਂ ਇੰਦਰ 'ਤੇ ਕਹਿਰ ਦੀ ਨਜ਼ਰ ਕਰ ਕੇ, ਮਹਿਖਾਸਰੋਂ ਪੁਰੀ ਲੁਟਵਾਇਆ ਈ
ਸੁਰਗਾਪੁਰੀ, ਅਮਰਾਪੁਰੀ, ਇੰਦ ਪੁਰਿਆਂ, ਦੇਵਪੁਰੀ ਮੁਖ ਆਸਣ ਲਾਇਆ ਈ
ਕਹਿਰ ਕਰੀਂ ਜਿਉਂ ਰੁੱਦਰਕਾ ਕੋਹ ਮਾਰੀ, ਰੁੰਡ ਮੁੰਡ ਮੁਖਾਉਤੇ ਧਾਇਆ ਈ
ਰਕਤ ਬੀਜ ਮਹਿਖਾਸਰੋਂ ਲਾਇ ਸੱਭੇ, ਪਰਚੰਡ ਕਰ ਪਲਕ ਵਿੱਚ ਆਇਆ ਈ
ਓਹਾ ਕਰੋਪ ਕਰ ਜਿਹੜਾ ਪਿਆ ਜੋਗੀ, ਬਿਸਵਾ ਮਿੱਤਰੋ ਖੇਲ ਕਰਵਾਇਆ ਈ
ਓਹ ਕਰੋਧ ਕਰ ਜਿਹੜਾ ਪਾਇ ਰਾਵਣ, ਰਾਮ ਚੰਦ੍ਰ ਥੋਂ ਲੰਕ ਲੁਟਵਾਇਆ ਈ
ਓਹ ਕਰੋਪ ਕਰ ਜਿਹੜਾ ਪਾਡਵਾਂ 'ਤੇ, ਚਿੱਖਾਬੂਹ ਦੇ ਵਿੱਚ ਕਰਵਾਇਆ ਈ
ਦਰੋਣੇਚਾਰ ਜਿਉਂ ਲਾਇਕੇ ਭੀਮ ਭੀਖਮ, ਜਿਹੜਾ ਕੈਰਵਾਂ ਦੇ ਗਲ ਪਾਇਆ ਈ
ਕਹਿਰ ਪਾਈਂ ਜੋ ਘੱਤ ਹਰਨਾਖਸ਼ ਤੇ, ਨਾਲ ਨਖਾਂ ਦੇ ਢਿਡ ਪੜਵਾਇਆ ਈ
ਘੱਤ ਕਰੋਪ ਜੋ ਪਾਇ ਕੇ ਕੰਸ ਰਾਜੇ, ਬੋਦਾ ਕਾਹਨ ਥੋਂ ਚਾਇ ਪੁਟਾਇਆ ਈ
ਘੱਤ ਕਰੋਪ ਜੋ ਪਾਇ ਕੁਲਖੇਤਰੇ ਨੂੰ, ਕਈ ਖੂਹਣੀ ਸੈਨਾ ਗਲਵਾਇਆ ਈ
ਘੱਤ ਕਰੋਪ ਜੋ ਦਰੋਪਤੀ ਨਾਲ ਹੋਈ, ਪੱਤ ਨਾਲ ਫਿਰ ਅੰਤ ਬਚਾਇਆ ਈ
ਘੱਤ ਰਰੋਪ ਜੋ ਰਾਮ ਨਲ, ਨੀਲ, ਲੱਛਮਣ, ਕੁੰਭਕਰਣ ਦੇ ਬਾਬ ਬਣਾਇਆ ਈ
ਘੱਤ ਕਰੋਪ ਜੋ ਬਾਲੀ ਤੇ ਰਾਮ ਕੀਤਾ, ਅਤੇ ਤਾੜਕਾ ਪਕੜ ਚਿਰਵਾਇਆ ਈ
ਘੱਤ ਕਰੋਪ ਜੋ ਸਭਾ ਮਾਰੀਚ ਮਾਰੇ, ਮਹਾਂਦੇਵ ਦਾ ਕੁੰਡ ਭਨਵਾਇਆ ਈ
ਘੱਤ ਕਰੋਪ ਜਿਹੜਾ ਸਿਰਏਨਿਆਂ ਦੇ, ਜੁਗਾ ਜੁੱਗ ਹੀ ਧੁੰਮ ਕਰਾਇਆ ਈ

ਉਸ ਦਾ ਆਖਿਆ ਰੱਬ ਮਨਜ਼ੂਰ ਕੀਤਾ, ਤੁਰਤ ਸ਼ਹਿਰ ਨੂੰ ਅੱਗ ਲਗਾਇਆ ਈ
ਵਾਰਿਸਸ਼ਾਹ ਮੀਆਂ ਵਾਂਗ ਸ਼ਹਿਰ ਲੰਕਾ, ਚਾਰੋ ਤਰਫ ਹੀ ਫੂਕ ਮਚਾਇਆ ਈ

ਪ੯ਪ

ਲੱਗੀ ਅੱਗ ਚੌਤਰਫ ਜਾਂ ਸ਼ਹਿਰ ਸਾਰੇ, ਕੀਤਾ ਸਾਫ਼ ਸਭ ਝੁੱਗੀਆਂ ਝਾਹੀਆਂ ਨੂੰ
ਸਾਰੇ ਦੇਸ ਵਿੱਚ ਧੁੰਮ ਤੇ ਸ਼ੋਰ ਹੋਇਆ, ਖ਼ਬਰਾਂ ਪਹੁਤੀਆਂ ਪਾਂਧੀਆਂ ਰਾਹੀਆਂ ਨੂੰ
ਲੋਕਾਂ ਆਖਿਆ ਫ਼ਕਰ ਬਦ-ਦੁਆਂ ਦਿੱਤੀ ਰਾਜੇ ਭੇਜਿਆ ਤੁਰਤ ਸਿਪਾਹੀਆਂ ਨੂੰ
ਪਕੜ ਖੇੜਿਆਂ ਨੂੰ ਕਰੋ ਆਣ ਹਾਜ਼ਰ, ਨਹੀਂ ਜਾਣਦੇ ਜ਼ਬਤ ਬਾਦਸ਼ਾਹੀਆਂ ਨੂੰ
ਜਾਇ ਘੇਰ ਆਂਦਾ ਚਲੋ ਹੋਵੋ ਹਾਜ਼ਰ, ਖੇੜੇ ਵੇਖ ਲੈ ਫੜੇ ਨੇ ਗਾਹੀਆਂ ਨੂੰ
ਵਾਰਿਸ ਸੋਮ ਸਲਾਤ ਦੀ ਛੁਰੀ ਕੱਪੇ, ਏਹਨਾਂ ਦੀਨ ਈਮਾਨ ਦੀਆਂ ਫਾਹੀਆਂ ਨੂੰ

ਪ੯੬

ਹੀਰ ਖੋਹ ਕੇ ਰਾਂਝੇ ਦੇ ਹੱਥ ਦਿੱਤੀ, ਕਰੀਂ ਜੋਗੀਆ ਖੈਰ ਦੁਆਇ ਮੀਆਂ
ਰਾਂਝੇ ਹੱਥ ਉਠਾਇਕੇ ਦੁਆਇ ਦਿੱਤੀ, ਤੂੰ ਹੈਂ ਜਲ ਜਲਾਲ ਖ਼ੁਦਾਇ ਮੀਆਂ
ਤੇਰੇ ਹੁਕਮ ਤੇ ਮੁਲਕ ਵਿੱਚ ਖੈਰ ਹੋਵੇ, ਤੇਰੀ ਦੂਰ ਹੋਵੇ ਕੁਲ ਬਲਾਇ ਮੀਆਂ
ਅੰਨ ਧਨ ਤੇ ਲੱਛਮੀ, ਹੁਕਮ, ਦੌਲਤ, ਨਿੱਤ ਹੋਵਣੀ ਦੂਣ ਸਵਾਇ ਮੀਆਂ
ਘੋੜੇ, ਊਠ, ਹਾਥੀ, ਦਮ, ਤੋਪਖਾਨਾ, ਹਿੰਦ ਸਿੰਧ ਤੇ ਹੁਕਮ ਚਲਾਇ ਮੀਆਂ
ਵਾਰਿਸਸ਼ਾਹ ਰੱਬ ਨਾਲ ਹਯਾਉ ਰੱਖੇ, ਮੀਟੀ ਮੁੱਠ ਹੀ ਦੇਇ ਲੰਘਾਇ ਮੀਆਂ

ਪ੯੭

ਲੈ ਕੇ ਚੱਲਿਆ ਆਪਣੇ ਦੇਸ ਤਾਈਂ, ਚਲ ਨੱਢੀਏ ਰੱਬ-ਦਿਵਾਈਏਂ ਨੀ
ਚੁਧਰਾਣੀਏਂ ਤਖ਼ਤ-ਹਜ਼ਾਰੇ ਦੀਏ, ਪੰਜਾਂ ਪੀਰਾਂ ਨੇ ਆਨਿ ਫਹਾਈਏਂ ਨੀ
ਕੱਢ ਖੇੜਿਆਂ ਥੋਂ ਰੱਬ ਦਿੱਤੀਏਂ ਤੂੰ, ਅਤੇ ਮੁਲਕ ਪਹਾੜ ਪਹੁੰਚਾਈਏਂ ਨੀ
ਹੀਰ ਆਖਿਆ ਇਵੇਂ ਜੇ ਜਾਇ ਵੜਸਾਂ, ਰੰਨਾ ਆਖਸਣ, ਉਧਲੇ ਆਈਏਂ ਨੀ
ਪੇਈਏਂ ਸਾਹੁਰੜੇ ਡੋਬ ਕੇ ਗਾਲਿਉ ਨੀ, ਖੋਹ ਕੌਣ ਨਵਾਲੀਆਂ ਆਈਏਂ ਨੀ
ਲਾਵਾਂ ਫੇਰਿਆਂ ਅਕਦ ਨਿਕਾਹ ਬਾਝੋਂ, ਐਵੇਂ ਬੋਦਲੀ ਹੋਇ ਕੇ ਆਈਏਂ ਨੀ
ਘੱਤ ਜਾਦੂੜਾ ਦੇਉ ਨੇ ਪਰੀ ਠੱਗੀ, ਹੂਰ ਆਦਮੀ ਦੇ ਹੱਥ ਆਈਏਂ ਨੀ
ਵਾਰਿਸਸ਼ਾਹ ਨੇ ਪ੍ਰੇਮ ਦੀ ਜੜ੍ਹੀ ਘੱਤੀ, ਮਸਤਾਨੜੀ ਚਾਇ ਕਰਾਈਏਂ ਨੀ

ਪ੯੮

ਰਾਹੋ ਰਾਹ ਜਾਂ ਸਿਆਲਾਂ ਦੀ ਜੂਹ ਆਈ, ਹੀਰ ਆਖਿਆ ਵੇਖ ਲੈ ਜੂਹ ਮੀਆਂ
ਜਿੱਥੋਂ ਗਈ ਸਾਂ ਖੇਡਦੀ, ਚੋਜ ਕਰਦੀ, ਤਕਦੀਰ ਲਾਹੇ ਵਿੱਚ ਖੂਹ ਮੀਆਂ
ਜਦੋਂ ਜੰਞ ਆਈ ਘਰ ਖੇੜਿਆਂ ਦੀ, ਤੂਫ਼ਾਨ ਆਇਆ ਸਿਰ ਨੂਹ ਮੀਆਂ
ਏਹ ਬਾਉਂ ਜਿੱਥੇ ਕੈਦੋ ਫਾਟਿਆ ਸੀ, ਵਾਰਿਸ ਸੇਹਲੀਆਂ ਲਾਹ ਧਰੂਹ ਮੀਆਂ

੫੯੯

ਮਾਹੀਆਂ ਆਖਿਆ ਜਾਇ ਕੇ ਵਿੱਚ ਸਿਆਲਾਂ, ਨੱਢੀ ਹੀਰ ਨੂੰ ਚਾਕ ਲੈ ਆਇਆ ਜੇ
ਦਾੜ੍ਹੀ ਖੇੜਿਆਂ ਦੀ ਸੱਭੋ ਮੁੰਨ ਸੁੱਟੀ, ਪਾਣੀ ਉਸ ਨੇ ਮੂਲ ਨਾ ਲਾਇਆ ਜੇ
ਸਿਆਲਾਂ ਆਖਿਆ ਪਰਾਂ ਨਾ ਜਾਣ ਕਿਤੇ, ਜਾ ਕੇ ਨੱਢੜੀ ਨੂੰ ਘਰੀਂ ਲਿਆਇਆ ਜੇ
ਆਖੋ ਰਾਂਝੇ ਨੂੰ ਜੰਞ ਬਣਾਇ ਲਿਆਵੇ, ਬੰਨ੍ਹ ਸੇਹਰੇ ਡੋਲੜੀ ਪਾਇਆ ਜੇ
ਜੋ ਕੁਝ ਹੈ ਨਸੀਬ ਸੋ ਦਾਜ ਦਾਮਨ, ਸਾਥੋਂ ਤੁਸੀਂ ਭਾ ਚਾਇ ਲੈ ਜਾਇਆ ਜੇ
ਏਧਰ ਹੀਰ ਤੇ ਰਾਂਝੇ ਨੂੰ ਲੈ ਚੱਲੇ, ਓਧਰ ਖੇੜਿਆਂ ਦਾ ਨਾਈ ਆਇਆ ਜੇ
ਸਿਆਲਾਂ ਆਖਿਆ ਖੇੜਿਆ ਨਾਲ ਸਾਡੇ, ਕੋਈ ਖ਼ੈਰ ਦਾ ਬੀਜ ਨਾ ਪਾਇਆ ਜੇ
ਹੀਰ ਵਿਆਹ ਦਿੱਤੀ, ਮੋਈ, ਗਈ ਸਾਥੋਂ, ਮੂੰਹ ਧੀਊ ਦਾ ਨਾ ਵਿਖਾਇਆ ਜੇ
ਸੜੀ ਤੁਸਾਂ ਥੋਂ ਉਹ ਕਿਸੇ ਖੂਹ ਡੁੱਬੀ, ਕੇਹਾ ਦੇਸ 'ਤੇ ਪੁੱਛਣਾ ਲਾਇਆ ਜੇ
ਸਾਡੀ ਧੀਉ ਦਾ ਖੋਜ ਮੁਕਾਇਉ ਜੇ, ਕੇਹਾ ਅਸਾਂ ਤੋਂ ਸਾਕ ਦਿਵਾਇਆ ਜੇ
ਓਵੇਂ ਮੋੜ ਕੇ ਨਾਈ ਨੂੰ ਟੋਰ ਦਿੱਤਾ, ਮੁੜ ਫੇਰ ਨਾ ਅਸਾਂ ਵਲ ਆਇਆ ਜੇ
ਵਾਰਿਸ ਤੁਸਾਂ ਥੋਂ ਏਹ ਉਮੀਦ ਆਹੀ, ਡੰਡੇ ਸੁਥਰਿਆਂ ਵਾਂਗ ਵਜਾਇਆ ਜੇ

੬੦੦

ਭਾਈਆਂ ਜਾਇ ਕੇ ਹੀਰ ਨੂੰ ਘਰੀਂ ਆਂਦਾ, ਰਾਂਝਾ ਨਾਲ ਹੀ ਘਰੀਂ ਮੰਗਾਇਉ ਨੇ
ਲਾਹ ਮੁੰਦਰਾਂ ਜਟਾਂ ਮੁਨਾਇ ਸੁੱਟੀਆਂ, ਸਿਰ ਸੋਹਣੀ ਪੱਗ ਬੰਨ੍ਹਾਇਉ ਨੇ
ਘੱਤ ਘਿਨ ਕੇ ਖੰਡ ਤੇ ਦੁੱਧ ਚਾਵਲ, ਅੱਗੇ ਰਖ ਕੇ ਪਲੰਘ ਬਹਾਇਉ ਨੇ
ਜਾਹ, ਭਾਈਆਂ ਦੀ ਜੰਞ ਤੂੰ ਜੋੜ ਲਿਆਵੀਂ, ਅੰਦਰ ਵਾੜ ਕੇ ਬਹੁਤ ਸਮਝਾਇਉ ਨੇ
ਯਾਕੂਬ ਦੇ ਪਿਆਰੜੇ ਪੁੱਤ ਵਾਂਗੂੰ, ਕੱਢ ਖੂਹ ਥੀਂ ਤਖਤ ਬਹਾਇਉ ਨੇ
ਨਾਲ ਦੇਇ ਲਾਗੀ, ਖੁਸ਼ੀ ਹੋਇ ਸੱਭਨਾਂ, ਤਰਫ਼ ਘਰਾਂ ਦੇ ਉਹ ਭਜਾਇਉ ਨੇ
ਭਾਈਚਾਰੇ ਨੂੰ ਮੇਲ ਬਹਾਇਉ ਨੇ, ਸੱਭਾ ਹਾਲ ਅਹਿਵਾਲ ਸਣਾਇਉ ਨੇ
ਵੇਖੋ ਦਗ਼ੇ ਦੇ ਪੈਵੰਦ ਲਾਇਉ ਨੇ, ਧੀਉ ਮਾਰਨ ਦਾ ਮਤਾ ਪਕਾਇਉ ਨੇ
ਵਾਰਿਸਸ਼ਾਹ ਏਹ ਕੁਦਰਤਾਂ ਰੱਬ ਦੀਆਂ ਨੇ, ਵੇਖੋ ਨਵਾਂ ਪਖੰਡ ਜਗਾਇਉ ਨੇ

੬੦੧

ਰਾਂਝੇ ਜਾਇ ਕੇ ਘਰੀਂ ਅਰਾਮ ਕੀਤਾ, ਗੰਢ ਫੇਰੀਆ ਸੂ ਵਿਚ ਭਾਈਆਂ ਦੇ
ਸਾਰਾ ਕੋੜਮਾ ਆਇ ਕੇ ਗਿਰਦ ਹੋਇਆ, ਬੈਠਾ ਪੈਂਚ ਹੋ ਵਿੱਚ ਭਰਜਾਈਆਂ ਦੇ
ਚਲੋ ਭਾਈਓ ਵਿਆਹ ਸਿਆਲ ਲਿਆਈਏ, ਹੀਰ ਲਈ ਜੇ ਨਾਲ ਦੁਆਈਆਂ ਦੇ
ਜੰਜ ਜੋੜ ਕੇ ਰਾਂਝੇ ਨੇ ਤਿਆਰ ਕੀਤੀ, ਤੰਗ ਚਾਇ ਥੱਧੇ ਮਗਰ ਨਾਈਆਂ ਦੇ
ਵਾਜੇ ਦੱਖਣੀ ਧ੍ਰੂਗਾਂ ਦੇ ਨਾਲ ਵੱਜਣ, ਲੱਗੇ ਰੰਗ ਛੁੱਟਣ ਸਰਨਾਈਆਂ ਦੇ
ਵਾਰਿਸਸ਼ਾਹ ਵਿਸਾਹ ਕੀ ਜੀਵਣੇ ਦਾ, ਬੰਦਾ ਬੱਕਰਾ ਦਸਤ ਕਸਾਈਆਂ ਦੇ

੬੦੨

ਸਿਆਲਾਂ ਬੈਠ ਕੇ ਸੱਥ ਵਿਚਾਰ ਕੀਤੀ, ਭਲੇ ਆਦਮੀ ਗੈਰਤਾਂ ਪਾਲਦੇ ਨੀ
ਯਾਰੋ ਗੱਲ ਮਸ਼ਹੂਰ ਜਹਾਨ ਉਤੇ, ਸਾਨੂੰ ਮੇਹਣੇ ਹੀਰ ਸਿਆਲ ਦੇ ਨੀ
ਪੱਤ ਰਹੇਗੀ ਨਹੀਂ ਜੇ ਟੋਰ ਦਿੱਤੀ, ਨੱਢੀ ਨਾਲ ਮੁੰਡੇ ਮਹੀਂਵਾਲ ਦੇ ਨੀ
ਫੱਟ ਜੀਭ ਦੇ, ਕਾਲਖ ਬੇਟੀਆਂ ਦੀ, ਐਬ ਜਵਾਨੀ ਦੇ ਮੇਹਣੇ ਗਾਲ੍ਹ ਦੇ ਨੀ
ਜਿੱਥੇ ਖਾਂਵਦੇ, ਤਿਥੋਂ ਦਾ ਬੁਰਾ ਮੰਗਣ, ਦਗਾ ਕਰਨ ਉਹ ਮਹਿਰਮ ਜੋ ਹਾਲ ਦੇ ਨੀ
ਕਬਰ ਵਿੱਚ ਦਊਸ ਖ਼ਨਜ਼ੀਰ ਹੋਸਣ, ਉਹ ਲਾਡ ਸਭ ਕਰਨ ਜੋ ਮਾਲ ਦੇ ਨੀ
ਔਰਤ ਆਪ ਦੀ ਕੋਲ ਜੇ ਗੈਰ ਵੇਖੇ ਗੈਰਤ ਕਰੇ ਨਾ ਓਸ ਦੇ ਹਾਲ ਦੇ ਨੀ
ਮੂੰਹ ਤਿਨ੍ਹਾਂ ਦਾ ਵੇਖਣਾ ਖੂਕ ਵਾਗੂੰ, ਕਤਲ ਕਰੋ ਰਫ਼ੀਕ ਜੇ ਨਾਲ ਦੇ ਨੀ
ਸੱਯਦ ਸ਼ੇਖ ਨੂੰ ਪੀਰ ਨਾ ਜਾਣਨਾ ਹੀ, ਅਮਲ ਕਰਨ ਜੋ ਉਹ ਚੰਡਾਲ ਦੇ ਨੀ
ਹੋਏ ਚੂਹੜਾ ਤੁਰਕ ਹਰਾਮ ਖਾਵੇ, ਮੁਸਲਮਾਨ ਸੱਭ ਉਸ ਦੇ ਨਾਲ ਦੇ ਨੀ
ਦੌਲਤਮੰਦ ਦਊਸ ਦੀ ਤਰਕ ਸੁਹਬਤ, ਮਗਰ ਲੱਗੀਏ ਨੇਕ ਕੰਗਾਲ ਦੇ ਨੀ
ਕੋਈ ਕਚਕੜਾ ਲਾਲ ਨਾ ਹੋਇ ਜਾਂਦਾ, ਜੇ ਪਰੋਈਏ ਨਾਲ ਉਹ ਲਾਲ ਦੇ ਨੀ
(ਜ਼ਹਿਰ ਦੇ ਕੇ ਮਾਰੀਏ ਨੱਢੜੀ ਨੂੰ, ਗੁਨਾਹਗਾਰ ਹੋ ਜਲ ਜਲਾਲ ਦੇ ਨੀ)
ਮਾਰ ਸੁੱਟਿਆ ਹੀਰ ਨੂੰ ਮਾਪਿਆਂ ਨੇ, ਏਹ ਪੇਖਣੇ ਉਹਦੇ ਖਿਆਲ ਦੇ ਨੀ
ਬਦ-ਅਮਲੀਆਂ ਜਿਨ੍ਹਾਂ ਥੋਂ ਕਰਨ ਚੋਰੀ, ਮਹਿਰਮ ਹਾਲ ਤੇਰੇ ਵਾਲ ਵਾਲ ਦੇ ਨੀ
ਸਾਨੂੰ ਜੰਨਤੀਂ ਸਥ ਰਲਾਵਣਾ ਹੀ, ਅਸਾਂ ਆਸਰੇ ਫ਼ਜ਼ਲ ਕਮਾਲ ਦੇ ਨੀ
ਜਿਹੜੇ ਦੋਜ਼ਖ਼ਾਂ ਬੰਨ੍ਹ ਕੇ ਟੋਰੀਅਨਗੇ, ਵਾਰਿਸਸ਼ਾਹ ਫ਼ਕੀਰ ਦੇ ਨਾਲ ਦੇ ਨੀ

੬੦੩

ਹੀਰ ਜਾਨ-ਬਹੱਕ ਤਸਲੀਮ ਹੋਈ, ਸਿਆਲਾਂ ਦਫ਼ਨਾ ਕੇ ਖਤ ਲਿਖਵਾਇਆ ਈ
ਵਲੀ ਗੌਸ਼ ਤੇ ਕੁਤਬ ਸੱਬ ਖ਼ਤਮ ਹੋਏ, ਮੌਤ ਸੱਚ ਹੈ ਰੱਬ ਫੁਰਮਾਇਆ ਈ
ਅਸਾਂ ਸਬਰ ਕੀਤਾ, ਤੁਸਾ ਸਬਰ ਕਰਨਾ, ਏਹ ਧੁਰੋਂ ਹੀ ਹੁੰਦੜਾ ਆਇਆ ਈ
'ਕੁਲ' ਸ਼ੈਅਨ ਹਾਲਿਕੁਲਵਜਾ ਹੋਈ, ਹੁਕਮ ਵਿੱਚ ਕੁਰਾਨ ਦੇ ਆਇਆ ਈ
ਅਸਾਂ ਹੋਰ ਉਮੀਦ ਸੀ, ਹੋਰ ਹੋਈ, ਖ਼ਾਲੀ ਜਾਏ ਉਮੀਦ ਫ਼ਰਮਾਇਆ ਈ
ਰਜ਼ਾ ਕਤਈ ਨਾ ਟਲੇਗੀ ਕਿਸੇ ਉੱਤੋਂ, ਲਿਖ ਆਦਮੀ ਤੁਰਤ ਭਜਾਇਆ ਈ
ਡੇਰਾ ਪੁੱਛ ਕੇ ਰਾਂਝੇ ਦਾ ਜਾਇ ਵੜਿਆ, ਖ਼ਤ ਹੋਇ ਕੇ ਹੱਥ ਫੜਾਇਆ ਈ
ਏਹ ਰੋਵਣਾ ਖ਼ਬਰ ਕੀ ਲਿਆਇਆ ਏ, ਮੂੰਹ ਕਾਸ ਨੂੰ ਬੁਰਾ ਬਣਾਇਆ ਈ
ਮਜ਼ੂਲ ਹੋਇਉਂ ਤਖਤ ਜ਼ਿੰਦਗੀ ਤੋਂ, ਫ਼ਰਮਾਨ ਤਗ਼ੱਈਅਰ ਦਾ ਆਇਆ ਈ
'ਮੇਰੇ ਮਾਲ ਨੂੰ ਖ਼ੈਰ ਹੈ ਕਾਸਦਾ ਵੋ, ਆਖ ਕਾਸ ਨੂੰ ਡੁਸਕਣਾ ਲਾਇਆ ਈ
ਤੇਰੇ ਮਾਲ ਨੂੰ ਧਾੜਵੀ ਉਹ ਪਇਆ, ਜਿਸ ਤੋਂ ਕਿਸੇ ਨਾ ਮਾਲ ਛੁਡਾਇਆ ਈ
ਹੀਰ ਮੋਈ ਨੂੰ ਅੱਠਵਾਂ ਪਹਿਰ ਹੋਇਆ, ਮੈਨੂੰ ਸਿਆਲਾ ਨੇ ਅੱਜ ਭਿਜਵਾਇਆ ਈ
ਵਾਰਿਸਸ਼ਾਹ ਮੀਆਂ ਗੱਲ ਠੀਕ ਜਾਣੀਂ, ਤੈਥੇ ਕੂਚ ਦਾ ਆਦਮੀ ਆਇਆ ਈ

੬੦੪

ਰਾਂਝੇ ਵਾਂਗ ਫਰਹਾਦ ਦੇ ਆਹ ਕੱਢੀ, ਜਾਨ ਗਈ ਸੂ ਹੋਇ ਹਵਾਇ ਮੀਆਂ
ਦੋਵੇਂ ਦਾਰ-ਫਨ੍ਹਾ ਥੀਂ ਗਏ ਸਾਬਤ, ਜਾਇ ਭਰੀ ਨੇ ਦਾਰ ਬਕਾਇ ਮੀਆਂ
ਦੋਵੇਂ ਰਾਹ ਮਜਾਜ਼ੀ ਦੇ ਗਏ ਸਾਬਤ, ਨਾਲ ਸਿਦਕ ਦੇ ਗਏ ਵਿਹਾਇ ਮੀਆਂ
ਵਾਰਿਸਸ਼ਾਹ ਇਸ ਖ਼ਵਾਬ ਸਰਾਇ ਅੰਦਰ, ਗਏ ਵਾਜੜੇ ਖ਼ੂਬ ਵਜਾਇ ਮੀਆਂ

੬੦੫

ਕਈ ਬੋਲ ਗਏ ਸ਼ਾਖ ਉਮਰ ਦੀ 'ਤੇ, ਇਥੇ ਆਲ੍ਹਣਾ ਕਿਸੇ ਨਾ ਪਾਇਆ ਈ
ਕਈ ਹੁਕਮ ਤੇ ਜ਼ੁਲਮ ਕਮਾਇ ਚੱਲੇ, ਨਾਲ ਕਿਸੇ ਨਾ ਸਾਥ ਲਦਾਇਆ ਈ
ਵੱਡੀ ਉਮਰ ਔਲਾਦ ਪਰਵਾਰ ਵਾਲਾ, ਜਿਸ ਨੂਹ ਤੂਫਾਨ ਮੰਗਾਇਆ ਈ
ਏਹ ਰੂਹ ਕਲਬੂਤ ਦਾ ਜ਼ਿਕਰ ਸਾਰਾ, ਨਾਲ ਅਕਲ ਦੇ ਮੇਲ ਮਿਲਾਇਆ ਈ
ਅੱਗੇ ਹੀਰ ਨਾ ਕਿਸੇ ਨੇ ਕਹੀ ਦੱਸੀ, ਸ਼ਿਅਰ ਬਹੁਤ ਮਰਗੂਬ ਬਣਾਇਆ ਈ
ਵਾਰਿਸਸ਼ਾਹ ਮੀਆ ਲੋਕਾਂ ਸਿਆਣਿਆਂ ਨੂੰ, ਕਿੱਸਾ ਜੋੜ ਹੁਸ਼ਿਆਰ ਸੁਣਾਇਆ ਈ

੬੦੬

ਸੰਨ ਯਾਰਾਂ ਸੈ ਅੱਠੀਆ ਨਬੀ ਹਿਜਰਤ, ਲੰਮੇ ਦੇਸ ਦੇ ਵਿੱਚ ਤਿਆਰ ਹੋਈ
ਅਠਾਰਾਂ ਸੈ ਤੇਈਸੀਆਂ ਸੰਮਤਾਂ ਦਾ, ਰਾਜੇ ਬਿਕਰਮਾਜੀਤ ਦੇ ਸਾਰ ਹੋਈ
ਜਦੋਂ ਦੇਸ ਤੇ ਜੱਟ ਸਰਦਾਰ ਹੋਏ, ਘਰੋ ਘਰੀ ਜਾਂ ਨਵੀਂ ਸਰਕਾਰ ਹੋਈ
ਅਸ਼ਰਾਫ਼, ਖ਼ਰਾਬ, ਕਮੀਨ ਤਾਜ਼ੀ, ਜਿਮੀਂਦਾਰ ਨੂੰ ਵੱਡੀ ਬਹਾਰ ਹੋਈ
ਚੋਰ, ਚੌਧਰੀ, ਯਾਰ ਨੇ ਪਾਕ ਦਾਮਨ, ਭੂਤ ਮੰਡਲੀ ਇੱਕ ਥੀਂ ਚਾਰ ਹੋਈ
ਵਾਰਿਸਸ਼ਾਹ ਜਿਨ੍ਹਾਂ ਕਿਹਾ ਪਾਕ ਕਮਲਾ, ਬੇੜੀ ਤਿੰਨ੍ਹਾਂ ਆਕਬਤ ਪਾਰ ਹੋਈ

੬੦੭

ਖਰਲ ਹਾਂਸ ਦਾ ਸ਼ਹਿਰ ਮਸ਼ਹੂਰ ਮਲਕਾ, ਜਿੱਥੇ ਸ਼ਿਅਰ ਕੀਤਾ ਯਾਰਾਂ ਵਾਸਤੇ ਮੈਂ
ਪਰਖ ਸ਼ਿਆਰ ਦੀ ਆਪ ਕਰ ਲੈਣ ਸ਼ਾਇਰ, ਘੋੜਾ ਫੇਰਿਆ ਵਿੱਚ ਨਖ਼ਾਸ ਦੇ ਮੈਂ
ਪੜ੍ਹਨ ਗੱਭਰੂ ਦੇਸ ਵਿੱਚ ਖ਼ੁਸ਼ੀ ਹੋ ਕੇ, ਫੁੱਲ ਭੇਜਿਆ ਵਾਸਤੇ ਬਾਸ ਦੇ ਮੈਂ
ਵਾਰਿਸਸ਼ਾਹ ਨਾ ਅਮਲ ਦੀ ਰਾਸ ਮੈਥੇ, ਕਰਾਂ ਮਾਣ ਨਿਮਾਨੜਾ ਕਾਸ ਦੇ ਮੈਂ

੬੦੮

ਅਫ਼ਸੋਸ ਮੈਨੂੰ ਅਪਣੀ ਨਾਕਸੀ ਦਾ, ਗੁਨਾਹਗਾਰ ਨੂੰ ਹਸ਼ਰ ਦੇ ਸੂਰ ਦਾ ਈ
ਏਨ੍ਹਾਂ ਮੋਮਨਾਂ ਖੌਫ ਈਮਾਨ ਦਾ ਏ, ਅਤੇ ਹਾਜੀਆਂ ਬੈਤ ਮਾਮੂਰ ਦਾ ਈ
ਸੂਬੇਦਾਰ ਨੂੰ ਤਲਬ ਸਿਪਾਹ ਦੀ ਦਾ, ਅਤੇ ਚਾਕਰਾ ਕਾਟ ਕਸੂਰ ਦਾ ਈ
ਸਾਨੂੰ ਸ਼ਰਮ ਹਯਾਉ ਦਾ ਖ਼ੌਫ਼ ਰਹਿੰਦਾ, (ਜਿਵੇਂ ਮੂਸਾ ਨੂੰ ਖ਼ੌਫ ਕੋਹ ਤੂਰ ਦਾ ਈ)
ਏਨ੍ਹਾਂ ਗਾਜ਼ੀਆਂ ਕਰਮ ਬਹਿਸ਼ਤ ਹੋਵੇ, ਤੇ ਸ਼ਹੀਦਾਂ ਨੂੰ ਵਾਹਿਦਾ ਹੂਰ ਦਾ ਈ
ਏਵੇਂ ਬਾਹਰੋਂ ਸ਼ਾਨ ਖਰਾਬ ਵਿਚੋਂ, ਜਿਵੇਂ ਢੋਲ ਸੁਹਾਂਵਦਾ ਦੂਰ ਦਾ ਈ
ਰੱਬ ਆਬਰੂ ਨਾਲ ਈਮਾਨ ਬਖਸ਼ੇਂ, ਸਾਨੂੰ ਆਸਰਾ ਫ਼ਜ਼ਲ ਗਫੂਰ ਦਾ ਈ
ਵਾਰਿਸਸ਼ਾਹ ਵਸਨੀਕ ਜੰਡਿਆਲੜੇ ਦਾ, ਸ਼ਾਗਿਰਦ ਮਖਦੂਮ ਕਸੂਰ ਦਾ ਈ

ਵਾਰਿਸਸ਼ਾਹ ਨਾ ਅਮਲ ਦੀ ਤਾਂਘ ਮੈਥੇ, ਆਪ ਬਖਸ਼ੀ ਲਕਾਇ ਹਜ਼ੂਰ ਦਾ ਏ
ਵਾਰਿਸਸ਼ਾਹ ਹੋਵੇ ਰੋਸ਼ਨ ਨਾਮ ਤੇਰਾ, ਕਰਮ ਹੋਵੇ ਜੇ ਰੱਬ ਸ਼ਕੂਰ ਦਾ ਈ
ਵਾਰਿਸਸ਼ਾਹ ਤੇ ਜੁਮਲਿਆਂ ਮੋਮਨਾਂ ਨੂੰ, ਹਿੱਸਾ ਬਖਸ਼ਿਆ ਆਪਣੇ ਨੂਰ ਦਾ ਈ

੬੦੯

ਖ਼ਤਮ ਰੱਬ ਦੇ ਕਰਮ ਦੇ ਨਾਲ ਹੋਈ, ਫ਼ਰਮਾਇਸ਼ ਪਿਆਰੜੇ ਯਾਰ ਦੀ ਸੀ
ਐਸਾ ਸ਼ਿਅਰ ਕੀਤਾ ਪੁਰ ਮਗ਼ਜ਼, ਮੌਜ਼ੂੰ, ਜੇਹੀ ਮੋਤੀਆਂ ਲੜੀ ਸ਼ਾਹਵਾਰ ਦੀ ਸੀ
ਤੂਲ ਖੋਲ੍ਹ ਕੇ ਜ਼ਿਕਰ ਬਿਆਨ ਕੀਤਾ, ਰੰਗ ਰੰਗ ਦੀ ਖ਼ੂਬ ਬਹਾਰ ਦੀ ਸੀ
ਤਮਸੀਲ ਦੇ ਨਾਲ ਬਣਾਇ ਕਹਿਆ, ਜੇਹੀ ਜ਼ੀਨਤ ਲਾਲ ਦੇ ਹਾਰ ਦੀ ਸੀ
ਜੋ ਜੋ ਪੜ੍ਹੇ ਸੋ ਬਹੁਤ ਖੁਰਸੰਦ ਹੋਵੇ, ਵਾਹ ਵਾਹ ਸੱਭ ਖ਼ਲਕ ਪੁਕਾਰਦੀ ਸੀ
ਵਾਰਿਸਸ਼ਾਹ ਨੂੰ ਸਿੱਕ ਦੀਦਾਰ ਦੀ ਹੈ, ਜੇਹੀ ਹੀਰ ਨੂੰ ਭਟਕਣਾ ਯਾਰ ਦੀ ਸੀ

੬੧੦

ਬਖ਼ਸ਼ੀਂ ਤੂੰ ਲਿਖਣ ਵਾਲੇ ਜੁਮਲਿਆਂ ਨੂੰ, ਪੜ੍ਹਨ ਵਾਲਿਆਂ ਕਰੀਂ ਅਤਾਇ ਮੀਆਂ
ਸੁਣਨ ਵਾਲਿਆਂ ਨੂੰ ਬਖ਼ਸ਼ੀਂ ਖੁਸ਼ੀ ਦੌਲਤ, ਰੱਖੀਂ ਜ਼ੌਕ ਤੇ ਸ਼ੌਕ ਦਾ ਚਾਇ ਮੀਆਂ
ਰੱਖੀ ਸ਼ਰਮ ਹਯਾਉ ਤੂੰ ਜੁਮਲਿਆਂ ਦਾ, ਮੀਟੀ ਮੁੱਠ ਹੀ ਦੇਈਂ ਲੰਘਾਇ ਮੀਆਂ
ਵਾਰਿਸਸ਼ਾਹ ਤਮਾਮੀਆਂ ਮੋਮਨਾਂ ਨੂੰ, ਦੇਈਂ ਦੀਨ ਈਮਾਨ ਲਕਾਇ ਮੀਆਂ

੬੧੧

ਹੀਰ ਰੂਹ ਤੇ ਚਾਕ ਕਲਬੂਤ ਜਾਣੋ, ਬਾਲਨਾਥ ਏਹ ਪੀਰ ਬਣਾਇਆ ਈ
ਪੰਜ ਪੀਰ ਹਵਾਸ ਏ ਪੰਜ ਤੇਰੇ, ਜਿਨ੍ਹਾਂ ਥਾਪਨਾ ਤੁੱਧ ਨੂੰ ਲਾਇਆ ਈ
ਕਾਜ਼ੀ ਹੱਕ,ਝਬੇਲ ਨੇ ਅਮਲ ਮੇਰੇ, ਅਯਾਲ ਮੁਨਿਕਰ ਨਕੀਰ ਠਹਿਰਾਇਆ ਈ
ਕੋਠਾ ਗੋਰ, ਤੇ ਇਜ਼ਰਾਇਲ ਖੇੜਾ, ਜਿਹੜਾ ਲੈਂਦੋ ਹੀ ਰੂਹ ਨੂੰ ਧਾਇਆ ਈ
ਸਈਆਂ ਹੀਰ ਦੀਆਂ, ਰੰਨ, ਘਰ ਬਾਰ ਤੇਰਾ, ਜਿਨ੍ਹਾਂ ਨਾਲ ਪੈਵੰਦ ਬਣਾਇਆ ਈ
ਕੈਦੋ ਲੰਙਾ ਸ਼ੈਤਾਨ ਮਲਊਨ ਜਾਣੋ, ਜਿਸ ਨੇ ਵਿਚ ਦੀਵਾਨ ਫੜਾਇਆ ਈ
ਵਾਂਗ ਹੀਰ ਦੇ ਬੰਨ੍ਹ ਲੈ ਜਾਣ ਤੈਨੂੰ, ਕਿਸੇ ਨਾਲ ਨਾ ਸਾਥ ਲਦਾਇਆ ਈ
ਜਿਹੜਾ ਬੋਲਦਾ ਨਾਤਕਾ, ਵੰਝਲੀ ਹੈ, ਜਿਸ ਹੋਸ਼ ਦਾ ਸਾਥ ਲਦਾਇਆ ਈ
ਸਹਿਤੀ ਮੌਤ ਤੇ ਜਿਸਮ ਹੈ ਯਾਰ ਰਾਂਝਾ, ਏਹਨਾਂ ਦੋਹਾਂ ਨੇ ਭੇੜ ਮਚਾਇਆ ਈ
ਸ਼ਹਿਵਤ ਭਾਬੀ ਤੇ ਭੁੱਖ ਰਬੇਲ ਬਾਂਦੀ, ਜਿਨ੍ਹਾਂ ਜੰਨਤੋਂ ਮਾਰ ਕਢਾਇਆ ਈ
ਜੋਗ ਤਾਰਕ ਬਣਿਆ ਕੰਨ ਪਾੜ ਜਿਸ ਨੇ, ਸੱਭ ਅੰਗ ਬਿਭੂਤ ਰਮਾਇਆ ਈ
ਦੁਨਿਆਂ ਜਾਣ ਏਵੇਂ, ਜਿਵੇਂ ਝੰਗ ਪੇਕੇ, ਗੋਰ ਕਾਲੜਾ ਬਾਗ ਬਣਾਇਆ ਈ
ਤ੍ਰਿੰਞਣ ਏਹ ਬਦ-ਅਮਲੀਆਂ ਤੇਰੀਆਂ ਨੇ, ਕੱਢ ਕਬਰ ਥੀਂ ਦੋਜ਼ਖੇ ਪਾਇਆ ਈ
ਉਹ ਮਸੀਤ ਹੈ ਮਾਂਉਂ ਦਾ ਸ਼ਿਕਮ ਬੰਦੇ, ਜਿਸ ਦੇ ਵਿਚ ਸ਼ਬਰੋਜ਼ ਲੰਘਾਇਆ ਈ
ਅਦਲੀ ਰਾਜਾ ਇਹ ਨੇਕ ਤੇ ਅਮਲ ਤੇਰੇ, ਜਿਸ ਹੀਰ ਈਮਾਨ ਦਿਵਾਇਆ ਈ
ਵਾਰਿਸਸ਼ਾਹ ਮੀਆ ਬੇੜੇ ਪਾਰ ਤਿੰਨ੍ਹਾਂ ਜਿਨ੍ਹਾਂ ਰੱਬ ਦਾ ਨਾਉਂ ਧਿਆਇਆ ਈ

੧

ਹਮਦ—ਸਿਫ਼ਤ, ਉਪਮਾ।

ਵਿਰਦ—ਸਿਮਰਨ, ਜ਼ਿਕਰ।

ਨਬੀ ਰਸੂਲ—ਹਜ਼ਰਤ ਮੁਹੰਮਦ ਸਾਹਿਬ।

ਰੰਜੂਲ—ਰੰਜੂਰ--ਰੰਜੀਦਾ, ਗਮਨਾਕ।

ਖਿਲੇ--ਖਿੜੇ (ਟ: ਕ: 'ਮੁਕਬਲ ਯਾਰ ਮਿਲਿਆਂ ਖਿਲੇ ਬਾਗ਼ ਦਿਲ ਦਾ')।

ਕਲੂਬ—ਬਹੁ-ਵਚਨ 'ਕਲਬ' ਦਾ ; ਦਿਲ।

੨

ਨਾਅਤ--ਜੱਸ, ਸਿਫ਼ਤ (ਹਜ਼ਰਤ ਰਸੂਲ ਦਾ)।

ਨਜ਼ੂਲ—ਨਾਜ਼ਲ ਕੀਤਾ, ਲਾਹਿਆ।

ਲੌਲਾਕ--ਇਸ਼ਾਰਾ ਹੈ, 'ਬਲੌਲਾਕਾ ਲਮਾ ਖ਼ਲਕਤੁਲ ਅਫ਼ਲਾਕ', ਭਾਵ ਜੇਕਰ ਤੂੰ ਨਾ ਹੁੰਦਾ, ਤਾਂ ਮੈਂ ਅਕਾਸ਼ ਪੈਦਾ ਨਾ ਕੀਤੇ ਹੁੰਦੇ, (ਹਦੀਸ)।

ਸਰਵਰ--ਸਰਦਾਰ।

ਔਲੀਆ--ਬਹੁ-ਵਚਨ 'ਨਬੀ' ਦਾ, ਰੱਬ ਦੇ ਪਿਆਰੇ।

ਅੰਬੀਆਂ--ਬਹੁ-ਵਚਨ 'ਨਬੀ' ਦਾ, ਰੱਬ ਦੇ ਨਾਇਬ।

ਹੱਕ—ਰੱਬ।

ਉੱਮਤੀ—ਉੱਮਤ ਦਾ ਇਕ ਫ਼ਰਦ, ਪੈਰੋਕਾਰ, ਮੁਸਲਮਾਨ।

੩

ਗੌਹਰ—ਮੋਤੀ

ਅਬੂ ਬਕਰ }
ਉਮਰ }
ਉਸਮਾਨ } —ਪਹਿਲੇ ਚਾਰ ਖ਼ਲੀਫ਼ੇ
ਅਲੀ }

ਜ਼ੁਹਦ—ਬੰਦਗੀ, ਰਿਆਜ਼ਤ।

੪

ਮਦਹ--ਜੱਸ, ਤਾਰੀਫ਼।

ਹੁੱਬ—ਪਿਆਰ, ਸ਼ਰਧਾ।

ਜਨਾਬ--ਦਰਗਾਹ।

ਰੋਜ਼--ਕਿਆਮਤ ਦਾ ਦਿਨ, ਜਦ ਮੁਰਦੇ ਕਬਰਾਂ ਵਿੱਚੋਂ ਉੱਠਣਗੇ।

ਹੱਥ ਸੱਜੜੇ--ਸੌਖੇ ਹੀ ਸੱਜੇ ਹੱਥ ਨਾਲ।

ਚੀਰੀ—ਪਰਵਾਨਾ, ਸਨਦ। (ਟ: ਕ: 'ਲਿਖ ਲਿਖ ਚੀਰੀਆਂ ਪੀਆ ਪਹਿ ਭੇਜਾਂ'—ਸ਼ਾਹ ਹੁਸੈਨ)।

੫

ਮੌਦੂਦ--ਖ਼ਵਾਜਾ ਮੁਹੰਮਦ ਮੌਦੂਦ ਚਿਸ਼ਤੀ, ਖ਼ਵਾਜਾ ਮੁਈਉੱਦੀਨ ਦਾ ਉੱਤਰ-ਅਧਿਕਾਰੀ। ਇਸ ਤੋਂ ਮੌਦੂਦੀ ਫ਼ਿਰਕਾ ਚਲਿਆ--(ਜਨਮ ੧੧੫੩ ਹਿਜਰੀ)

ਸ਼ਕਰਗੰਜ--ਬਾਬਾ ਫ਼ਰੀਦ।

ਮਸਊਦ--ਸਈਦ, ਮੁਬਾਰਕ, ਨੇਕ।

ਪੱਟਣ--ਪਾਕ ਪੱਟਣ।

ਮਾਮੂਰ—(ਅ:)—ਆਬਾਦ, ਖ਼ੁਸ਼ਹਾਲ।

ਮਕਾਮ ਕੀਤਾ--(ਟ: ਕ: 'ਮੈਥੇ ਇਸ਼ਕ ਨੇ ਆਣ ਮੁਕਾਮ ਕੀਤਾ'-ਹਦਾਇਤੁੱਲਾ)।

੬

ਸ਼ਿਅਰ ਕਹਿਣਾ--ਕਵਿਤਾ ਕਰਨਾ।

ਮਜਾਲਸਾਂ--ਬਹੁ-ਵਚਨ 'ਮਜਲਸ' ਦਾ, ਮਹਿਫ਼ਲਾਂ।

੭

ਹੁਕਮ...ਦਾ (ਟ: ਕ: 'ਸਵਾਲ ਮੰਨਿਆ ਮੁਕਬਲਾ ਆਸ਼ਕਾਂ ਦਾ)।

ਤਤਬੀਰ--ਤਦਬੀਰ(ਟ: ਕ: 'ਕਰੋ ਤਤਬੀਰ ਕੀਤੀ ਤ੍ਰੈ ਫਾਂਦੇ'--ਹਾਸ਼ਮ)।

ਵੀਣਨਾ (ਹਿੰ: ਬੀਨਨਾ);--ਚੁਣਨਾ।

ਜ਼ੇਬ--ਜੱਚਵਾਂ, ਸੁੰਦਰ।

੮

ਅਰਬੇਲੜਾ--ਅਲਬੇਲਾ, ਮੌਜੀ, ਸ਼ੁਕੀਨ।

ਮਝ--ਲੱਕ ਉਦਾਲੇ, ਤੇੜ।

ਭਿਸਤ--ਬਹਿਸ਼ਤ।

੯

ਪਾਂਧ--ਪਾਣ ਪੱਤ, ਇੱਜ਼ਤ।

ਚੋਤਰਾ---ਚਬੂਤਰਾ, ਥਾਣਾ, ਪੁਲਿਸ ਦੀ ਚੌਕੀ, ਅਦਾਲਤ।

੧੧

ਤਕਦੀਰ ਸੇਤੀ--ਕਰਨੀ ਰੱਬ ਦੀ, (ਟ: ਕ: 'ਤਕਦੀਰ ਸੇਤੀ ਮੌਜੂ ਫ਼ੌਤ ਹੋਇਆ-ਮੁਕਬਲ)।

ਰਿੱਕਤਾਂ ਕੱਢਣਾ-ਮਖ਼ੌਲ ਕਰਨਾ, ਮਜ਼ਾਖਾਂ ਕਰਨਾ।

ਸੱਜੜਾ--ਨਵਾਂ, ਹਰਾ।

੧੨

ਕੱਛ ਪਵਾਈ--ਕਛਵਾਈ, ਜ਼ਿਮੀਂ ਦੇ ਹਿੱਸੇ ਕੀਤੇ, (ਟ: ਕ: 'ਪੈਂਚਾਂ ਸਦ ਭਰਾਵਾਂ ਨੇ ਕੱਛ ਪਾਈ'--ਮੁਕਬਲ)।

੧੩

ਪਿੰਡਾ ਪਾਲਣਾ ਤੇ ਪਟੇ ਚੋਪੜਨਾ--ਬਾਂਕੇ ਸ਼ੁਕੀਨ ਬਣੇ ਰਹਿਣਾ, (ਟ: ਕ: 'ਤਨ ਚੋਪੜੇ ਆਰਸੀ ਨਾਲ ਦੀਖੇ'-ਅਹਿਮਦ ਗੁੱਜਰ)।

੧੫

ਜਦੋਂ ਸਫ਼ਾਂ...ਜੰਨਤ--ਜਦ ਮੋਮਨ ਬਹਿਸ਼ਤ ਵੱਲ ਨੂੰ ਅਤੇ ਕਾਫ਼ਰ ਦੋਜ਼ਖ਼ ਨੂੰ ਜਾਣਗੇ, ਭਾਵ ਕਿਆਮਤ ਵਾਲੇ ਦਿਨ।

੧੬

ਸਾਨੂੰ ਸੱਭ......ਹੱਸਦੀਆਂ ਨੇ-(ਟ: ਕ: 'ਦੇਣ ਮੇਹਣੇ ਕੁਲ ਸ਼ਰੀਕ ਸਾਨੂੰ'-ਮੁਕਬਲ)।

੧੭

ਤੂਸੀਆਂ--ਬਹੁ-ਵਚਨ ਤੂਸੀ ਦਾ, ਰੱਸੀ (ਤੂਸੀ ਬੱਟ=ਰੱਸੀਆਂ ਵੱਟਣ ਵਾਲਾ, ਇਕ ਜ਼ਾਤ)।

ਗਰਦ ਹੋਇਆ--ਖ਼ਾਕ ਸਿਆਹ ਹੋ ਗਿਆ ਮਿੱਟੀ ਵਿਚ ਮਿਲ ਗਿਆ।

੧੮

ਰਿੱਕਤਾਂ ਚਾਈਆਂ ਨੀ--(ਟ: ਕ: 'ਕੱਢ ਰਿੱਕਤਾਂ ਰਾਂਝੇ ਨੂੰ ਛੇੜਦੇ ਨੇ'-ਬੰਦ ਨੰ: ੨)।

੨੦

ਪੇਓ ਪੇਈ-ਰੌਲਾ, ਚਰਚਾ, ਜ਼ਿਕਰ।

ਜ਼ੁਲਫ਼ਾਂ...ਵਾਙੂ: (ਟ: ਕ: 'ਹੋਤ ਅਸੀਰ ਸੱਸੀ ਦਿਲ ਕੀਤਾ, ਜ਼ੁਲਫ਼ ਕੁੰਡਲ ਘਤ ਫਾਹੀ--ਹਾਸ਼ਮ)।

੨੧

ਅਠਖੇਲੀਆ--ਨੱਚਣ ਕੁੱਦਣ ਵਾਲਾ, ਨਟਖਟ।

ਅਹਿਲ---ਅਹਲਾ (ਸੰ: ਅਹਲਾਦ= ਖ਼ੁਸ਼ ਰਹਿਣਾ, ਮੌਜੀ)। (ਟ: ਕ: 'ਏਵੇਂ ਗਈ ਮੇਰੀ ਅਹਲ ਜਵਾਨੀ'-ਸ਼ਾਹ ਹੁਸੈਨ), ਅਠਖੇਲੀਆ! ਅਹਲਾ! ਦੋਵਾਨਿਆ! ਇਹ ਤਿੰਨੇ ਸੰਬੋਧਕੀ ਹਨ।

ਚੀਰਾ (ਸੰ: ਚੀਰਕਾ)--ਰੰਗਦਾਰ ਪੱਗ, ਬਾਹਨਣੂੰ।

ਭੰਬੜੇ ਵਾਲ--(ਟ: ਕ: 'ਹਥਿ ਵੰਝਲੀ ਭੰਬੜੇ ਵਾਲ ਤੇਰੇ'-ਅਹਿਮਦ ਗੁੱਜਰ)।

੨੨

ਹਾਂਸਿਆਰੀ--ਹੈਂਸਿਆਰੀ, ਹਤਿਆਰੀ।

ਭਾਗ ਭਰੀ--ਸੁਹਾਗਣ, ਰਚਨਾ ਦੁਆਬ ਵਿਚ ਹਰ ਵਿਆਹੁੜ ਨੂੰ ਭਾਗ ਭਰੀ ਕਰ ਕੇ ਬੁਲਾਉਂਦੇ ਹਨ।

ਮੁਣਸ (ਸੰ. ਮਨੁਸ਼)--ਪਤੀ, ਘਰ ਵਾਲਾ।

੨੩

ਜੱਲ੍ਹੀ ਘੱਤਣਾ ਸੰ: ਜਲ=ਘੁੰਮਣ-ਘੇਰੀ) ਜੱਲ੍ਹੀਆਂ ਪਾਉਣਾ! ਦਰਵੇਸ਼ਾਂ ਦੇ ਨਾਚ ਵਿਚ ਹਾਲ ਪੈਣਾ, (ਟ: ਕ: 'ਜਿਵੇਂ ਫ਼ਕੀਰ ਮਸਤਾਨਾ ਮਾਰੇ ਜੱਲ੍ਹੀਆਂ'-ਲੋਕ ਗੀਤ)

ਵਿਲਾਵਣਾ—ਧੋਖਾ ਦੇਣਾ, ਵਲ ਫ਼ਰੇਬ ਵਿਚ ਲੈ ਆਉਣਾ।

੨੪

ਮੱਝ=ਮਝ, (ਸੰ: ਮਧਮ)—ਵਿਚਕਾਰ।

੨੫

ਕੇਹੀ ਚੰਬੜੀ...ਲੋਹਾ-(ਟ:ਕ: 'ਰੇਸ਼ਮ ਨਾਲ ਚਮੋੜ ਨਾ ਲੋਹਾ'-ਲੋਕ ਗੀਤ)

੨੭

ਕਲਬੂਤ (ਫ਼ਾ: ਕਾਲਬੁਦ-ਅਰ: ਕਾਲਬ) ਢਾਂਚਾ, ਜਿਸਮ, ਜੁੱਸਾ।

ਕਸਦ (ਅ:)—ਇਰਾਦਾ।

ਕੀਤਾ ਰਿਜ਼ਕ...ਰਾਂਝਾ—(ਟ: ਕ: 'ਭਾਬੀ ਇਸ਼ਕ ਉਦਾਸ ਜਾਂ ਹੋਇ ਟੁਰਿਆ'—ਵਾਰਿਸ)। 33

ਬੈਤੁਲ ਅਤੀਕ (ਅ:)— ਪੁਰਾਣਾ ਘਰ, ਪੁਰਾਣਾ ਜਾਂ ਆਜ਼ਾਦ ਕਰਵਾਇਆ ਖ਼ੁਦਾ ਦਾ ਘਰ, ਕਾਬ੍ਹਾ, ਜਿਹੜਾ ਪਹਿਲਾਂ ਹਜ਼ਰਤ ਆਦਮ ਦੀ ਇਬਾਦਤ ਲਈ ਮੁਕੱਰਰ ਸੀ ਅਤੇ ਨੂਹ ਦੇ ਤੂਫ਼ਾਨ ਪਿਛੋਂ ਹਜ਼ਰਤ ਇਬਰਾਹੀਮ ਨੇ ਨਵੇਂ ਸਿਰਿਉਂ ਆਬਾਦ ਕੀਤਾ ਸੀ।

ਮਿਸਾਲ (ਅ:)—ਨਜ਼ੀਰ, ਉਸ ਵਰਗੀ।

ਖ਼ਾਨਾ ਕਾਅਬਾ—ਮੱਕਾ ਬੈਤੁੱਲਾ, ਅੱਲਾ ਦਾ ਘਰ।

ਅਕਸਾ—ਮਸਜਿਦ ਅਕਸਾ, ਯਹੂਦੀਆਂ ਦੀ ਪਵਿੱਤਰ ਮਸਜਿਦ ਜਿਸ ਨੂੰ 'ਬੈਤੁਲ ਮੁਕੱਦਿਸ' ਵੀ ਕਹਿੰਦੇ ਹਨ। ਮੁਲਕ ਸ਼ਾਮ ਵਿਚ ਹਜ਼ਰਤ ਦਾਊਦ ਨੇ ਇਸ ਦੀ ਬੁਨਿਆਦ ਰੱਖੀ ਸੀ।

ਦਰਸ—ਸਬਕ, ਪਾਠ।

ਮੁਫ਼ਤੀ—ਫ਼ਤਵਾ ਦੇਣ ਵਾਲਾ, ਕਾਜ਼ੀ।

ਇਲਹਾਨ (ਅ: ਲਹਨ=ਗਾਉਣਾ) — ਸੁਰੀਲੀ ਆਵਾਜ਼।

ਕ਼ਾਰੀ(ਅ: ਕਰ੍ਹਾ=ਪੜ੍ਹਨਾ)—ਕ਼ੁਰਾਨ ਦੀ ਤਲਾਵਤ ਕਰਨ ਵਾਲੇ।

ਤਅਲੀਲ...ਮੀਜ਼ਾਨ— ਆਦਿ ਸਾਰੀਆਂ ਦਰਸੀ ਪੁਸਤਕਾਂ ਹਨ।

੩੪

ਦਫ਼ਤੈਨ—ਖ਼ਾਲੀ ਜਿਲਦ ਦੇ ਦੋਵੇਂ ਗੱਤੇ ਜਿਨ੍ਹਾਂ ਵਿਚ ਮੁਣਸ਼ੀ ਆਪਣੇ ਜ਼ਰੂਰੀ ਕਾਗ਼ਜ਼ ਰਖਦੇ ਹਨ।

ਨਾਵੇਂ—ਨਾਵਾਂ ਦਾ ਲਿਖਣਾ।

ਏਮਲੇ—ਇਮਲੱਾ, ਖ਼ੁਸ਼ਖ਼ਤ ਲਿਖਾਈ।

ਮਸਉਦੇ—ਕੱਚੀ ਲਿਖਾਈ।

ਸਿਆਕ—(ਅ: ਗਿਣਨਾ)—ਹਿਸਾਬ ਦੇ ਕਾਇਦੇ।

ਖ਼ਸਰਾ—ਪਿੰਡ ਦੇ ਖੇਤਾਂ ਦੀ ਸੂਚੀ; ਜਿਵੇਂ ਖ਼ਸਰਾ ਆਬਾਦੀ, ਖ਼ਸਰਾ ਤਕਸੀਮ,

ਆਦਿ ।

ਅਵਾਰਜੇ—ਬਹੁ-ਵਚਨ 'ਆਵਾਰਜਾ' ਦਾ = ਦਫ਼ਤਰ ਹਿਸਾਬ, ਵਹੀ ਖਾਤਾ ।

ਜੁਜ਼ਦਾਨ—ਬਸਤਾ ।

੩੫

ਚੂੰਡੇ (ਲਹਿੰ : ਚੂਨੇ)—ਕੁਆਰੇ ਮੁੰਡੇ ਨੂੰ ਦੇ ਮੱਥੇ ਦੇ ਵਾਲ, ਇਸ ਦੇ ਉਲਟ ਕੁਆਰੀ ਕੁੜੀ ਦੇ ਮੱਥੇ ਦੇ ਵਾਲਾਂ ਨੂੰ 'ਛੱਤੇ' ਆਖਦੇ ਹਨ ।

ਕਿਬਰ—ਹੰਕਾਰ ।

ਰਸਮਸੀ—ਸੁਗੰਧੀ ਮਿਲੀ ।

੩੬

ਮਿੰਬਰ (ਅ:)—ਮਸਜਿਦ ਵਿਚ ਉੱਚੀ ਥਾਂ, ਜਿਸ ਉੱਤੇ ਚੜ੍ਹ ਕੇ ਅਮਾਮ ਵਾਅਜ਼ ਕਰਦਾ ਹੈ ।

ਹੁਜਰਾ—ਮਸਜਿਦ ਦਾ ਅੰਦਰਲਾ ਕਮਰਾ ।

੩੭

ਤਾਰਕ—ਛੱਡਣ ਵਾਲਾ, ਤਿਆਗੀ ।

ਸਲਾਤ--- (ਅ:) ਸਿਤ, ਨਮਾਜ਼; (ਟ: ਕ: 'ਕਿਸ਼ਨ ਕਹੂੰ ਓਂਕਾਰ ਕਹੂੰ ਯਾ ਕਹੂੰ ਅਲੈਕ ਸਿਲਾਤੁੱਲਾ' --- ਅਮਾਮ ਬਖ਼ਸ਼) ।

ਲਬਾਂ--ਜ਼ੁੱਫ਼ਾਂ ਦੇ ਉਲਟ ਉੱਪਰਲੇ ਹੋਠ ਦੇ ਵਾਲ ।

ਫ਼ਿਕ੍ਹਾ -- ਇਸਲਾਮੀ ਕਾਨੂੰਨ ।

ਅਸੂਲ -- ਉਹ ਇਲਮ ਜਿਸ ਵਿਚ ਫ਼ਿਕ੍ਹਾ ਦੇ ਹੋਰਾਂ ਅਸੂਲਾਂ ਦੀ ਬਹਿਸ ਕੀਤੀ ਜਾਂਦੀ ਹੈ ।

੩੯

ਗੋਜ਼ — ਪੱਦ ।

ਗ਼ੀਬਤ—ਨਿੰਦਾ, ਚੁਗਲੀ ।

੪੦

ਕੁਰ੍ਹਾ ਮਾਰਨਾ (ਫ਼ਾ: ਕੁਰ੍ਹਾ ਜ਼ਦਨ)—ਪਾਸਾ ਸੁੱਟਣਾ, ਫ਼ਾਲ ਕੱਢਣਾ ।

ਸਰਪੋਸ਼ (ਫ਼ਾ: ਢੱਕਣ, ਪਰਦਾ—(ਟ: ਕ: 'ਤੂੰ ਸਰਪੋਸ਼ ਖ਼ਲਕ ਦਾ' --- ਸ਼ਾਹ ਹੁਸੈਨ) ।

੪੧

ਫ਼ਰਜ—ਗੁਪਤ ਅੰਗ ।

੪੪

ਮੁੱਢੋਂ -- (ਲਹਿੰ:=ਮੁੱਢੂੰ), -- ਅਸਲੋਂ ਬਿਲਕੁਲ, ਉੱਕਾ ਹੀ ।

੪੫

ਗੋਸ਼ੇ -- ਇਕ ਨੁਕਰੇ, ਨਿਵੇਕਲੇ ।

ਢਾਂਡਰੀ -- ਅੱਗ ।

ਸ਼ਬਦ ਵਜਾਉਣਾ -- ਰਾਗ ਕੱਢਣਾ ।

ਲੈ ਜਾਗ -- ਲੈ ਜਾਵੇਗਾ ।

੫੩

ਭੰਬੜੀ – ਅੱਗ ।

ਲੋੜ੍ਹ ਲੁੱਟੀ -- ਲੋੜ੍ਹ ਦੀ ਮਾਰੀ ।

੫੪

ਹੁਸਨ ਮਹਿਤਾਬ -- ਚੰਨ ਵਰਗਾ ਰੂਪ ।

ਚੂੰਡੀਆਂ -- ਛੱਤੇ ।

ਸ਼ਹਾਬ (ਅ:) -- ਰੋਸ਼ਨ ਸਿਤਾਰਾ, ਦੁਮਦਾਰ ਤਾਰਾ, ਅੱਗ ਛੱਡਦਾ ਤਾਰਾ ।

ਮਮੋਲੜਾ (ਫ਼ਾ: ਮਮੋਲਾ) — ਲਾਲ ਸਿਰ ਵਾਲੀ ਚਿੜੀ ।

ਕਮਾਨ ਲਾਹੌਰ -- ਲਾਹੌਰ ਦੀਆਂ ਕਮਾਨਾਂ ਮਸ਼ਹੂਰ ਸਨ ।

ਚੜ੍ਹਿਆ ਹਿੰਦ...ਪੰਜਾਬ ਦਾ ਜੀ -- ਹੀਰ ਦੇ ਨੈਣਾਂ ਵਿਚ ਸੁਰਮਾਂ ਇਉਂ ਫੱਬ ਰਿਹਾ ਸੀ, ਜਿਵੇਂ ਹਿੰਦੁਸਤਾਨ (ਯੂ.

ਪੀ. ਆਦਿ) ਪੁਰ ਪੰਜਾਬ ਦੀ ਫੌਜ ਧਾਵਾ ਕਰ ਰਹੀ ਹੋਵੇ। ਕਾਲੇ ਸੁਰਮੇ ਦੀਆਂ ਧਾਰੀਆਂ ਦੀ ਸਿੱਖਾਂ ਦੇ ਕਾਲੇ ਭੂਰਿਆਂ ਵਾਲੇ ਦਲਾਂ ਨਾਲ ਉਪਮਾ ਦਿੱਤੀ ਹੈ।

ਖ਼ੱਤ ਖ਼ਾਲ -- ਨੈਣ ਨਕਸ਼।

ਲੈਲਾਤੁਲਕਦਰ (ਅ: ਲੈਲ=ਰਾਤ+ ਕਦਰ ਆਦਰ-ਸਤਿਕਾਰ),—ਰਮਜ਼ਾਨ ਮਹੀਨੇ ਦੀ ਸਤਾਈਵੀਂ ਰਾਤ ਜਿਸ ਦੀ ਪਰਵਾਨ ਹੋਈ ਦੁਆ ਤੇ ਇਬਾਦਤ ਇਕ ਹਜ਼ਾਰ ਸਾਲ ਦੀ ਬੰਦਗੀ ਬਰਾਬਰ ਸਮਝੀ ਜਾਂਦੀ ਹੈ।

ਪਪ

ਸਾਰ (ਫ਼ਾ:)—ਥਾਂ; ਜਗ੍ਹਾ।

ਅਲਫ਼ ਹੁਸੈਨੀ—ਹਜ਼ਰਤ ਅਲੀ ਦੀ ਉਹ ਤਲਵਾਰ ਜਿਹੜੀ ਉਨ੍ਹਾਂ ਨੂੰ ਹਜ਼ਰਤ ਮੁਹੰਮਦ ਪਾਸੋਂ ਮਿਲੀ ਸੀ, ਜਿਸ ਨਾਲ ਜੰਗ-ਇ-ਨਹਾਵੰਦ ਵਿਚ ਲੜੇ ਸਨ।

ਪੀਪਲਾ (ਸੰ: ਪਿਪਲਕਾ)—ਤਲਵਾਰ ਦਾ ਅਗਲਾ ਨੋਕੀਲਾ ਸਿਰਾ।

ਖ਼ਜ਼ਾਨੇ ਦੀ ਬਾਰ—ਝੰਗ ਦੇ ਉੱਤਰ ਪੱਛਮ ਵਲ ਦਾ ਵੱਡਾ ਜੰਗਲ, ਜਿਸ ਵਿਚ ਨਾਗ ਸ਼ੂਕਦੇ ਫਿਰਦੇ ਹਨ। ਇਹ ਬਾਰ ਹਾਲੀਂ ਤਕ ਆਬਾਦ ਨਹੀਂ ਹੋ ਸਕੀ।

ਅੰਬਾਰ (ਫ਼ਾ:)—ਢੇਰ।

ਬਹਿਸ਼ਤ ਦਾ ਹੌਜ਼—ਹੌਜ਼ਿ-ਕੌਸਰ।

ਪੇਡੂ—ਢਿੱਡ ਦਾ ਧੁੰਨੀ ਦੇ ਹੇਠਲਾ ਹਿੱਸਾ।

ਸ਼ਹਿਨਾ (ਲਹਿ: ਸ਼ਨਾ; ਫ਼ਾ: ਸ਼ਨਾ; /_ ਅ: ਸ਼ੰਨ) — ਚਿੱਟੀ ਕਾਫ਼ੂਰ ਵਰਗੀ ਮਸ਼ਕ ਜੇਹੜੀ ਤਰਨ ਦੇ ਕੰਮ ਆਉਂਦੀ ਹੈ।

ਸਰੀਨ—ਚਿੱਤੜ।

ਸਾਕ (ਅ: ਸੰਕ)—ਪਿੰਨੀਆਂ, ਪਿੰਡਲੀਆਂ (ਟ. ਕ: 'ਸਾਕ ਬਲੌਰੀ ਦੇ ਲਿਸ਼ਕਾਰੇ ਹੁਸਨ ਨਦੀ ਦੀਆਂ ਠਾਠਾਂ—ਅਹਿਮਦ ਯਾਰ)

ਖ਼ੋਜ (ਫ਼ਾ: ਖ਼ਵਾਜਾ)—ਅਮੀਰ ਸੌਦਾਗਰ।

ਕਤਲ ਬਾਜ਼ਾਰ — ਉੜਦ ਬਾਜ਼ਾਰ, ਛਾਉਣੀ।

ਮਿਸਰੀ—ਤਲਵਾਰ।

ਪੁਤਲੀ ਪੇਖਣੇ ਦੀ—ਤਮਾਸ਼ੇ ਦੀ ਪੁਤਲੀ; ਪੀਕਿੰਗ (ਚੀਨ) ਦੀ ਪੁਤਲੀ।

ਤਰਵਾਰ—ਤਲਵਾਰ।

ਜ਼ੀਲ (ਫ਼ਾ: ਜ਼ੀਰ)—ਸਾਜ਼ ਦੀ ਤਾਰ।

ਕਿਜ਼ਲਬਾਸ਼ (ਤੁਰ: ਕਿਜ਼ਲ= ਲਾਲ; ਬਾਸ਼=ਸਿਰ)—ਲਾਲ ਸਿਰ ਵਾਲਾ ਅਫ਼ਗਾਨੀ ਸਿਪਾਹੀ ਜਿਸ ਦੇ ਸਿਰ ਉੱਤੇ ਬਾਰਾਂ ਨੁਕਰਾਂ ਵਾਲੀ ਲਾਲ ਟੋਪੀ ਹੁੰਦੀ ਸੀ।

ਉੜਦ ਬਾਜ਼ਾਰ—ਛਾਉਣੀ ਦਾ ਵੱਡਾ ਬਾਜ਼ਾਰ।

ਪ੯

ਚੂੰਣੇ (ਸੰ. ਚੂਡਕਾ)ਚੂੰਡੇ,—(ਟ: ਕ: 'ਢੋਲ ਦੇ ਚੁੰਮਾਂ ਚੂੰਣੇ'—ਲੋਕ ਗੀਤ)

ਸਨਾਨ (ਫ਼ਾ:)—ਭਾਲਾ, ਨੇਜ਼ਾ।

ਕਿਰਬਾਨ (ਫ਼ਾ:)—ਕਮਾਨ ਰੱਖਣ ਵਾਲਾ ਮਿਆਨ।

ਜਾਗ ਲੱਧੀ—ਜਾਗ ਆਈ; (ਟ: ਕ: ਜਾਗ ਨਾ ਲੱਧੀਆ ਸੁਣ ਜਿੰਦੂ ਹਭੋ ਵਿਹਾਣੀ ਰਾਤ'—ਸ਼ਾਹ ਹੁਸੈਨ)

ਚਾਰੋ ਚਸ਼ਮ...ਦੀ ਜਦੋਂ ਘਮਸਾਨ ਹੋਈ (ਟ: ਕ: 'ਚਾਰ ਚਸ਼ਮ ਹੋਇਆ ਖਰਾ ਬਾਵਲਾ ਜੀ'—ਅਹਿਮਦ ਗੁੱਜਰ)।

੬੦

ਲਾਜ਼ਮ—ਜ਼ਰੂਰੀ।

ਨਿਹਾਲੀ—ਲੇਫ਼।

੬੩

ਮੰਙੂ=ਮੰਗੂ, ਮੱਝਾ, ਮੱਝਾਂ ਦਾ ਵਗ।

ਝਹੀਕ—ਇਕ ਗੁਲਾਬੀ ਰੰਗ ਦੀ ਕਾਹੀ, ਇਹ ਦਰਿਆਵਾਂ ਦੇ ਕੰਢੇ 'ਤੇ ਹੁੰਦੀ ਹੈ ਤੇ ਮਾਲ ਡੰਗਰ ਇਸ ਨੂੰ ਬੜੇ ਸ਼ੌਕ ਨਾਲ ਖਾਂਦਾ ਹੈ; ਇਹ ਮਿੱਠੀ ਤੇ ਕੂਲੀ ਹੁੰਦੀ ਹੈ।

੬੬

ਭੰਡਾਰ—ਤ੍ਰਿੰਵਣ, ਛੋਪ ਪਾਉਣ ਦੀ ਥਾਂ।

੬੭

ਤੁਆਮ (ਅ)—ਖਾਣਾ

੬੮

ਰੇਤਾ—ਮਤੇ, ਵੇਖੀਂ ਕਿਧਰੇ।

ਜਾਲਣਾ—ਸਹਿਣਾ, ਕੱਟਣਾ: (ਟ: ਕ: 'ਸੇਈ ਰਾਤੀਂ ਲੇਖੇ ਪਉਸਣ, ਜੋ ਨਾਲ ਸਾਹਿਬ ਦੇ ਜਾਲੀਆਂ।)

੭੦

ਲਾਸਾਂ—ਰੱਸੇ।

ਕਾਲਾ ਬਾਗ—ਬਿਰਛਾਂ ਨਾਲ ਘਣਾ ਬਾਗ਼।

੭੧

ਸਰਕਾਰ--ਮੁਸਲਿਮ ਰਾਜ ਦਾ ਇਕ ਜ਼ਿਲ੍ਹਾ।

ਡਾਗ (ਲਹਿੰ:)--ਦਾਗ਼

੭੨

ਰਿਜ਼ਕ......ਉਦਾਸ ਕੀਤਾ (ਟ; ਕ: 'ਰਿਜ਼ਕ ਮੁਹਾਰ ਉਠਾਈ'--ਹਾਸ਼ਮ) ('ਰਿਜ਼ਕ ਅਸਾਡਾ ਚਲਿਆ ਹਜ਼ਾਰੇ' --ਦਮੋਦਰ)

੭੩

ਲਾਈ ਲੈਣੀ (ਸੰ; ਲਵਨੀ∠ਲੂ=ਕੱਟਣਾ) ਵਾਢੀ।

ਵਿਲਾਵੜੇ--ਵਲ ਫ਼ਰੇਬ।

੭੫

ਹੂੰਨ ਪਾਵਣਾ--ਨਿਾਦਰੀ ਕਰਨਾ, ਰੌਲਾ ਪਾਉਣਾ।

ਹੇੜਿਆਂ (ਪੰ: ਆਖੇਟ=ਸ਼ਿਕਾਰੀ)-- ਬਹੁ-ਵਚਨ ਹੇੜਾ ਦਾ।

੭੬

ਖੰਧੇ (ਲਹਿੰ:)--ਮੰਙੂ, ਮੱਝਾਂ ਦਾ ਵੱਗ।

੭੮

ਕਾਸੜਾ (ਫ਼ਾ: ਕਾਸਾ)--ਪਿਆਲਾ, ਠੂਠਾ।

ਰੱਜ਼ਾਕ (ਅ:)--ਰਿਜ਼ਕ ਦੇਣ ਵਾਲਾ, ਦਾਤਾ, ਰੱਬ।

੭੯

ਜ਼ਹੀਰ (ਅ:)--ਥੱਕਿਆ ਟੁੱਟਾ, ਦੁਖੀ (ਟ; ਕ; 'ਕੋਈ ਮੁਰੀਦ ਕੋਈ ਪੀਰ ਹੈ; ਏਹ ਦੁਨੀਆਂ ਸਭ ਜ਼ਹੀਰ ਹੈ—ਸ਼ਾਹ ਹੁਸੈਨ)।

ਨੇਕ ਸਾਇਤ—ਸ਼ੁਭ ਘੜੀ।

ਰੁਜੂ ਹੋਣਾ--ਪਰਤ ਆਉਣਾ।

੮੧

ਲੀਕ ਲਾਵਣਾ--ਬਦਨਾਮੀ ਸਹੇੜਨਾ, (ਟ; ਕ; 'ਇਸ਼ਕ ਦਿਵਾਨੇ ਲੀਕਾਂ ਲਾਈਆਂ ਬੁਲ੍ਹਾ) ਹੋਰ [ਟ; ਕ, 'ਥਾਂ ਮਾਰੀਏ ਮੁਕਬਲਾ ਹੀਰ ਤਾਈਂ,ਦੇਸ ਵਿਚ ਲੀਕਾਂ ਸਾਨੂੰ ਲਾਂਵਦੀ ਹੈ'—ਮੁਕਬਲ]।

੮੮

ਚੇਲੀ—ਨਾਚੀ।

੯੦

ਬੇਰੇ—ਟੁਕੜੇ; ਟੋਟੇ ।

ਸਾਇਣ--ਸਾਂਈਂ ਦਾ ਇਸਤਰੀ ਲਿੰਗ।

ਆਇਣਾ (ਸੰ:)—ਘਰ; ਮੋਰੀ; ਭੜੋਲੀ ਦਾ ਮੁਘਾਰਾ ;

ਖੜਦੁੰਬੀ--ਵੱਡੀ ਪੂਛ ਵਾਲੀ; ਇਕ ਗਾਲ੍ਹ ।

ਮੋਇਨ [ਲਹਿੰ; ਮੋਨ]—ਕਾਲੀ ਹਰਨੀ।

ਪਾਹੜੀ [ਸੰ; ਪ੍ਰਸ਼ਤਾ]--'ਪਾੜ੍ਹਾ'ਦਾ ਇਸਤ੍ਰੀ ਲਿੰਗ, ਚਿਤ੍ਰੀ ਹਰਨੀ।

ਵਾਇਣ--ਨਾਚੀ; ਨੱਚਣ ਵਾਲੀ ।

੯੧

ਉਦਮਾਦ [ਸੰ; ਉਨਮਾਦ∠ਮਦ)— ਪਾਗਲਪਣ ਚਾਉ ਜਾਗਣ ਦਾ ਭਾਵ ।

ਮੁਣਸ--ਖ਼ਸਮ ।

੯੪

ਚਾਘੜੇ--ਡੂੰਘੇ ਪਾਣੀਆਂ ਵਿਚ ।

ਬੋੜਨਾ—ਡੋਬਣਾ, (ਟ; ਕ; 'ਕੇ ਅਰਜਨ ਦਰਿਆਂਇ ਨਾ ਬੋੜਿਓ ?--ਭੰਗੂ) ।

ਨਿਘਾਰਨਾ--ਗ਼ਰਕ ਕਰਨਾ ।

ਦੜਾ [ਹਿੰ: ਸੱਥਲ ਜਾਂ ਸਤਰ]...ਚਬੂਤਰਾ ਪੁਲਿਸ ਚੌਕੀ; ਥਾਣਾ ।

ਹਾੜ ਬੋਲਣਾ...ਔਖੇ ਦਿਨ ਵਿਖਾਈ ਦੇਣਾ ਮੁਸੀਦਤ ਵਿਚ ਹੋਣਾ ।

ਖੋਲੀਆਂ...ਬਹੁ-ਵ;'ਖੋਲੀ' ਦਾ;ਬ.ਵ. ਮਾਲ ਡੰਗਰ ਗਾਈਆਂ ਮੱਝਾਂ ਦਾ ਵੱਗ ।

੯੯

ਮੰਨ੍ਹ...ਵਿਚਕਾਰ, ਨਦੀ ਦੇ ਅੱਧ ਵਿਚ ।

ਕ੍ਰੂੰਮਾਂ...ਵਾਰ, ਡਾਕੂਆਂ ਦਾ ਟੋਲਾ ; ਧਾੜ, [ਟ: ਕ: 'ਵਡੀ ਕੂਮ ਵਸ ਭਾਗੇ ਨਾਹੀ ਮੁਹਕਮ ਫੌਜ ਹਠੀ ਰੇ...ਆ: ਮ; ੫]

੧੦੩

ਭਾਈਆਂ ਸਾਵਿਆਂ ਦਾ...ਬਰਾਬਰ ਦੇ ਭਰਾਵਾਂ ਦਾ ।

੧੦੬

ਝਾਗੜੀ...ਝੰਗੀ, ਦਰੱਖ਼ਤਾਂ ਦਾ ਝੁੰਡ ।

੧੦੭

ਵੱਤ ਕੇ...ਪਲਟ ਕੇ; ਪਰਤ ਕੇ ।

ਬਣਾ ਬਣਾਉਣਾ...ਢੰਗ ਬਣਾਉਣਾ ਤਰਕੀਬ ਕੱਢਣੀ; ੨]ਸ਼ਿੰਗਾਰ ਕਰਨਾ, ਸਜਾਉਣਾ ।

੧੦੮

ਝੁੱਟ...ਪੰਜਾ ।

ਸਾਰ (ਸੰ;]...ਲੋਹਾ ।

੧੦੯

ਲੁੜ੍ਹਕੇ...ਕੰਨਾਂ ਦੇ ਬੁੰਦੇ।

ਢੂਈ...ਗੁਦਾ ।

ਖੜਲਤ...ਵੱਡੀ ਲਤ ; ਠੋਕਵੀਂ ਲਤ ।

੧੧੦

ਡੂਮ--ਵਾਰਾਂ ਗਾਉਣ ਵਾਲੇ ਢਾਡੀ, ਮੁਸਲਮਾਨ ਗਵੱਈਆਂ ਦੀ ਇਕ ਜਾਤੀ ।

੧੧੪

ਕਿਆੜਾ...ਤਾਲੂ।

ਫ਼ਤਵਾ...ਇਸਲਾਮੀ ਕਾਨੂੰਨ ਅਨੁਸਾਰ ਫ਼ੈਸਲਾ ।

੧੧੬

ਬਿਸ਼ਨਪਦੇ...ਕਿਸ਼ਨ ਦੀ ਉਪਮਾ ਵਿਚ ਗਾਏ ਜਾਂਦੇ ਗੀਤ ।

ਮਾਝ ਪਹਾੜੀ...ਰਾਗ ਦੀ ਇਕ ਧੁਨੀ ।

ਮਾਲਕੀ [ਸੰ; ਮਲਿਕਾ]...ਸੰਸਕ੍ਰਿਤ ਪਿੰਗਲ ਵਿਚ ਇਕ ਛੰਦ ।

ਜਲਾਲੀ...ਦਰਵੇਸ਼ਾਂ ਦਾ ਗੋਲ ਦਾਇਰੇ

ਵਿਚ ਨੱਚਿਆ ਜਾਂਦਾ ਨਾਚ।

ਕਲੀ ਝੀਵਰੀ ਦੀ--ਰਾਗ ਦੀ ਇਕ ਵਿਉਂਤ।

ਸੱਦ...ਉੱਚੀ ਸੁਰ ਵਿਚ ਹੇਕ।

ਧੁਰਪਤ [ਸੰ; +ਪਦ]...ਹਿੰਦੀ ਜਾਂ ਬ੍ਰਿਜ ਦਾ ਇਕ ਗੀਤ; ਕਵਿਤਾ ਜਾਂ ਗੀਤ ਦਾ ਪਹਿਲਾ ਬੰਦ, ਜਿਹੜਾ ਵਾਰ ਵਾਰ ਦੁਹਰਾਇਆ ਜਾਂਦਾ ਹੈ।

ਕਬਿਤ [ਸੰ; ਕਵਿਤਾ], ...ਹਿੰਦੀ ਕਵਿਤਾ ਦਾ ਛੰਦ ਭੇਤ; ਕਵਿਤਾ, ਗੀਤ।

ਸੋਹਿਲਾ...ਜਸ ਜਾਂ ਕੀਰਤੀ ਦਾ ਸ਼ਬਦ।

ਸਾਰੰਗ (ਸੰ:) — ਇਕ ਰਾਗ, ਜੇਹੜਾ ਦੁਪਹਿਰ ਵੇਲੇ ਗਾਇਆ ਜਾਂਦਾ ਹੈ।

ਸ਼ਹਾਨੀਆ (ਫ਼ਾ; ਸ਼ਹਾਨਾ)—ਰਾਗ।

ਸੂਹੀ—ਰਾਗ ਦਾ ਇਕ ਭੇਦ।

ਸੋਰਠ [ਸੰ; ਸੁਰਾਸ਼ਟਰਾ]—ਸੁਰਾਸ਼ਟਰ ਦੇਸ ਦੀ ਰਾਗਣੀ।

ਗੂਜਰੀ—ਗੁਜਰਾਤ ਦੇਸ ਦੀ ਰਾਗਣੀ।

ਪੂਰਬੀ...ਇਕ ਰਾਗਣੀ, ਜੇਹੜੀ ਦਿਨ ਦੇ ਤੀਜੇ ਪਹਿਰ ਗਾਈ ਜਾਂਦੀ ਹੈ।

ਲਲਿਤ...ਇਕ ਰਾਗਣੀ।

ਭੈਰੋ ..ਇਕ ਰਾਗ ਜਿਹੜਾ ਡਰ ਉਤਪੰਨ ਕਰਦਾ ਹੈ।

ਦੀਪਕ ਰਾਗ... ਇਕ ਰਾਗ, ਜਿਸ ਦੇ ਗਾਇਆਂ ਅੱਗ ਲੱਗ ਜਾਂਦੀ ਹੈ; ਇਸ ਪਿੱਛੋਂ ਮਲ੍ਹਾਰ ਗਾਉਣਾ ਜ਼ਰੂਰੀ ਹੁੰਦਾ ਹੈ।

ਟੋਡੀ (ਸੰ; ਤੋਤਕੀ)...ਇਕ ਰਾਗਣੀ।

ਮੇਘ...ਬਰਸਾਤ ਦੇ ਦਿਨਾਂ ਦਾ ਰਾਗ ਜੋ ਰਾਤ ਦੇ ਪਿਛਲੇ ਪਹਿਰ ਗਾਇਆ ਜਾਂਦਾ ਹੈ। ਕਹਿੰਦੇ ਹਨ ਇਹ ਰਾਗ ਬ੍ਰਹਮਾ ਦੇ ਸਿਰ 'ਚੋਂ ਨਿਕਲਿਆ ਸੀ।

ਮਲ੍ਹਾਰ (ਸੰ; ਮਲਾਰੀ...ਸਾਵਣ ਮਾਹ ਵਿਚ ਗਾਈ ਜਾਣ ਵਾਲੀ ਰਾਗਣੀ।

ਧਨਾਸਰੀ (ਸੰ: ਧਨਾਸ਼ਰੀ) ... ਇਕ ਰਾਗਣੀ।

ਜੈਤਸਰੀ (ਸੰ: ਜੈਤਰੀ) ... ਰਾਗ ਦਾ ਇਕ ਭੇਦ।

ਮਾਲਸਰੀ [ਸੰ; ਮਲਵਸ੍ਰੀ] ... ਇਕ ਰਾਗਣੀ।

ਮਾਲਕੌਸ...ਇਕ ਰਾਗ।

ਮੰਗਲਾਚਾਰ...ਬੰਦਨਾਂ ਦੇ ਸ਼ਬਦ, ਕਵਿਤਾ ਜਾਂ ਰਾਗ ਦੇ ਆਦਿ ਵਿਚ ਗਣੇਸ਼ ਜਾਂ ਕਿਸੇ ਹੋਰ ਦੇਵੀ ਦੇਵਤੇ ਗੁਰੂ ਅਵਤਾਰ ਨੂੰ ਧਿਆਉਣ ਦੀਆਂ ਮੁੱਢਲੀਆਂ ਤੁਕਾਂ।

ਨੱਟ [ਸੰ; ਨੱਟ ਨ੍ਰਿਤ] ... ਰਾਗ ਦਾ ਇਕ ਉਪ-ਭੇਦ।

ਹੋਰੀ...ਹੋਲੀ, ਹੋਲੀ ਦੇ ਦਿਨਾਂ ਵਿਚ ਗਾਏ ਜਾਣ ਵਾਲੇ ਗੀਤ।

ਬਸੰਤ...[ਸੰ; ਵਸੰਤ] ... ਇਕ ਰਾਗ।

ਹੰਡੋਲ [ਸੰ, ਹਿੰਦੋਲ] ... ਬਹਾਰ ਦਾ ਇਕ ਰਾਗ ਜੇਹੜਾ ਸਵੇਰ ਵੇਲੇ ਗਾਇਆ ਜਾਂਦਾ ਹੈ।

ਮੁੰਦਵਾਣੀ...ਅੰਤਲਾ ਗੀਤ।

ਰਾਮਕਲੀ ... ਇਕ ਰਾਗਣੀ।

੧੧੭

ਮਲੰਗ...ਦਰਵੇਸ਼ਾਂ ਦਾ ਇਕ ਫ਼ਿਰਕਾ, ਜੋ ਸਭ ਕੁਝ ਤਿਆਗ ਦਿੰਦਾ ਹੈ।

੧੧੮

ਮਕਸੂਦ...ਮੁਰਾਦ, ਇੱਛਾ।

੧੧੯

ਦਿਲਗੀਰ...ਗੁੱਸੇ, ਨਾਰਾਜ਼।

੧੨੦

ਬਾਰਾ ਖੁਲ੍ਹਣਾ...[ਟ; ਕ; 'ਤਦੋਂ ਰਾਂਝੇ ਦੇ ਮਿਲਣ ਦਾ ਖੁਲ੍ਹੇ ਬਾਰਾ ... ਅਹਿਮਦ ਗੁੱਜਰ]।

੧੨੧

ਸਰੋਦ ਕਰਨਾ...ਵਜਾਉਣਾ,ਸੁਰਾਂ ਕੱਢਣਾਂ।

ਮਸ਼ਕਬੰਗੀ...ਇਕ ਖੇਡ, ਜਿਸ ਵਿਚ ਇਕ ਖਿਡਾਰੀ ਦੂਜੇ ਖਿਡਾਰੀ ਨੂੰ ਮਗਰ ਪਿੱਛੇ ਮਸ਼ਕ ਵਾਂਗ ਫੜ ਰੱਖਦਾ ਹੈ ਤੇ ਮਾਸ਼ਕੀ ਵਾਂਗ ਕਹਿੰਦਾ ਹੈ 'ਮਸ਼ਕ ਪਾਣੀ ਪੀ ਲੌ'।

ਮੀਰੀ ਆਂ...'ਮੈਂ ਪਹਿਲਾਂ ਹਾਂ', ਛੂਹਣ ਛੁਹਾਈ ਵਿਚ ਕਹੇ ਸ਼ਬਦ।

ਮਾਮੇਂ ਦੇ ਖ਼ਰਬੂਜ਼ੇ ਕੌੜੇ ਕਿ ਮਿੱਠੇ } ਇਕ ਖੇਡ।

ਨੌਲ ਨਿਸਲ...ਨਿਉਲੇ ਵਾਂਗ ਲੰਮੀ ਵਿਛੀ ਹੋਈ।

ਮੋਰ ਮਛਲੀ ... ਮੋਰ ਮੱਛੀ, ਇਕ ਮੱਛੀ ਜਿਸ ਦੀ ਮੋਰ ਵਰਗੀ ਕਲਗੀ ਹੁੰਦੀ ਹੁੰਦੀ ਹੈ।

ਕੁਰਲ...ਕਲਕੁਰਲ;

ਡੰਬੜੀ (ਸੰ: ਦੰਭ)...ਫ਼ਰੇਬੀ; ਡੰਬੀ।

ਜਾਲੀ ਪਾਵਣਾ—ਜਾਲ ਪਾ ਕੇ ਫਾਹੁਣਾ; [ਟ: ਕ: ਜਨ ਜਾਲੀ ਆਣ ਫਹਾਹੇ' —ਦਮੋਦਰ]।

੧੨੨

ਚੱਚਰ ਚਾਣਾ... ਨਖ਼ਰੇ ਕਰਨਾ, ਖੇਖਣ ਕਰਨਾ, [ਟ; ਕ; 'ਵੇ ਤੈਂ ਕੇਹੇ ਚੱਚਰ ਚਾਏ, ਤਾਰੇ ਖਾਰੀ ਹੇਠ ਲੁਕਾਏ'-ਬੁਲ੍ਹਾ]

ਰੱਠ...ਪਿਰਤ, ਰਹੁ ਰਤ ਰਵਾਇਤ।

੧੨੩

ਮੂੰਹ-ਸੋਹਜਰੇ...ਘੁਸਮੁਸੇ, ਬਹੁਤ ਸਵੇਰੇ।

ਨਿਮਾ-ਸ਼ਾਮ...(ਨਮਾਜ਼+ਸ਼ਾਮ) ਸ਼ਾਮਾਂ ਦੀ ਨਮਾਜ਼ ਦਾ ਵੇਲਾ।

੧੨੪

ਜਾਹ...ਮੁਸੀਬਤ, ਬਲਾ।

ਵਾਕ...ਲੋਕਾਈ, ਪਿੰਡ ਦੇ ਲੋਕ।

੧੨੫

ਕੁਲਬਹਿਰੀ...ਕੁਲਹਿਰੀ, ਗਾਲੂੜ, ਕਾਟੋ।

ਗੋਲਾ ਦੰਗਣ...ਗੋਲਾ ਮਾਰ ਇਸਤਰੀ।

ਅੜਬੰਗਣ...ਲੜਾਕੀ।

ਮਾਲਜ਼ਾਦੇ...ਮਾਲਜ਼ਾਦੀਏ, (ਮੁਗ਼ਲਾਂ ਵੇਲੇ 'ਕੰਜਰੀ ਜਾ ਵੇਸਵਾ' ਨੂੰ ਮਾਲਜ਼ਾਦੀ ਕਹਿੰਦੇ ਸਨ)।

ਲੁੜ੍ਹਨਾ...ਲੂਹਣਾ, ਸਾੜਨਾ।

ਕੱਪੜਧੜੀ...ਮਾਰ ਕੁਟਾਈ, ਕਪੜੇ ਵਾਂਗ ਛੰਡਣ ਦਾ ਭਾਵ।

ਨੀਲ ਡਾਡਾਂ...ਲਾਸਾਂ।

੧੨੬

ਤੱਤਨੇ ਬੋਲਣਾ...ਉਜਾਂ ਲਾਉਣੀਆਂ।

ਸ਼ਲਾ [ਫਾ: ਸ਼ੋਲਾ ਜਾਂ ਸੁਲਾ]...ਇਕ ਮਠਿਆਈ, ਮਿੱਠਾ ਖਾਣਾ।

੧੨੯

ਮਲਘੋਸੀਆ...ਘੋਸਲਾ, ਜਾਣ ਬੁੱਝ ਕੇ ਮਚਲਾਂ ਬਣ ਜਾਣ ਵਾਲਾ।

੧੩੦

ਬਾਣ...ਆਦਤ, ਰੀਤ; (ਟ; ਕ, 'ਬਾਣ ਇਸ਼ਕ ਦੀ ਏਹਾ'-ਹਾਸ਼ਮ)।

ਭੁਲਾਵੜਾ...ਭੁਲੇਖਾ, [ਟ; ਕ; 'ਚਾਕ ਭੁਲਾਵਾ ਪਾਇਆਂ...ਦਮੋਦਰ)।

੧੩੩

ਕਾਂਬਾਂ—ਛਟੀਆਂ, ਫੂਛਕਾਂ।

੧੩੪

ਅਖੱਟੜੇ ਸੁੱਟਣਾ...ਖੱਟੇ ਪਾਣਾ।

੧੩੫

ਦੂਬਰ – ਗੂਦਾ।

ਜ਼ਬਤ—ਅਮਲ, ਪਰਬੰਧ, ਕਾਨੂੰਨ।

੧੩੬

ਪਰਵਾਰ—ਹਾਲਾ, ਚੰਦ ਉਦਾਲੇ ਗੋਲ ਰੋਸ਼ਨ ਚੱਕਰ, [ਟ; ਕ; 'ਚੰਦ ਛੁੱਟਾ ਪਰਵਾਰੋਂ,—ਮੁਕਬਲ]।

ਚੌਂਕੀ – ਪੁਲਿਸ ਚੌਂਕੀ, ਗਾਰਦ।

੧੩੭

ਪਾਸਣਾ ਲਾਣਾ—ਜੁੜ ਕੇ ਆਉਣਾ; ਇਕੱਠਿਆਂ ਕਰਨਾ।

੧੩੮

ਕਫ਼ਨ ਪਾੜ ਕੇ—ਕੂਕਾਂ--ਸਰਕਾਰੇ ਦਰਬਾਰੇ ਜਾ ਫ਼ਰਿਆਦ ਕਰਾਂਗਾ।

ਅਹਿਮਖ [ਅ; ਅਹਿਮਕ]—ਮੂਰਖ।

੧੩੯

ਸੂਹਾਂ...ਸੂਹੀਆ।

੧੪੦

ਪੈਵੰਦ [ਫ਼ਾ;]--ਜੋੜ, [ਟ; ਕ; 'ਸੁਰਤ ਦੀ ਸੂਈ ਪ੍ਰੇਮ ਦੇ ਧਾਗੇ ਪੈਵੰਦ ਲਗੇ ਸਤਿਸੰਗੇ' ਸ਼ਾਹ ਹੁਸੈਨ]।

ਬਾਵਨੀ--ਬਵੰਜਾ ਪਿੰਡਾਂ ਦੀ ਜਾਗੀਰ।

੧੪੨

ਕਰੰਗ--ਪਿੰਜਰ।

੧੪੫

ਮਲਾਇਕਾਂ [ਅ; ਮਲਾਇਕ ਬਹੁ-ਵਚਨ ਮਲਿਕ ਦਾ=ਫ਼ਰਿਸ਼ਤਾ]-ਫ਼ਰਿਸ਼ਤਿਆਂ।

੧੪੬

ਭੁੱਈਅੜੇ ਪਿੱਟੀਆਂ—ਭੁੱਈਆਂ ਪਿੱਟੀਆਂ, ਇਕ ਗਾਲ੍ਹ। (ਟ. ਕ. ਭੁੱਈਆਂ-ਪਿੱਟੀਏ ਇਕ ਗਾਲ੍ਹ। {ਟ, ਕ. 'ਭੁੱਈਆਂ ਪਿੱਟੀਏ ਤੂੰਧ ਬਦ-ਰਾਹ ਫੜਿਆ'—ਮੁਕਬਲ)

੧੪੯

ਪੁਰਸ਼--ਖਸਮ।

੧੫੦

ਉਸ਼ੇਰ {ਸੰ. ਉਸ਼ਾ}--ਸਵੇਰ।

ਕੁੰਨ੍ਹ--ਵਾਢੀ ਦੀਆਂ ਧੜਾਂ ਵਿਚ ਕੁਤਿਆਂ ਦਾ ਬਣਾਇਆ ਘੁਰਨਾ।

ਚੂੰਨ੍ਹ--ਤਰਬੂਜ਼, ਹਦਵਾਣਾ।

ਘੁੰਨ੍ਹ...ਘੋਗਲ-ਕੰਨਾ।

੫੧੧

ਲਾਲ ਕਚੌਰੀ—ਵਿਆਹ ਵਿਚ ਇਕ ਰਸਮ [ਖੇਡ]।

੧੫੨

ਸਾਂਗ [ਪ੍ਰਾ: ਸੰ. ਸੰਗ]—ਨੇਜ਼ਾ, ਭਾਲਾ, [ਟ. ਕ. 'ਸੁੰਞੀਂ ਇਸ਼ਕ ਤੇਰੇ ਦੀ ਮੈਨੂੰ ਸਾਂਗ ਲੱਗੀ'—ਲੋਕ ਗੀਤ।

੧੫੩

ਜਮ੍ਹਾ ਖ਼ਾਤਰ—ਦਿਲ ਨੂੰ ਇਕ ਥਾਂ ਰੱਖਣ ਦਾ ਭਾਵ, ਤਸੱਲੀ ਰੱਖਣਾ

੧੫੪

ਅਬਦਾਲ {ਅ. ਬਦਲ=ਨਾਇਬ}... ਇਕ ਮਜ਼ਬੀ ਭਾਈਚਾਰਾ, ਦਰਵੇਸ਼ਾਂ ਦਾ ਇਕ ਫ਼ਿਰਕਾ ਜਿਹੜਾ ਹਸ਼ੀਸ਼ {ਭੰਗ} ਪੀਂਦਾ ਹੈ, ਰੱਬ ਦੇ ਬਦਲ ਇਹ ਸੱਤਰ ਦੱਸੇ ਜਾਂਦੇ ਹਨ, ਜਿਨ੍ਹਾਂ ਵਿਚੋਂ ੪੦

ਤਾਂ ਮੁਲਕ ਸਾਮ ਵਿਚ ਰਹਿੰਦੇ ਹਨ ਅਤੇ ੩੦ ਹੋਰਨਾ ਥਾਵਾਂ 'ਤੇ।

੧੫੫

ਜੱਲ ਜਲਾਲ {ਅ.}—ਸੱਭ ਤੋਂ ਵੱਡਾ, ਸਰਬ-ਸ਼ਕਤੀ ਮਾਨ . {ਟ. ਕ. 'ਸੱਜੀ ਜੇਹੜੇ ਰੱਬ ਨਾਲ, ਮੇਰਾ ਕਾਦਰ ਜੱਲਜਲਾਲ—{ਹਾਫ਼ਿਜ਼ ਬਰਖੁਰਦਾਰ}

ਖੂਹਣੀਆਂ...ਬੇਅੰਤ ਗਿਣਤੀ ਵਿਚ, {ਟ. ਕ. 'ਤੂੰ ਲੱਖ ਲੁਹਾਈਆਂ ਨੇ ਖੂਹਣੀਆਂ --ਨਜਾਬਤ}।

੧੫੬

ਮੇਲਾ ਚਲ ਆਵਣਾ -- ਬਰਾਦਰੀ ਦੇ ਪ੍ਰਤਿਨਿਧਾਂ ਦਾ ਇਕੱਠਿਆਂ ਹੋ ਕੇ ਆਉਣਾ।

੧੬੦

ਵਜੂਹਾਤ [ਅ. ਬਹੁ-ਵਚਨ ਵਜੂਹ]--ਹਕੀਕਤ, ਮਾਮਲੇ ਬਾਰੇ ਸਚਾਈ।

੧੬੩

ਚੜ੍ਹਦੀਆਂ—ਚੜ੍ਹ ਕੇ, ਵਧ ਸੋਹਣੀਆਂ, (ਟ. ਕ. 'ਇਕ ਦੂੰ ਇਕੁ ਚੜੰਦੀਆ, ਕੌਣ ਜਾਣੇ ਮੇਰਾ ਨਾਮੁ ਜੀਉ' ...ਸੂਹੀ ਮ. ੧) ਹੋਰ ; {ਚੜ੍ਹੂੰ ਚੜ੍ਹੂੰਦੇ ਵੱਡੇ ਸੂਰੇ'—ਦਮੋਦਰ}।

ਖਿੱਤੀਆਂ {ਸੰ, ਕ੍ਰਿਤਿਕਾ} -- ਖਿੱਟੀ, ਤਾਰਿਆਂ ਦਾ ਜਮਘਟਾ।

ਮਮਨੂੰਨ {ਅ.} -- ਅਹਿਸਾਨ-ਮੰਦ।

੧੬੪

ਅਨਾਨੀਤ—ਕੁਢੱਬੀ, ਆਮ ਰੀਤੀ ਤੋਂ ਉਲਟ।

ਮਸਹਿਫ {ਅ. ਮਸਹਫ / _ ਸਹਫ} — ਕੁਰਾਨ ਦੀ ਛੋਟੀ ਕਾਪੀ, ਜਿਹੜੀ ਆਮ ਗਲ ਵਿਚ ਪਾ ਕੇ ਰਖਦੇ ਹਨ।

ਕੂਤ {ਅ.} ਖੁਰਾਕ, ਖਾਣਾ।

ਹੱਯ ਲਾਯਮੂਤ {ਅ.} ਸਦਾ ਜ਼ਿੰਦਾ ਰਹਿਣ ਵਾਲਾ, ਜਿਸ ਨੇ ਕਦੇ ਮਰਨਾ ਨਾ ਹੋਵੇ; ਅਮਰ, ਅਬਿਨਾਸ਼ੀ, ਰੱਬ।

ਤਾਬੂਤ {ਅ. ਤੌਬੂਤ}---ਮੁਰਦਾ, ਪਿੰਜਰ।

੧੬੮

ਮਿਸਕਲਾ {ਅ. ਸਿਕਲ=ਚਮਕਾਉਣਾ} ਪਾਲਿਸ਼ ਕਰਨ ਜਾਂ ਚਮਕਾਉਣ ਵਾਲਾ ਪੱਥਰ ਜਾਂ ਨਰਮ ਸੰਖ ਜਿਸ ਨਾਲ ਤਲਵਾਰ ਨੂੰ ਚਮਕਾਉਂਦੇ ਹਨ।

ਮੋਰਚਾ--{ਫ਼ਾ. ਮੋਰ+ਚਾ; ਪਹਿਲ ਮੋਰ, ਜ਼ੈਂਦ ਮਿਉਰੀ}, ਜ਼ੰਗ, ਜ਼ੰਗਾਲ, ਇਸ ਨੂੰ 'ਮੋਰਚਾਨਾ' ਵੀ ਆਖਦੇ ਹਨ, {ਟ. ਕ. 'ਦਰ ਸੇਵੇ ਉਮਤਿ ਖੜੀ, ਮਸਕਲੇ ਹੋਇ ਜੰਗਾਲੀ' ...ਵਾਰ ਸੱਤਾ ਬਲਵੰਡ}

ਤਰਵਾਰ--ਤਲਵਾਰ।

ਭਿੰਨੜੇ--ਸੁਗੰਧਤ (ਟ; ਕ; 'ਸੰਦਲ ਭਿੰਨੜੇ ਤੇਰੇ ਕੇਸ ਮੀਆਂ...ਮੁਕਬਲ)

੧੬੯

ਸ਼ਾਹੀ--ਹਜ਼ਰਤ ਅਲੀ ਦੇ ਫ਼ਿਰਕੇ ਦਾ ਪੈਰੋਕਾਰ।

੧੭੨

ਗੰਢ ਫੇਰਨਾ—ਗੰਢ ਪਾਉਣਾ; ਵਿਆਹ ਦੀ ਭਾਜੀ ਘੱਲਣਾ। (ਟ; ਕ; 'ਬਾਬਲ ਗੰਢੀਂ ਪਾਈਆਂ—ਸ਼ਾਹ ਹੁਸੈਨ) ਹੋਰ ('ਮਾਂ ਪਿਉ ਤੇਰੇ ਗੰਢੀਂ ਪਾਈਆਂ'-ਬੁਲ੍ਹਾ)।

ਛੋਹਿਰਾਂ (ਲਹਿੰ;)-- ਬਹੁ-ਵਚਨ ਛੋਹਿਰ

ਦਾ, ਕੰਵਾਰੀ ਕੁੜੀ ।

ਬਕਰ (ਅ;)—ਕੰਵਾਰੀ ।

ਸੰਨ ਨੂੰ ਸੰਨ ਮਿਲਣਾ--ਇੱਕੋ ਜੇਹਿਆਂ ਦਾ ਮੇਲ ਹੋਣਾ ।

ਠੱਕਟ--ਠਾਕਰ, ਮਾਲਕ, ਜ਼ਿਮੇਵਾਰ; ਅਮੀਰ, ਜ਼ਿਮੀਂਦਾਰ ।

ਅਕਰਾਂ (ਅ; ਅਕਰਾਹ)--ਨਾਰਾਜ਼ਗੀ; ਰੋਸ ।

੧੭੩

ਝੁੰਬਰ--ਝੁੰਮਰ, ਲਹਿੰਦੇ ਵਿਚ ਮਰਦਾਂ ਦਾ ਗੋਲ ਚੱਕਰ ਵਿਚ ਨੱਚਿਆ ਜਾਣ ਵਾਲਾ ਨਾਚ; ਇਸ ਦੇ ਵਿਰੁਧ 'ਸੰਮੀਂ' ਇਸਤਰੀਆਂ ਦਾ ਅਜੇਹਾ ਨਾਚ ਹੈ ।

੧੭੪

ਘੁਗਦ--ਉੱਲੂ ।

ਧੌਰੀ.. ਧੌਲ; ਵੱਛਾ ਜੇਹੜਾ ਹਾਲੀਂ ਨਾ ਜੁੱਤਾ ਹੋਵੇ; ਅਲਕ ਵਹਿੜਕਾ ।

੧੭੫

ਲੰਮੜੇ ਰਾਹ ਪੈਣਾ--ਲੰਮੇ ਦੇਸ ਨੂੰ ਨਿਕਣ ਜਾਣਾ, ਦੂਰ ਬਦੇਸ ਵਲ ਨੂੰ ਟੁਰ ਜਾਣਾ ।

ਰੁੱਧੇ--ਰੁੱਝੇ; (ਟ; ਕ; 'ਕੰਮੀਂ ਰੁੱਧੇ ਨੈਣ' ਲੋਕ ਗੀਤ)

ਕਿੜਾਂ ਪੈਣਗੀਆਂ--ਖ਼ਬਰਾਂ ਆਉਣਗੀਆਂ, ਆਵਾਜ਼ਾਂ ਪੈਣਗੀਆਂ,(ਟ; ਕ; 'ਫ਼ਰੀਦਾ ਕਿੜੀ ਪਵੰਦੀ'--ਫ਼ਰੀਦ)

੧੭੭

ਧੁੰਮਲਾ--ਇਕੱਠ ।

੧੮੦

ਸਿਕਲਾਤ ਜਾਂ ਸਿਕਰਲਾਤ (ਤੁਰ;)... ਬਨਾਤ, ਮਖ਼ਮਲ ।

ਸਿਕਲਾਤ ਦੇ ਬੀਆਂ ਨੂੰ ਜਾਣਾ--ਅਣਹੋਣੀ ਗੱਲ ਲਈ ਜਤਨ ਕਰਨਾ ।

੧੮੨

ਬਿਸਮਿੱਲਾ--ਰੱਬ ਦੇ ਨਾਮ ਨਾਲ (ਕਿਸੇ ਕੰਮ ਨੂੰ ਆਰੰਭ ਕਰਨ ਕਰਨ ਲਗਿਆਂ ਜਾਂ ਕਿਸੇ ਦੀ ਆਮਦ ਪੁਰ ਕਿਹਾ ਜਾਂਦਾ ਹੈ) ।

ਸੂਰਜ......ਕਿਆਮਤ--ਇਸਲਾਮੀ ਯਕੀਨ ਅਨੁਸਾਰ ਕਿਆਮਤ ਵਾਲੇ ਦਿਨ ਸੂਰਜ ਚੜ੍ਹਦੇ ਦੀ ਥਾਂ ਲਹਿੰਦੇ ਵੱਲੋਂ ਚੜ੍ਹੇਗਾ

੧੮੩

ਨਿਰਵਾਰ...ਸਾਹਾ, ਮਹੂਰਤ, ਨਿਸਚਿਤ ਕੀਤੀ ਮਿਤੀ, (ਟ; ਕ; 'ਜਾ ਕੇ ਮਿਲਿਆ ਏ ਨਾਲ ਨਿਰਵਾਰ ਦੇ'... ਲੋਕ ਗੀਤ) ।

੧੮੪

ਕਲੀਕੰਦ--ਕਲਾਕੰਦ ।

ਨੇਵਰ...ਇਕ ਗਹਿਣਾ; (ਟ; ਕ; 'ਸੱਭ ਨੇਵਰ ਉਹ ਛਣਕਾਂਵਦੇ ਨੀ'...ਅਲੀ ਹੈਦਰ)

੧੮੫

ਪਰਾਕੜੀ--ਇਕ ਮਠਿਆਈ ।

ਖੌਂਚਾ [ਫ਼; ਖ਼੍ਵਾਨਚਾਹ)...ਛਾਬਾ ।

ਗੁਪ ਚੁੱਪ..ਇਕ ਕਿਸਮ ਦੀ ਮਠਿਆਈ ।

ਢੀਣਾ--ਮਿਲਣਾ ।

੧੮੬

ਮੰਡੇ—ਵੱਡੀਆਂ ਰੋਟੀਆਂ; ਮੰਨ ।

ਧੱਗੜ...ਧੂੱਗੜ, ਵੱਡਾ ਰੋਟ, ਜਿਹੜਾ ਇਕੋ ਪਾਸੇ ਹੀ ਪਕਾਇਆ ਤੇ ਸੇਕਿਆ ਗਿਆ ਹੋਵੇ ।

ਭਲਾਈ...ਭਰਾਈ ।

ਢੋਲੀ...ਢੋਲ ਵਜਾਉਣ ਵਾਲਾ।

੧੮੮

ਸੋਇਨ ਪੱਤੀ...... ਚਾਉਲਾਂ ਦੀ ਇਕ ਕਿਸਮ।

ਝੋਨੜੇ ...ਝੋਨੇ, ਅਣਛੜੇ ਚਾਉਲ।

ਬਾਸਮਤੀ--ਤੀਹਰਾ ... ਚੰਗੇ ਚਾਉਲਾਂ ਦੀਆਂ ਕਿਸਮਾਂ।

ਸੱਠੀ...ਸੱਠਾਂ ਦਿਨਾਂ ਵਿਚ ਤਿਆਰ ਹੋ ਜਾਣ ਵਾਲੀ ਚਾਉਲਾਂ ਦੀ ਫਸਲ।

ਖੁਰਸ਼ (ਫਾ;)...ਖੁਰਾਕ।

੧੯੦

ਤੌਂਕ (ਫਾ; ਤੁੰਗ) -- ਵੱਡਾ ਸੰਦੂਕ।

ਦਾਜ ਰੰਗਾਇਆ ... ਵੰਨ-ਸੁਵੰਨਾ ਦਾਜ ਤਿਆਰ ਕੀਤਾ [ਟ; ਕ; 'ਨਾ ਲੀਤੋ ਦਾਜ ਰੰਗਾਇਕੇ'...ਸ਼ਾਹ ਹੁਸੈਨ]।

੧੯੧

ਲਾਲ ਪੰਖੀ—ਲਾਲ ਡੋਰੀਆ।

ਸਲਾਰੀ...ਇਕ ਧਾਰੀਦਾਰ ਕਪੜਾ।

ਲਾਚਾ (ਤੁਰ ; ਇਲਾਚਾ) ... ਲੱਕ ਦਾ ਇਕ ਕਪੜਾ।

ਖੰਨ ਖੇਸ ... ਦਮਸ਼ਕ ਦੀ ਕਿਸਮ ਦੇ ਵਿਛਾਉਣੇ।

ਚੂੜੀਆ... ਚੂੜੀਦਾਰ ਸੁੱਥਣ।

ਮਾਂਗ ਚੌਂਕ...ਇਕ ਰੇਸ਼ਮੀ ਕਪੜਾ।

ਪੰਜ ਦਾਨੀ...ਇਕ ਰੇਸ਼ਮੀ ਕਪੜਾ।

ਚੌਪ ਤੇ ਛਾਇਲ...ਤੀਵੀਂ ਦੇ ਸਿਰ ਉੱਤੇ ਲੈਣ ਵਾਲੇ ਕਪੜੇ।

ਥਾਨੂਣੂੰ...ਬਰੀਕ ਮਲਮਲ ਦੇ ਦੁਪੱਟੇ, ਜਿਨ੍ਹਾਂ ਨੂੰ ਗੰਢਾਂ ਬੰਨ੍ਹ ਬੰਨ੍ਹ ਕੇ ਰੰਗਿਆ ਜਾਂਦਾ ਹੈ।

ਚਿਕਨੀ...ਚਿਕਨ ਦੇ।

੧੯੨

ਮਸ਼ਰੂ...ਅਜੇਹਾ ਕਪੜਾ ਜਿਸ ਵਿਚ ਤਾਣਾ ਪੇਟਾ ਵਖ ਵਖ ਕਿਸਮ ਦਾ ਪਿਆ ਹੋਵੇ।

ਪਿੱਕ...ਰਸਮਿਸਾ ਕਪੜਾ ਜਿਸ ਉੱਪਰ ਦਾਣੇ ਦਾਣੇ ਪਏ ਹੋਣ।

ਝਿੰਮੀ .. ਵਹੁਟੀ ਲਈ ਬਣਾਈ ਲਾਲ ਰੇਸ਼ਮੀ ਚੁੰਨੀ ਜਿਹੜੀ ਗੋਟੇ ਕਿਨਾਰੀ ਨਾਲ ਮੜ੍ਹੀ ਹੁੰਦੀ ਹੈ।

੧੯੩

ਬੁੰਗਣਾ ... ਤੰਗ ਮੂੰਹ ਵਾਲਾ ਭਾਂਡਾ, ਦੋਹਣਾ।

ਕਾਬ (ਤੁਰ : ) ... ਥਾਲੀ।

ਤਾਸ (ਫਾ; ) ... ਕਟੋਰਾ, ਸ਼ਰਾਬ ਪੀਣ ਦਾ ਕੌਲਾ।

ਖੰਧੇ ... ਮਾਲ ਡੰਗਰ।

੧੯੪

ਅੱਤਣ ... ਉਹ ਥਾਂ ਜਿੱਥੇ ਸਾਰੀਆਂ ਕੁੜੀਆਂ ਖੇਡਣ ਲਈ ਜੁੜਦੀਆਂ ਹਨ (ਟ; ਕ: 'ਕਹੇ ਹੁਸੈਨ ਫ਼ਕੀਰ ਸਾਈਂ ਦਾ, ਅੱਤਣ ਫੇਰਾ ਪਾਏ, ... ਸ਼ਾਹ ਹੁਸੈਨ)।

ਜ਼ਾਤ ਸਨਾਤ ... ਹਰ ਜਾਤ। (ਟ; ਕ: 'ਜਾਤ ਸਨਾਤ ਪਛਾਣੇ ਨਾਹੀਂ'... ਦਮੋਦਰ)।

ਪੰਜ ਟੂਲੀਆ ... ਬਰੀਕ ਫੁੱਲਦਾਰ ਕਪੜਾ।

ਲੁੰਡੀ ... ਰੰਗਦਾਰ ਕਪੜਾ, ਜੇਹੜਾ ਝੰਗ ਦੇ ਇਲਾਕੇ ਦੀਆਂ ਤੀਵੀਆਂ ਤੇੜ ਬੰਨਦੀਆਂ ਹਨ, ਇਸ ਦਾ ਬਾਰਡਰ ਸੁਨਹਿਰੀ ਜਾਂ ਚੈੱਕਦਾਰ ਹੁੰਦਾ ਹੈ।

ਬਸਾਤੀ (ਅਰ: ਬਸਤ = ਖੋਲ੍ਹਣਾ) — ਜਨਰਲ ਮਰਚੈਂਟ, ਮੁਨਿਆਰ, ਸ਼ਿੰਗਾਰ ਆਦਿ ਦੀਆਂ ਚੀਜ਼ਾਂ ਵੇਚਣ ਵਾਲਾ

ਸੰਗਤਾਂ--ਯਾਤਰੂ ।

ਜ਼ਿਆਰਤੀਂ—ਜ਼ਿਆਰਤ ਨੂੰ, ਯਾਤਰਾ ਲਈ ।

੧੯੫

ਫ਼ਾਤਿਹਾ -- ਕਬਰ 'ਤੇ ਦੁਆ ਪੜ੍ਹ ਕੇ ਖੈਰਾਤ ਵੰਡਣ ਦਾ ਭਾਵ ।

੧੯੬

ਭਗਤੀਏ -- ਰਾਸਧਾਰੀਏ; (ਟ: ਕ: 'ਭੰਡ ਭਗਤੀਏ ਤੇ ਸਰਨਾਈ ਕੰਜਰਾਂ ਵੇਸ ਬਣਾਏ' — ਦਮੋਦਰ)

ਲੂਲ੍ਹ ਹਮੇਲ — ਲੂਲ੍ਹਾਂ ਤੇ ਹਮੇਲ, ਗਲ ਦੇ ਗਹਿਣੇ । (ਟ: ਕ; 'ਗਹਿਣੇ ਸਣੇ ਪਟਾਰੀਆਂ, ਝਾਂਜਰ ਸਣੇ ਹਮੇਲ'... ਪੀਲੂ) ।

ਤਾਜ਼ੀ--ਅਰਬੀ ਘੋੜਾ ।

ਧੌਂਗ--ਨਕਾਰਾ ।

੧੯੭

ਭੰਇ-ਚੱਪੇ, }
ਬਾਗ ਹਵਾਇ, }
ਸਾਵਣ ਭਾਦਰੋਂ } ਆਤਸ਼ਬਾਜ਼ੀ ਦੀਆਂ
ਟਿੰਡ ਚੂਹਿਆਂ } ਕਿਸਮਾਂ, ।
ਦੇਉ ਚੱਕੇ }

੧੯੮

ਸੈਣ ਸੁਪੱਤ=ਵਿਆਹ ਤੋਂ ਪਹਿਲਾਂ ਦੀ ਇਕ ਰਸਮ ।

ਘੜੀ ਘੜੋਲੀ — ਵਿਆਹ ਤੋਂ ਪਹਿਲਾਂ ਦੀ ਇਕ ਰਸਮ ।

੧੯੯

ਵਿਹਰ ਬਹਿਣਾ--ਗੁੱਸੇ ਹੋ ਬਹਿਣਾ, ਜ਼ਿੱਦ ਕਰਨਾ ।

ਨਜ਼ਾ ਵਕਤ--ਮੌਤ ਸਮੇਂ, ਅੰਤ ਵੇਲੇ ।

ਮੇਊ--ਮੱਛੀਆਂ ਫੜਨ ਵਾਲੀ ਇਕ ਜਾਤੀ ।

੨੦੦

ਮਹਿਕਮਾ--ਸਰਕਾਰੀ ਦਫ਼ਤਰ ।

੨੦੧

'ਰੱਬ ਫ਼ਇਨ ਕਿਹੂ'=ਰੱਬ ਨੇ ਫ਼ਰਮਾਇਆ ਹੈ, ਕਿ ਔਰਤਾਂ ਦਾ ਨਿਕਾਹ ਕਰੋ ।

ਹਾਵੀਆ (ਅ;)—ਸਭ ਤੋਂ ਹੇਠਲਾ (ਸੱਤਵਾਂ) ਦੋਜ਼ਖ[ਟ; ਕ: 'ਵਿਚ ਹਾਵੀਏ ਪਾਇਕੇ ਸਾੜਸਾਂ ਮੈਂ'...ਮੁਕਬਲ)

੨੦੨

'ਕਲੂਬੁਲਮੋਮਨੀ(ਅ; ਕਲੂਬ ਬਹੁ-ਵਚਨ' ਕਲਬ' = ਦਿਲ+ਮੋਮਨੀ; ਬਹੁ-ਵਚਨ 'ਮੋਮਨ' ਦਾ=ਮੁਸਲਮਾਨ)— ਭਾਵ ਮੁਸਲਮਾਨਾਂ ਦੇ ਦਿਲ ਉਸ ਵਡੇ ਰੱਬ ਦਾ ਚੌਥਾ ਆਸਮਾਨ ਹਨ ।

ਅੱਲਾ ਤਾਲਾ=ਵੱਡਾ ਰੱਬ ।

੨੦੩

ਦੁਰਾ...ਕੋਰੜਾ, ਚਮੜੇ ਦਾ ਮੋਟਾ ਛਾਂਟਾ ।

੨੦੫

ਦਸਤ (ਫ਼ਾ;) = ਹੱਥ ।

ਆਕਬਤ (ਅ;) ... ਅੰਤ, ਅੱਗਾ ।

੨੦੬

ਕਾਲੂ ਬਲਾ (ਅ:)--ਤੇ ਉਨ੍ਹਾਂ ਕਿਹਾ ਹਾਂ' ਭਾਵ ਦੁਨੀਆਂ ਨੂੰ ਬਣਾਉਣ ਸਮੇਂ ਜਦ ਰੱਬ ਨੇ ਸਾਰਿਆਂ ਫ਼ਰਿਸ਼ਤਿਆਂ ਨੂੰ ਕਿਹਾ ਕਿ ਤੁਸੀਂ ਆਖੋ 'ਕਿ ਮੈਂ

ਤੁਹਾਡਾ ਰੱਬ ਹਾਂ' ਤਾਂ ਸਾਰਿਆਂ ਨੇ ਕਿਹਾ ਸੀ 'ਹਾਂ'; ਪਰ 'ਸ਼ੈਤਾਨ' ਨੇ ਇਸ ਗੱਲ ਨੂੰ ਨਹੀਂ ਮੰਨਿਆ ਸੀ ਤੇ ਉਹ ਦਰਗਾਹ ਤੋਂ ਧੱਕਿਆ ਗਿਆ।

ਨਕਾਹ ਬੰਨ੍ਹਣਾ — ਨਕਾਹ ਪੜ੍ਹਾਉਣਾ, ਵਿਆਹ ਕਰਨਾ; (ਟ; ਕ: 'ਮੈਂ ਤੇ ਰਾਂਝੇ ਦਾ ਰੱਬ ਨਕਾਹ ਬੱਧਾ'—ਅਹਿਮਦ ਗੁੱਜਰ)।

੨੦੭

ਅੰਦੇਸੜਾ (ਫ਼ਾ: ਅੰਦੇਸਾ)—ਫ਼ਿਕਰ, ਚਿੰਤਾ।

ਬਹਿਗ਼ ਸ਼ਿਕਰੇ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ।

ਤਰੀਕਤ ਸਿੱਧਾ ਰਸਤਾ; ਸ਼ਰ੍ਹਾ।

੨੦੯

ਲਬ ਗੋਰ (ਫ਼ਾ: ਲਬ-ਇ-ਗੋਰ) ... ਕਬਰ ਦੇ ਕੰਢੇ।

੨੧੦

ਕੁਰਬ (ਅ:)... ਨੇੜੇ ਹੋਣ ਦਾ ਮਾਣ।

ਖ਼ੁਦ-ਰੂਈ...ਮਨ ਮਾਨੀ, ਗ਼ਰੂਰ।

੨੧੧

ਵਿਰਦ... ਸਿਮਰਨ।

ਸਾਹਿਬ ਮਰਤਬਾ ਜਾਹ... ਚੰਗੀ ਪਦਵੀ ਦੇ ਮਾਲਕ।

ਮਜੀਦ (ਅ;) ... ਸਤਿਕਾਰ ਯੋਗ।

੨੧੩

ਤ੍ਰੇਵਰ...ਤਿੰਨ ਕਪੜੇ, ਤਿਉਰ, ਤ੍ਰੇਵਰ।

ਦੋਵਰ... ਦੋ ਕਪੜੇ, ਬਿਉਰ।

ਬਾਲ ਬੇਗ ਦਾ ਬੜ੍ਹਾ...ਚੂੜ੍ਹਿਆਂ ਦੇ ਪੀਰ ਦਾ ਮਕਬਰਾ।

ਸ਼ਫ਼ਕਤ (ਅ:)...ਪਿਆਰ, ਮਿਹਰਬਾਨੀ।

ਸੰਮਕ ... ਵੱਡਾ ਸੰਦੂਕ।

੨੧੬

ਫ਼ਿਦਾ ਹੋਣਾ—ਕੁਰਬਾਨ ਜਾਣਾ, ਵਾਰੀ ਜਾਣਾ।

੨੧੭

ਸਿਫ਼ਾਤ (ਅ:) ... ਵਿਸ਼ੇਸ਼ਤਾਈ, ਗੁਣ, ਲੱਛਣ।

ਦੀਦਨਾ—ਦੀਦ, ਦੀਦਾਰ।

੨੧੯

ਗੋਜ਼ ਸ਼ੁਤਰ (ਫ਼ਾ:) ... ਊਠ ਦਾ ਪੱਦ।

ਰੁਸਤਾਈ (ਫ਼ਾ:) ... ਪੇਂਡੂ, ਦੇਹਾਤੀ, ਗੰਵਾਰ।

ਗੀਲਾਈ--ਗੀਲਾਨੀ।

੨੨੦

ਕੋਰ (ਫ਼ਾ:) — ਅੰਨ੍ਹਾ।

ਅਸ਼ਰਾਫ਼ (ਅ: ਬਹੁ-ਵਚਨ 'ਸ਼ਰੀਫ਼' ਦਾ) ਸਾਊ।

੨੨੧

ਤਹਿਕੀਕ ਜਾਣਨਾ--ਸੱਚ ਮੰਨਣਾ।

ਡੰਡੀ ਮੋਂਹਣਾ--ਰਾਹਾਂ ਮਾਰਨਾ, ਰਾਹ ਜਾਂਦਿਆਂ ਨੂੰ ਲੁਟ ਲੈਣਾ।

੨੨੨

ਰਾਹਜ਼ਨ—ਰਾਹ ਮਾਰ, ਲੁਟੇਰਾ।

੨੨੩

ਲੱਸੀ ਮੁੰਦਰੀ--ਵਿਆਹ ਦੀ ਇਕ ਰਸਮ [ਪਰਾਤ ਵਿਚ ਲੱਸੀ ਪਾ ਕੇ ਵਿਚ ਮੁੰਦਰੀ ਸੁੱਟ ਦਿੱਤੀ ਜਾਂਦੀ ਹੈ ਤੇ ਲਾੜਾ ਲੱਭਦਾ ਹੈ ਤੇ ਕੁੜੀ ਰੋਕਦੀ ਹੈ)

੨੨੪

ਤਗਾਦੜਾ—ਤਕਾਜ਼ਾ, ਝਗੜਾ।

ਤਗ਼ਈਅਰ ਹੋਣਾ... ਬਦਲ ਜਾਣਾ।

ਉਜ਼ਰਖ਼ਾਹੀ (ਫ਼ਾ:)... ਮੁਆਫ਼ੀ ਚਾਹੁਣ ਦਾ

ਭਾਵ ।

ਸਾਡੇ ਅੱਲੜੇ ਘਾਤੂ—ਉਚੇੜੇ—(ਟ: ਕ: 'ਮੇਰੇ ਅੱਲੜੇ ਘਾਉ ਦੁਖਾਵਨਾ ਹੈ'"... ਮੁਕਬਲ)

ਪੇੜੇ... [ਪਾੜੇ, ਦਾ ਬਹੁ-ਵਚਨ] ਇਕ ਸ਼ਿਕਾਰੀ ਜਾਨਵਰ ।

ਹੇੜੇ.. ਸ਼ਿਕਾਰੀ ।

੨੨੫

ਜਾਲਣਾ...ਬਿਤਾਉਣਾ ।

੨੨੬

ਪੇਖਣੇ...ਨਜ਼ਾਰੇ, ਦ੍ਰਿਸ਼ ।

ਜੱਲ-ਜਲਾਲ [ਅ:]...ਮਹਾਨਤਾ ਤੇ ਜਲਾਲ ਵਾਲਾ, ਭਾਵ ਰੱਬ [ਟ: ਕ; 'ਸੱਸੀ ਜਿਹੜੇ ਰੱਬ ਨਾਲ ਮੇਰਾ ਕਾਦਰ ਜੱਲ ਜਲਾਲ'—ਹਾਫ਼ਿਜ਼ ਬਰਖ਼ੁਰਦਾਰ]

੨੨੭

ਕਲਬੂਤ [ਅ;].. ਢਾਂਚਾ, ਜਿਸਮ, ਸਰੀਰ

੨੩੦

ਗਲ ਦੇਣਾ [ਲਹਿੰ]—ਸੁਨੇਹਾ ਦੇਣਾ ।

੨੩੬

ਵਿਵਹੀਜਣਾ [ਲਹਿੰ]—ਵਿਆਹਿਆ ਜਾਣਾ

ਕਰਮ.. ਕਰਮਾਂ ਨੂੰ ।

੨੩੭

ਕੌਣ...ਪੁੰਨਿਆਂ ਨੂੰ.. ਘਟੀ ਹੋਈ ਦਾ ਇਲਾਜ ਕਿਸ ਪਾਸ ਹੈ? ਪੁਗ ਚੁਕੀ ਉਮਰ ਨੂੰ ਕੌਣ ਵਾਪਸ ਲਿਆ ਸਕਦਾ ਹੈ?

੨੩੮

ਆਬੁਖ਼ੁਰ [ਫ਼ਾ;]..ਦਾਣਾ ਪਾਣੀ ।

ਲਲ੍ਹੀ ਪਾਗਲ, ਮੂਰਖ ।

੨੩੯

ਗੋਰ [ਫ਼ਾ;] ਕਬਰ ।

੨੪੦

ਚੂੰਡਿਆਂ ਨਾਲ—ਤ੍ਰੰਵਾਹ ਵੇਲੇ ।

੨੪੧

ਭੁਲਾਵੜਾ...ਭੁਲੇਖਾ, [ਟ; ਕ; 'ਮੈਨੂੰ ਘਤ ਕਚਾਵੇ ਲੈ ਗਏ, ਪਾ ਭੁਲਾਵੜਾ ਠੱਗ' ਹਾਫ਼ਿਜ ਬਰਖ਼ੁਰਦਾਰ]

੨੪੩

ਕੋਲੀਆਂ...ਮਾਲ ਡੰਗਰ ।

ਰੂਸੀ...ਸਣ ਵਰਗਾ ਪੌਦਾ ਜਿਸ ਦੀ ਛਿੱਲ ਦੀਆਂ ਰੱਸੀਆਂ ਵੱਟੀਆਂ ਜਾਂਦੀਆਂ ਹਨ ।

੨੪੪

ਸਿਹਰ [ਅ.]...ਜਾਦੂ ਟੂਣਾ ।

ਖ਼ੁਦੀ ਗੁਮਾਨ...ਹੰਕਾਰ, ਹਉਮੈ ।

੨੪੫

ਮਤਾ ਜਾਗਣਾ...ਨੀਅਤ ਕਰਨਾ, ਨਿਸਚਾ ਧਾਰਨਾ

੨੪੭

ਸਿਦਕ [ਅ.] ਦਿਲ ਦੀ ਸਚਾਈ, ਯਕੀਨ ਨਿਸਚਾ ।

ਤਸਲੀਮ {ਅ.} ... ਹੁਕਮ ਮੰਨਣ ਦਾ ਭਾਵ ।

ਸੀਰ ... ਹਿੱਸਾ, ਭਾਈ ਵਾਲੀ ।

੨੫੦

ਲੁੰਗੀ ... ਲਾਚਾ ।

ਜੁੰਡੜੇ ... ਜੂੰਡੇ ।

ਕੁਚੱਕੇ ... ਛੋਟੇ ਗੁੰਦੇ ਹੋਏ ਵਾਲ ।

੨੫੧

ਉਦਰ ਪਾਣੀ ... ਕੇਵਲ ਪਾਣੀ 'ਤੇ ਜੀਉਣ ਦਾ ਭਾਵ ।

੨੫੨

ਘਣੀ ... ਬਹੁਤ ।

੨੫੪

ਡਿੰਮ੍ਹ ... ਅਡੰਬਰ, ਪਖੰਡ ।

੨੫੫

ਸਵਾਬ ... ਨੇਕ ਕੰਮ ।

ਅਹਿਲ ਖ਼ਜ਼ੀਨਾ ... ਖਜ਼ਾਨੇ ਦਾ ਮਾਲਕ।

੨੫੬

ਉਦਿਆਨਬਾਸੀ ... ਉਜਾੜ ਵਿਚ ਰਹਿਣ ਵਾਲਾ

ਭੰਨਣਾ ... ਫਿਰਨਾ ।

੨੫੭

ਮਿਹਰ {ਫਾ.} ਮੁਹੱਬਤ ।

੨੫੮

ਨਫ਼ਸ ... ਹਉਮੈ, ਭੈੜਾ ਮਨ ।

ਭੁਜੰਗੀ [ਸੰ. ਭੁਜ=ਲਿਫਣਾ,+'ਗਮ' =ਜਾਣਾ]—ਸੱਪ, ਕਾਲਾ ਨਾਗ, ਨਵ-ਯੁਵਕ ।

ਕੁੰਦੀ-ਕਪੜਿਆਂ ਦੇ ਵੱਟ ਕੱਢਣ ਵਾਲਾ ਜੰਤਰ

੨੫੯

ਤਕਵਾ (ਅ.) ... ਪਰਹੇਜ਼ਗਾਰੀ ।

ਤਕਵਾ ਬੰਨ੍ਹਣਾ ... ਸ਼ਕਤੀ ਪਰਾਪਤ ਕਰਨਾ [ਪਵਿੱਤਰਤਾ ਨਾਲ] ।

ਸੁੰਨ (ਸੰ: ਸੁ ੍ਨਯ)—ਸਿਫ਼ਰ ।

ਹਮਾ ਊਸਤ (ਫ਼ਾ:)—ਉਹ (ਰੱਬ) ਸਭ ਕੁਝ ਹੈ ।

੨੬੦

ਰਕਤ—ਰੱਤ, ਲਹੂ ।

੨੬੧

ਖ਼ੁਸ਼ਾਮਤ (ਫ਼ਾ: ਖ਼ੁਸ਼ਾਮਦ)—ਚਾਪਲੂਸੀ

੨੬੨

ਗੀਬਤ (ਅ:)—ਨਿੰਦਾ, ਚੁਗਲੀ।

ਤਾਇਦ (ਅ:)—ਹੁਕਮ ਮੰਨਣ ਦਾ ਭਾਵ ਤਾਬੇਦਾਰੀ ।

ਲੂਤੀਲਾਵੜਾ ... ਲਾਵਾ ਲੂਤਰਾ, ਚੁਗਲ ਖੋਰ, ਤਤਾਨੀਆਂ ਲਾਉਣ ਵਾਲਾ ।

ਆਕਬਤ (ਅ:) —ਅੰਤ ।

੨੬੩

ਕਾਵਸ਼ (ਫ਼ਾ:) — ਦੁਸ਼ਮਣੀ, ਵੈਰ ।

ਭੰਡਾਰ ਉਖਾੜਨਾ —ਭੰਡਾਰ ਭੰਨਣਾ ।

ਰੰਦ—ਰਸਤਾ ।

ਬਖ਼ੀਲ—ਈਰਖਾ ਰੱਖਣ ਵਾਲਾ ।

੨੬੪

ਤੂਲ ਦਰਾਜ਼—ਲੰਮਾਂ ।

੨੬੫

ਜ਼ੁਹਦ (ਅ;)—ਇਬਾਦਤ, ਬੰਦਗੀ ।

੨੬੭

ਸੁੰਮੰ ਬੁ ਕੁੰਮੰ (ਅ:) -- ਬੋਲੇ ਤੇ ਗੁੰਗੇ ।

੨੬੯

ਦੀਖਣਾ {ਸੰ: ਦੀਕਸ਼ਨਾ} — ਸਿੱਖਿਆ ।

ਕਿਸਵਤ {ਅ:} — ਪੋਸ਼ਾਕ; ਕਪੜੇ ।

ਕੁਲ੍ਹ {ਫ਼ਾ.} — ਟੋਪੀ ।

੨੭੦

ਹੀਜ {ਫ਼ਾ: ਹੀਜ਼} — ਹੀਜੜਾ, ਖੁਸਰਾ ।

ਹੀਜ਼ ਕਰਨਾ -- ਖੱਸੀ ਕਰਨਾ, ਹੀਜੜਾ ਬਣਾਉਣਾ ।

੨੭੧

ਭਰੋਟੜੀ--ਭਰੀ, ਭਾਰ ।

ਮੇਲ ਲਿਆਵਣਾ — ਮੰਗ ਲਿਆਉਣਾ ।

ਆਲੂਦ {ਫ਼ਾ; ਆਲੂਦਾ}--ਗੰਦਾ ।

੨੭੨

ਕਿਬਰ {ਅ.}--ਹੰਕਾਰ, ਹਉਮੈ ।

ਗਲੈਤ {ਹਿ; ਸੰ. ਚਲਿਤ} ਫ਼ੌਜੀ ਸਿਪਾਹੀ ਪਿੰਡ ਦਾ ਚੌਕੀਦਾਰ ।

੨੭੩

ਛੰਨਾ—ਬੰਨਾ, ਹੱਦ ਬੰਨਾ।

ਧੋਰੀ--ਪਸ਼ੂ, ਮਾਲ ਡੰਗਰ।

ਇਜਜ਼ {ਅ.} -- ਨਿਮ੍ਰਤਾ।

੨੭੪

ਕੱਚਕੜੇ--ਕੱਚ ਦੇ ਮਣਕੇ।

੨੭੫

ਸਾਰ--ਲੋਹਾ।

ਜ਼ਹੀਰੀ--ਔਖਿਆਈ, ਮਜਬੂਰੀ।

ਨਲਯੇਰ--ਨ ਰੀਅਲ, ਖੋਪਾ।

੨੭੬

ਮਹਿਬੂਬ {ਅ. ਮਾਸ਼ੂਕ} --ਪਿਆਰਾ।

ਮਰਗੂਬ {ਅ.∠ਰਗਬ} -- ਪਸੰਦ।

ਅਸਲੂਬ {ਅ.∠ਸਲਬ} -- ਵਤੀਰਾ, ਸਲੂਕ।

ਮਨਸੂਬ {ਅ.∠ਨਸਬ) -- ਰਿਸ਼ਤਾ ਜੋੜਨਾ।

ਮਤਲੂਬ {ਅ.∠ਤਲਬ} -- ਚਾਹ, ਮੰਗ।

ਫਰਜ਼ੰਦ -- ਬੇਟਾ, ਪੁਤਰ।

ਮਜਜ਼ੂਬ {ਅ.} -- ਰੱਬ ਦੇ ਧਿਆਨ ਵਿਚ ਡੁਬੇ ਹੋਏ।

੨੭੭

ਲਾਉਬਾਲੀ -- ਬੇਪਰਵਾਹ, ਨਿਡਰ।

ਕੁਲੰਗ {ਹਿੰ.} -- ਲਮਢੀਂਗ।

ਚਰਮ {ਫ਼ਾ.} -- ਚਮੜਾ, ਖਲੜੀ।

ਪਲਿੰਗ {ਫ਼ਾ.}-- ਚੀਤਾ।

੨੭੮

ਸੋਨ--ਸ਼ਗਨ।

ਹੈਂਸਿਆਰਾ -- ਹਿੰਸਾ ਵਾਲਾ,ਹਤਿਆਰਾ।

ਕਰਮ {ਅ.} -- ਬਖ਼ਸ਼ਿਸ਼।

੨੮੦

ਗੋਸ਼ੇ ਕਮਾਨ ਦੇ ਨਾਲ ਲੈਣਾ -- ਅੜੁੰਬ ਲੈਣਾ, ਆਸਾਨੀ ਨਾਲ ਪਰਾਪਤ ਕਰ ਲੈਣਾ।

੨੮੧

ਮੱਦਤ {ਅ.} -- ਮੱਦਦ।

੨੮੨

ਜਰਮ -- ਜਨਮ।

ਚੌਤਰਾ -- ਚਬੂਤਰਾ; ਥੜਾ, ਦਰਗਾਹ।

੨੮੩

ਸੁਲਤਾਨ -- ਮੁਹੰਮਦ ਸ਼ਾਹ ਰੰਗੀਲਾ।

੨੮੫

ਮਲਕ {ਅ.} -- ਫ਼ਰਿਸ਼ਤਾ।

ਗੋਰ—ਕਬਰ।

ਅਜ਼ਾਬ {ਅ.} — ਦੁੱਖ।

ਕੱਹਾਰ — ਕਹਿਰ ਕਰਨ ਵਾਲਾ ਰੱਬ।

੨੮੭

ਵੰਨੀ--ਬਹੂ, ਵਹੁਟੀ।

ਤਰਯਾਕ--ਸੱਪ ਦੇ ਜ਼ਹਿਰ ਨੂੰ ਦੂਰ ਕਰਨ ਦੀ ਦਵਾ।

੨੮੯

ਹਾਜ -- ਹਾਣ।

ਮੋਰਛੜ--ਮੋਰਛਲ ਪੱਖਾ, ਮੋਰ ਦੇ ਖੰਭਾਂ ਦਾ ਪੱਖਾ।

ਮੌਕੂਫ਼ ਕਰਨਾ--ਦੂਰ ਕਰਨਾ।

੨੯੦

ਕਹਿਰ ਕਲੂਰ—ਕਲੂਾ ਵਾਲਾ ਕਹਿਰ।

ਪੈਖਾਲ—ਵਿੱਠ

੨੯੨

ਚੌਦਾਂ ਤਬਕ—ਜ਼ਿਮੀ ਅਸਮਾਨ {ਸੱਤ ਤਬਕ {ਅਰਥਾਤ ਤਹਿਆਂ} ਜ਼ਿਮੀਂ

ਦੀਆਂ ਅਤੇ ਸੱਤ ਅਸਮਾਨ ਦੀਆਂ} ।

ਕਸ਼ਫ {ਅ.}—ਕਰਾਮਾਤ ਦਾ ਵਿਖਾਵਾ, ਰਮਜ਼ ਜਾਂ ਭੇਤ ਖੁਲ੍ਹਣ ਦਾ ਭਾਵ ।

੨੯੫

ਮਹਿਰੀ...ਇਸਤਰੀ ।

ਅਵੱਲ ਸੁਵੱਲ—ਦੁਖ ਸੁਖ ।

੨੯੭

ਹੂਲਾਂ—ਹਉਕੇ ।

੨੯੯

ਅੰਮਾਰੀ—ਅੰਬਾਰੀ, ਹਾਥੀ ਦਾ ਹੌਦਾ ।

੩੦੧

ਹੈਂਕਲਾ—ਗਲ ਦਾ ਗਹਿਣਾ ।

ਰਜਵੰਸ—ਰਾਜਬੰਸ ਜਾਂ ਰਾਜ ਵੰਸ਼, ਰਾਜੇ ਦੇ ਖ਼ਾਨਦਾਨ ਵਿਚੋਂ, ਰਾਜਾ ।

੩੦੨

ਖਲੀ ਤਲੀ—ਖੜੀ ਖੜੋਤੀ

ਸਤਰਾਨ ਟੁਟਣਾ—ਤਾਕਤ ਜਾਂਦੀ ਰਹਿਣਾ, ਨਿੱਘਰ ਜਾਣਾ ।

ਧੁਖ਼—ਧੁਖਧੁਖੀ, ਖੁਤਖੁਤੀ

ਮੁੱਠੀ ਮੀਟ ਕੇ ਬਹਿ ਜਾਣਾ—ਨਿਰਾਸ ਹੋ ਕੁਝ ਨਾ ਸਰਨਾ ।

ਪਈਉ ਪਈ—ਧੁੰਮ ।

ਰਈ—ਰਿਆਇਤ ।

ਨਿੱਘੜਾ ਬੋੜ—ਡੂੰਘਾ ਵਹਿਣ ।

੩੦੩

ਨੰਗ ਨਾਮੂਸ {ਫ਼ਾ.}—ਸ਼ਰਮ ਹਯਾ ।

ਜਫ਼ਾ ਜਾਲਣਾ—ਘਾਲ ਘਾਲਣਾ ।

੩੦੪

ਰੋਹੀ—ਇਲਾਕੇ ਦਾ ਨਾਮ ।

੩੦੫

ਧੁੰਬਲਾ—ਇਕੱਠ ।

ਅਤੀਤ {ਸੰ. ਅਤਿਥੀ}...ਅਭਿੱਜ-ਸਾਧੂ, ਉਪ੍ਰਾਮ ਚਿਤ ਫ਼ਕੀਰ ।

ਘੁਮਕਾਰੀਆਂ ਲੈਣਾ...ਮੌਜ ਵਿਚ ਘੁੰਮਣਾ, ਰੰਗ ਵਿਚ ਫਿਰਨਾ ।

੩੦੬

ਗੁਮਾਨ—ਹੰਕਾਰ

੩੦੭

ਕੰਦ ਮੂਲ—ਪੱਤੇ ਜੜ੍ਹਾਂ, ਤਿੜਾਂ ਤੀਲੇ ।

ਉਦਿਆਲਉ—ਜਾੜ, ਸੁੰਨਸਾਨ ।

੩੦੮

ਸੋਨੇ ਵੰਨੜੀ—ਸੋਨੇ ਰੰਗੀ, ਸੋਨੇ ਵਰਗੀ ।

੩੦੯

ਨੈਣਾ ਖੀਵਾ—ਮਦਮਸਤ ਅੱਖਾਂ ਵਾਲਾ

ਚੱਕੀਹਾਨਾ—ਚੱਕੀ ਖ਼ਾਨਾ ।

੩੧੦

ਖੇਸ਼ {ਫ਼ਾ. ਖ੍ਵੇਸ਼—ਆਪਣਾ, ਰਿਸ਼ਤੇਦਾਰ ।

ਪੈਵੰਦ {ਫ਼ਾ.}—ਜੋੜ, ਸਬੰਧ ।

੩੧੨

ਸ਼ਰਰ (ਫ਼ਾ:)—ਚੰਗਿਆਰੀ, ਅੱਗ ।

੩੧੪

ਗਜ਼ਾ (ਫ਼ਾ: ਗਦਾ)—ਭਿੱਖਿਆ ।

੩੧੭

ਵਨੇਟੀ—ਵਾਣ ਵੱਟਣੀ ।

ਬਾਇਣ—ਵਾਇਣ, ਨਾਚੀ ।

੩੧੯

ਲੱਪੜ—ਚੋਟੀ, ਚੋਰ ।

ਮੁਨਿਆਦ—ਬੁਨਿਆਦ ।

੩੨੦

ਚਟਕੋਰੇ—ਜੁੰਡੇ ।

੩੨੨

ਫ਼ੀਲਬਾਨ (ਫ਼ਾ:)--ਹੱਥ[illegible] ਮੁਹਾਵਤ ।

ਹਸਤ--ਹਾਥੀ ।

੩੨੩

ਝਿਰਕ--ਕਮੀਨਾ ।

ਜੰਮੂ--ਗਿੱਦੜ ।

ਸਾਗਣੀ--ਅਪਸ਼ਗਨ ਦੀ ਦੇਵੀ ।

੩੨੭

ਵਡੂਰਨਾ...ਬੁਰਾ ਭਲਾ ਕਹਿਣਾ ।

੩੨੮

ਕੌਰੀ (ਲਹਿ:)—ਚਾਟੀ ।

ਨੇਹੀ—ਚਾਟੀ ਤੇ ਮਧਾਣੀ ਨੂੰ ਰੱਖਣ ਵਾਲੀ ਉੱਚੀ ਘੜਵੰਜੀ ।

੩੨੯

ਲਲੋਰਨਾ— ਲਲਚਾਉਣਾ

ਦੋ ਚੰਦ...ਦੂਣਾ ।

੩੩੦

ਸ਼ੁਤਰ (ਫ਼ਾ:) .. ਊਠ ।

੩੩੩

ਸਾਖ...ਖੇਤੀ, (ਟ: ਕ. 'ਜਲ ਬਿਨੁ ਸਾਖਿ ਕੁਮਲਾਵਤੀ' ... ਬਾਰਾ ਮਾਂਹ ਮਾਝ ਮ. ੫) ।

ਚੱਕਰ-ਹਾਰੀ—ਚੰਚਲ ।

੩੩੪

ਮੱਚੜ—ਤਿੱਖੀ, ਗੱਲ ਗੱਲ 'ਤੇ ਮੱਚਣ ਵਾਲੀ ।

੩੩੫

ਪੇਸ਼ਵਾ-ਮੋਹਰੀ ।

ਭੰਨਿਆ—ਭਜਦੇ ਹੋਏ, ਦੌੜਦੇ ਜਾਂਦੇ ।

੩੩੬

ਚੱਠ...ਚੁੜੇਲ ।

ਸਾਰ—ਲੋਹਾ ।

੩੩੮

ਫ਼ਿਹਲ (ਅ. ਫ਼ਿਅਲ)—ਅਮਲ, ਕੰਮ ।

ਠੇਠੜ ਗੰਵਾਰ, ਠੱਠੀ ਦਾ ਵਾਸੀ ।

ਉਸਤਾਵੜਾ—ਲੋਟਾ ।

੩੩੯

ਕਾਂਵਰ—ਕਾਮਰੂਪ, ਆਸਾਮ ਵਿਚ ਇਕ ਥਾਂ, ਜਿਹੜਾ ਜਾਦੂ ਟੂਣੇ ਲਈ ਮਸ਼ਹੂਰ ਹੈ ; (ਟ. ਕ. 'ਕੋਈ ਕਾਂਵਰੂ ਦੇਸ ਦਾ ਮੰਤਰ ਪੜ੍ਹ ਕੇ'—ਅਹਿਮਦ ਗੁੱਜਰ) ।

ਸਿਹਰ—ਜਾਦੂ ।

ਕਾਮਨ—ਟੂਣੇ, ਜਾਦੂ ।

੩੪੦

ਬਾਫ਼ਤਾ (ਫ਼ਾ.)—ਇਕ ਰੇਸ਼ਮ ਦਾ ਕਪੜਾ ।

ਹਸ਼ਰ—ਕਿਆਮਤ ।

ਸੂਰ—ਅਸਰਾਫ਼ੀਲ ਦਾ ਨਾਦ, ਜਿਹੜਾ ਉਹ ਕਿਆਮਤ ਵਾਲੇ ਦਿਨ ਫੂਕੇਗਾ ਤੇ ਸਾਰੇ ਮੁਰਦੇ ਕਬਰਾਂ 'ਚੋਂ ਉੱਠ ਖਲੋਣਗੇ ।

ਬੈਤੁਲ ਮਾਮੂਰ—ਚੌਥੇ ਅਸਮਾਨ ਉੱਪਰ ਜ਼ਮੁੱਰਦ ਦੀ ਬਣੀ ਹੋਈ ਮਸਜਿਦ । ਕਹਿੰਦੇ ਹਨ, ਜੇਕਰ ਕੋਈ ਚੀਜ਼ ਉਥੋਂ ਡਿੱਗੇ ਤਾਂ ਉਹ ਕਾਅਬੇ ਦੀ ਛੱਤ ਤੇ ਆ ਟਿੱਕਦੀ ਹੈ ।

੩੪੭

ਬਰੂਤ [ਅ: ਬਰੂਦਤ] -- ਠੰਢ ।

ਸਰੀਨ—ਚਿੱਤੜ ।

ਢੱਕ—ਕੈਦੀ ।

ਸੰਗ—ਪੱਥਰ ।

ਪੈਜ਼ਾਰ—ਜੁੱਤੀ ।

ਜੜੀਆਂ ਪਾਉਣਾ...ਜਾਦੂ ਕਰਨਾ, [ਟ. ਕ. 'ਪ੍ਰੇਮ ਜੜੀ ਸਿਰ ਪਾਈ'—ਹਾਸ਼ਮ ।

੩੪੯

ਪੁੜਸਾਂਗ—ਵੱਡੀ ਪੌੜੀ।

੩੫੦

ਸਲਵਾਤ—ਗਾਲ੍ਹ।

ਤੇਰੀਆਂ—ਉਡਾਰੀਆਂ।

੩੫੧

ਜ਼ਹੀਰ— ਦੁਖੀ, ਤੰਗ, [ਟਕ. 'ਇਹ ਦੁਨੀਆਂ ਸਭ ਜ਼ਹੀਰ ਹੈ ... ਸ਼ਾਹ ਹੁਸੈਨ]।

੩੫੨

ਬੇਕਸ (ਫ਼ਾ:)--ਬੇਯਾਰ ਮਦਦਗਾਰ, ਨਿਰਾਸਰਾ।

ਜ਼ਬੂਨ (ਫ਼ਾ:)--ਕਮਜ਼ੋਰ, ਬੁਰਾ, ਖ਼ਰਾਬ, ਭੈੜਾ।

ਸਾਦ (ਅ: ਸਅਦ) -- ਨੇਕ ਚੰਗੇ ਕਰਮਾਂ ਵਾਲੇ।

੩੫੩

ਮੌਕੂਫ਼ (ਅ;)--ਉਡਾਈ ਹੋਈ, ਦੂਰ ਕੀਤੀ।

ਵਕੂਫ਼--ਜਾਣਕਾਰੀ, ਸਮਝ।

ਫਰ੍ਹਾਂ (ਅ; ਫ਼ਰਹਤ)--ਆਰਾਮ, ਸੁਖ।

ਮਾਤੂਫ਼ (ਅ:)--ਮੁੜੀ ਹੋਈ।

ਮਲਫ਼ੂਫ਼ (ਅ:)--ਲਪੇਟਿਆ ਹੋਇਆ।

ਮਨ੍ਹਾ--ਸ਼ਰ੍ਹਾ ਮੁਤਾਬਕ ਮਨ੍ਹਾ।

ਜ਼ੌਜ਼ੋਕੀਦਾਰ [ਫ਼ਾ: ਜ਼ੌਜ਼ਕ, ਕਪਾਹ]--ਸੂਤੀ, ਕਪਾਹ ਤੋਂ ਬਣਿਆ ਹੋਇਆ।

ਮਸਰੂਫ਼—ਮਸ਼ਰੂ।

ਮਸਵਾਕ--ਦਾਤਨ।

ਸੂਫ਼--ਗੁੱਦਾ।

੩੫੪

ਸ਼ੱਬਾਨ (ਫ਼ਾ:)—ਗਡੱਰੀਆ, ਪਹਿਰੂ, ਰਖਿਅਕ, ਆਜੜੀ।

ਇਮਸਾਕ (ਅ:)—ਬੰਧੇਜ (ਵੀਰਜ ਦਾ)

ਕਾਜ਼ਬ (ਅ:)--ਝੂਠਾ।

ਜ਼ਾਨੀ—ਭੋਗੀ।

੩੫੫

ਤਸਲੀਮ (ਅ:)--ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਭਾਵ; ਹੁਕਮ ਮੰਨਣ ਦਾ ਭਾਵ।

੩੫੬

ਬਾਬਰੀ--ਬਾਬਰ ਦਾ ਰਾਜ।

ਚਾਂਲਾਕ--ਚਲਣ ਵਾਲਾ, ਸੈਲਾਨੀ।

ਅਕਾਬਰੀ (ਅ: ਕਿਬਰ)—ਵਡਿਆਈ।

ਨਾਬਰੀ--ਨਾਂਹ।

੩੫੭

ਸੁਜਰਾ--ਨਜ਼ਾਰਾ।

੩੫੮

ਸੋਇਨਾ ਰੁਪੜਾ--ਸੋਨਾ ਚਾਂਦੀ, (ਟ: ਕ: 'ਸੋਇਨਾ ਰੁੱਪਾ ਮਾਲ ਖ਼ਜ਼ੀਨਾ'—ਸ਼ਾਹ ਹੁਸੈਨ)।

੩੫੯

ਉੜਦਕ—ਨਖ਼ਰੇ।

ਬੂਬਕ (ਹਿੰ:)—ਬੁੜਬਕ, ਬੁਦਾ ਮੂਰਖ, ਬੁਧੂ; (ਟ: ਕ: 'ਡਰ ਭਲਾ ਕਿਆ ਚਾਹੀਏ, ਦਰਬਾਨ ਬੂਬਕ ਕਾ ਤੁਝੇ'... ਇਨਸ਼ਾ)।

੩੬੧

ਅੱਘ ਚੜ੍ਹਾਉਣਾ—ਭਾਉ ਵਧਾਉਣਾ,ਨਿਰਖ ਤੇਜ਼ ਕਰਨਾ।

੩੬੩

ਸੈਫ਼ੀ ਪੜ੍ਹਨਾ—ਆਇਤਾਂ ਪੜ੍ਹ ਕੇ ਮੰਤਰ ਫੂਕਣਾ।

੩੬੪

ਬੀਰ ਬੈਤਾਲੀ—ਫ਼ਰੇਬੀ, ਜਿੱਨਾਂ ਨੂੰ ਵੱਸ ਕਰਨ ਵਾਲਾ।

ਫਰਫੇਜੀ—ਛਲੀਆ, ਫ਼ਰੇਬੀ।

੩੬੬

ਧਣੀ ਜਾਣਾ—ਹਰੀ ਹੋਣਾ, ਨਵੀਂ ਹੋਣਾ।

ਸਗ (ਫ਼ਾ;)—ਕੁੱਤਾ।

੩੬੭

ਯਾਸੀਨ (ਅ:)—ਕੁਰਾਨ ਮਜੀਦ ਦਾ ਇਕ ਉਸਤਤੀ ਭਰਿਆ ਸੂਰਾ।

ਤਸਮੀਆ (ਅਰ: ਨਾਮ ਰੱਖਣਾ)-'ਬਿਸਮਿੱਲਾ ਅਰੱਹਿਮਾਨ ਅਰੱਹੀਮ' ਕਹਿਣਾ।

ਇਖ਼ਲਾਸ (ਅ:)—'ਕੁਲ ਹੂ ਅੱਲਾਹ ਅਹਿਦ' ਕੁਰਾਨ ਸ਼ਰੀਫ਼ ਦਾ ਇਕ ਸੂਰਾ ਜਿਸ ਵਿਚ ਦੁਆ ਤੇ ਇਬਾਦਤ ਬਾਰੇ ਦੱਸਿਆ ਹੈ।

ਮੰਦਰਨਾ—ਮੰਤਰ ਪੜ੍ਹਨਾ, ਮੰਤਰ ਫੂਕ ਕੇ ਜਾਦੂ ਟੂਣਾ ਕਰਨਾ।

੩੬੮

ਦਸਤੂੰ...ਹੱਦੋਂ।

ਮਖ਼ਤੂਲ (ਅ: ਮੁਖਤਲ)...ਖ਼ਲਲ ਵਾਲਾ; ਪਾਗਲ।

ਡੰਡੂਲ---ਚੰਚਲ ਪੀੜ।

੩੭੦

ਕੁਲੰਜ—ਆਂਦਰਾਂ ਵਿਚ ਪਿਆ ਦਰਦ।

ਨਫ਼ਖ਼ (ਅ:)—ਅਫ਼ਾਰਾ।

ਇਸਤਸਕਾ (ਅ:)—ਪੇਟ ਵਿਚ ਪਾਣੀ ਪੈ ਜਾਣਾ।

ਲਹਿਮ, ਤਬਲ—ਦੋਵੇਂ ਇਸਤਸਕਾ ਦੀਆਂ ਕਿਸਮਾਂ ਹਨ; ਇਸਤਸਕਾ ਲਹਿਮੀ ਵਿਚ ਖ਼ੂਨ ਦੀ ਥਾਂ ਪਾਣੀ ਭਰ ਜਾਂਦਾ ਹੈ ਅਤੇ ਇਸਤਸਕਾ ਤਬਲ ਵਿਚ ਪੇਟ ਫੁਲ ਜਾਂਦਾ ਹੈ ਤੇ ਖ਼ੂਨ ਪਾਣੀ ਹੋ ਜਾਂਦਾ ਹੈ।

ਮੁੱਖ ਭੁੰਗੀਆ—ਲਕਵਾ।

ਸ਼ੀਸ਼ਾ ਹਲਬ—ਮੁਲਕ ਸ਼ਾਮ ਦੇ ਸ਼ਹਿਰ ਹਲਬ ਦਾ ਸ਼ੀਸ਼ਾ, ਜਿਹੜਾ ਜਾਦੂ ਲਈ ਮਸ਼ਹੂਰ ਹੈ; ਜਾਦੂ ਦਾ ਸ਼ੀਸ਼ਾ।

ਪੀਨ—ਇਕ ਮਾਲਸ਼ ਵਾਲਾ ਤੇਲ।

੩੭੨

ਮਸ਼ੱਟ ਕਰਨਾ—ਚੁੱਪ ਰਹਿਣਾ।

ਵੇਦਨਾ—ਦੁੱਖ।

੩੭੩

ਕੌਂਤ (ਸੰ: ਕਲਾਵੰਤ)—ਪੇਸ਼ਾਵਰ ਰਾਗੀ, ਗਵੱਈਆ।

੩੭੫

ਸ਼ਾਹ ਭੇਲੂ—ਬਾਂਦਰ।

੩੭੮

ਹੱਥੂ—ਸਗੋਂ।

ਭੌਰ ਤਾਜ਼ਨ—ਅਰਬੀ ਘੋੜੀ।

੩੮੦

ਗ਼ਮਖ਼ੋਰ—ਗ਼ਮ ਵੰਡਾਉਣ ਵਾਲਾ।

੩੮੩

ਇਸਰਾਫ਼ੀਲ—ਫ਼ਰਿਸ਼ਤਾ, ਜਿਹੜਾ ਕਿਆਮਤ ਵਾਲੇ ਦਿਨ ਕਰਨਾਇ ਫੂਕੇਗਾ।

ਸੂਰ ਕਰੰਨਾ...ਨਾਦ।

ਕੁਰਸੀ... ਰੱਬ ਦਾ ਤਖ਼ਤ ਜੋ ਅੱਠਵੇਂ ਅਸਮਾਨ ਉੱਪਰ ਹੈ।

ਲੌਹ ਤੇ ਕਲਮ—ਤਖ਼ਤੀ ਤੇ ਕਲਮ ਜਿਸ ਨਾਲ ਮਨੁੱਖ ਦੀ ਤਕਦੀਰ ਲਿਖੀ ਜਾਂਦੀ ਹੈ।

ਕੁੱਰਾਂ ਸੁੱਟਣਾ---ਪਾਸਾ ਸੁੱਟਣਾ, ਸੰਗਲੀ

ਸੁੱਟਣਾ ।

੩੮੫

ਖੋਲੀਆਂ—ਗਾਈਆਂ ।

ਗੱਦੀ ਲੱਗਣਾ---ਪਾਲਸ਼ ਜਾਣਾ ।

੩੮੬

ਰਾਹਕ—ਹੱਲ ਵਾਹੁਣ ਵਾਲਾ, ਮੁਜ਼ਾਰਾ ।

ਲਾਵੇਹਾਰ—ਲਾਵੀਆਂ ਕਰਨ ਵਾਲਾ ।

੩੯੦

ਧੀਰੀ ਦੇਣਾ...ਬੁੱਝ ਰਹੀ ਅੱਗ ਨੂੰ ਫੋਲਣੀ ਨਾਲ ਭੜਕਾਉਣਾ ।

੩੯੧

ਕੁੱਜਿਆਂ ਬਦਰ ਪਵਾਲਣਾ...ਸ਼ਾਹ ਬਦਰ ਦੇ ਮਜ਼ਾਰ ਉੱਪਰ ਕੁਜੀਆਂ ਭਰਵਾਉਣਾ ਕਸਮਾਂ ਚੁਕਾਉਣਾ ।

੩੯੨

ਗਾਓ ਤਕੀਆ ... ਵੱਡਾ ਸਿਰਹਾਣਾ, ਜਿਹੜਾ ਗਾਂ ਦੀ ਦੁਮ ਵਾਂਗ ਲੰਬੂਤਰਾ ਹੁੰਦਾ ਹੈ ।

ਨਿਹਾਲੀ...ਤੁਲਾਈ, (ਟ: ਕ: 'ਇਕ ਨਿਹਾਲੀ ਪੈ ਸਵਣ' — ਸਲੋਕ ਮ: ੨)

੩੯੪

ਮਾਲਜ਼ਾਦੀ—ਕੰਜਰੀ ।

੩੯੫

ਮੌਰ—ਮੋਢਿਆਂ ਦੇ ਪੱਠੇ ।

ਕੌਰੀ... ਚਾਟੀ; ਦੁੱਧ ਰਿੜਕਣ ਵਾਲੀ ਚਾਟੀ ।

੩੯੬

ਹੀਜਰਨਾ...ਹਿਣਕਣਾ ।

ਤੱਲਾ—ਘਾਹ ਦੀ ਚਰਾਂਦ ।

ਜ਼ਹੀਰ...ਪਰੇਸ਼ਾਨ ।

੪੦੦

ਘਾਟ—ਧਾਨ ।

੪੦੨

ਚੀਰੀ—ਚਿੱਠੀ, ਪਰਵਾਨਾ ।

ਤਲੱਟੀ—ਤਲੀ (ਤਲੀ ਮਾਰਨਾ; ਜਾਦੂ ਨਾਲ ਸਫ਼ਾਇਆ ਕਰ ਦੇਣਾ) ।

੪੦੩

ਸੈਨੀ—ਸੈਨਤ ।

ਰੇਸ਼ਟਾ—ਝਗੜਾ, ਧੰਦਾ ।

੪੦੪

ਜ਼ਾਇਦਾ (ਅਰ: ਜ਼ੈਦ=ਵਧਾਉਣਾ)— ਵਾਧਾ, ਨਫ਼ਾ ।

੪੦੬

ਕਾਠ ਕਠੌਰੀਆਂ—ਵਸਾਖੀਆਂ, ਘੋੜੀਆਂ; ਦੋ ਲੱਕੜਾਂ ਜਿਨ੍ਹਾਂ ਨੂੰ ਲੱਤਾਂ ਪੈਰਾਂ ਤੋਂ ਮਾਰੇ ਹੋਏ ਕੱਛਾਂ ਵਿਚ ਲੈ ਕੇ ਟੁਰਦੇ ਹਨ ।

ਕੱਪਣਾ—ਕੱਟਣਾ ।

੪੦੭

ਪਸ-ਪੇਸ਼—ਉਜ਼ਰ, ਬਹਾਨਾ ।

੪੦੮

ਰੋਜ਼ ਮੀਸਾਕ—ਵਾਹਿਦੇ ਦਾ ਦਿਨ;ਅਜ਼ਲ ਦਾ ਦਿਨ, ਪਹਿਲਾ ਦਿਨ, ਜਦ ਰੂਹਾਂ ਨੇ ਰੱਬ ਨੂੰ ਆਪਣਾ ਰੱਬ ਮੰਨਣ ਦਾ ਇਕਰਾਰ ਕੀਤਾ ਸੀ । (ਟ: ਕ: 'ਰਾਂਝਾ ਰੋਜ਼ ਮੀਸਾਕ ਦਾ ਯਾਰ ਮੇਰਾ' ਮੁਕਬਲ)

੪੧੧

ਬਦ-ਜ਼ੇਬ (ਫ਼ਾ:)—ਕੋਝਾ ।

੪੧੩

ਬਲੇਦਾ—ਬਲਦ ।

ਸਾਥ ਉੱਠ ਬਲੇਦਾ ਦਾ...ਊਠ ਤੇ ਬਦਲ ਦਾ ਕੀ ਸਾਥ। (ਟ: ਕ: 'ਉੱਠ ਬਲੇਦੇ ਮੁਕਬਲਾ, ਬਣਦਾ ਨਾਹੀਂ ਸਾਥ')

੪੧੪

ਫਰੰਗ—ਅੰਗਰੇਜ਼।

੪੧੫

ਕੁਲੀਲੀਆਂ ਚਾੜ੍ਹਨਾ—ਕਚੀਚੀਆਂ ਵੱਟਣਾ

ਦਰੂਦ—ਦੁਆ।

ਕਾਸਬੀ—ਜੁਲਾਹਾ।

੪੧੯

ਕੈਫ—ਨਸ਼ਾ (ਟ: ਕ; 'ਬਾਰਾਂ ਕੋਹਾਂ ਤੋਂ ਤਰੱਟੇ, ਕੈਫ ਬਲੋਚ ਦਾ'—ਲੋਕ ਗੀਤ)

ਭਗਤ—ਨਾਚ।

੪੨੦

ਕਾਵੜ (ਲਹਿੰ;)—ਗੁੱਸਾ।

ਬਾਨ-ਭੁੱਚਰ—ਮੋਟਾ ਪਲਿਆ ਹੋਇਆ ਕੁੱਤਾ।

੪੨੧

ਲੁੰਜ—ਲੰਙਾ।

ਵਰੀ-ਸੂਈ—ਵਰੀ ਆਦਿ ਸਹੁਰਿਆਂ ਵਲੋਂ ਮਿਲਿਆ ਗਹਿਣਾ ਕਪੜਾ (ਟ: ਕ: 'ਵਰੀ ਸੂਈ ਬਾਜ਼ਾਰ ਥੀਂ ਜਾ ਕੇ ਲਿਆਇਓ ਖ਼ਰੀਦ'—ਮੁਕਬਲ)।

੪੨੩

ਵਿਲਾਵੜਾ—ਭੁਆਟਣੀ।

ਪਸ਼ਮ 'ਤੇ ਲਿਖਣਾ--ਕੱਖ ਪਰਵਾਹ ਨਾ ਕਰਨਾ।

ਗਿਰਾਂਵੜਾ...ਗਿਰਾਂਉ, ਪਿੰਡ।

੪੨੪

ਤਲਕਾ--ਤਅੱਲਕਾ, ਰਿਆਸਤ, ਜਾਗੀਰ।

੪੨੫

ਪਾ ਖ਼ਾਕ--ਪੈਰਾਂ ਦੀ ਧੂੜ, ਚਰਨਧੂੜ।

ਚੈਂਪ--ਖ਼ੁਸ਼ੀ, ਸ਼ੌਕ: (ਟ: ਕ: 'ਲੱਗੀ ਦੀ ਚੈਂਪ ਚੰਗੇਰੀ ਏ'--ਲੋਕ ਗੀਤ)।

ਕੁਰੇਸ਼--ਹਜ਼ਰਤ ਮੁਹੰਮਦ ਸਾਹਿਬ ਦੇ ਕਬੀਲੇ ਦਾ ਨਾਂ।

੪੨੭

ਜ਼ੰਬੀਲ...ਚਮੜੇ ਦਾ ਕਾਸਾ, ਕਸ਼ਕੋਲ।

੪੩੦

ਆਕਬਤ ਨੂੰ--ਅੰਤ ਨੂੰ

੪੩੧

ਇਜ਼ਰਾਈਲ--ਮੌਤ ਦਾ ਫ਼ਰਿਸ਼ਤਾ।

੪੩੪

ਖਹਾੜਨਾ--ਖਹਿੜਨਾ।

ਕੁਨਸ--ਵੈਰ, ਦੁਸ਼ਮਣੀ।

੪੩੯

ਆਰਾ--ਝਗੜਾ, ਝੇੜਾ।

੪੪੦

ਕਜਲ ਪੁਛਲੜਾ—ਸੁਰਮਾ ਜਿਸ ਦੀ ਲੀਕ ਅੱਖਾਂ ਦੇ ਕੋਨਿਆਂ ਤੋਂ ਬਾਹਰ ਵੀ ਦਿੱਸੇ।

ਅਲੀਆਂ—ਫੁੱਲ ਜਾਂ ਫੁੰਦਨੇ।

ਚੂੜੀਆ—ਚੂੜੀਦਾਰ ਸੁੱਥਣ।

ਕੂੰਜਾਂ...ਕਢਾਈ ਦੇ ਫੁੱਲ।

ਲਾਵਣ...ਕੋਰ।

੪੪੩

ਦੁਧੋਣੀਆਂ...ਦੁਧ+ਦੋਹਣੀਆਂ।

੪੪੪

ਖ਼ਮ ਮਾਰਨਾ—ਪਹਿਲਵਾਨਾਂ ਵਾਂਗ ਪੱਟਾਂ 'ਤੇ ਹੱਥ ਮਾਰਨਾ।

ਬੈਤ ਮਾਮੂਰ...ਖ਼ਾਨਾ ਕਾਬਾ।

੪੪੬

ਅਲਲ-ਹਿਸਾਬ (ਅ:) ... ਹਿਸਾਬ ਅਨੁ-ਸਾਰ, ਕ੍ਰਮਵਾਰ।

ਤਾਮਾ (ਅ: ਤੁਅਮਾ) — ਸ਼ਿਕਾਰ।

ਤਗ਼ੱਈਆਰ ... ਤਬਦੀਲ।

੪੫੨

'ਅਲਮ ਤਰਾ ਕੈਫ਼ਾ ਬੂਦੂ'—ਕੀ ਤੂੰ ਨਹੀਂ ਵੇਖਦਾ, ਕਿ ਉਹ ਕਿਵੇਂ ਇਬਾਦਤ ਕਰਦੇ ਹਨ ?'

੪੫੩

ਅਹਿਦੀ—ਬਾਦਸ਼ਾਹ ਦਾ ਮਨਸਬਦਾਰ, ਪਿਆਦਾ (ਪਹਿਲਾਂ ਪਹਿਲਾਂ 'ਅਹਿ-ਦੀਏ' ਅਕਬਰ ਨੇ ਨਿਯੁਕਤ ਕੀਤੇ ਸਨ ਜਿਹੜੇ ਅਮੀਰਾਂ ਪਾਸ ਉਸ ਦੇ ਹੁਕਮ ਲੈ ਜਾਂਦੇ ਸਨ)।

੪੫੪

ਮਰਾਕਬਾ...ਰੱਬ ਦੀ ਯਾਦ ਵਿਚ ਲੀਨ ਹੋਣ ਦਾ ਭਾਵ, ਸਮਾਧੀ।

੪੫੫

ਨਿਉਲੀ ਕਰਮ—ਯੋਗ ਦਾ ਇਕ ਕਰਮ, ਜਿਸ ਨਾਲ ਯੋਗੀ ਆਪਣੀਆਂ ਆਂਦਰਾਂ ਸਾਫ਼ ਕਰ ਲੈਂਦੇ ਹਨ।

ਮਕਜ਼ੂਬ...ਰੱਬ ਦੀ ਯਾਦ ਵਿਚ ਡੁੱਬਾ ਹੋਇਆ।

ਅਲਫ ਸਿਆਹੀ— ਦਰਵੇਸ਼ਾਂ ਦਾ ਇਕ ਫਿਰਕਾ।

੪੫੬

ਪਾਸ਼ਨੋ—ਝੂੰਡ।

੪੫੭

ਕੱਕੜ—ਸੁੱਕਾ ਹੋਇਆ ਭੁਰਭੁਰਾ ਤਮਾਕੂ।

੪੫੮

ਥੜਾ...ਚੌਂਤਰਾ, ਥਾਣਾ।

ਥੜਾ ਪੈਣਾ...ਥਾਣੇ ਦਾ ਚੜ੍ਹਨਾ, ਪੁਲਿਸ ਦਾ ਛਾਪਾ ਮਾਰਨਾ।

੪੬੦

ਤਿਲਾ—ਸੋਨਾ।

ਕੂੰਦ—ਖੁੰਢਾ।

ਸ਼ਾਦ—ਸ਼ਾਦੀ; ਖੁਸ਼ੀ।

ਸੋਜ਼—ਦਰਦ।

੪੬੩

ਇਖ਼ਰਾਜ—ਬਾਹਰ ਨਿਕਲਣ ਦਾ ਭਾਵ।

ਕਲਬੂਤ—ਜਿਸਮ।

੪੬੪

ਤੁਵੱਕਲੀ—ਰੱਬ ਆਸਰੇ।

੪੬੫

ਆਕੀ—ਬਾਗ਼ੀ, ਨਾਫ਼ਰਮਾਨ।

ਹਾਸਲ -- ਮਾਮਲਾ, ਲਗਾਨ।

੪੬੮

ਪੈਕਾਨ (ਫ਼ਾ:) — ਤੀਰ ਦਾ ਪਿਛਲਾ ਹਿੱਸਾ, ਤੀਰ।

੪੭੨

ਕਜ਼ਾ ਹੋਣਾ -- ਘੁੱਸ ਜਾਣਾ।

ਇਬਲੀਸ -- ਸ਼ੈਤਾਨ

੪੭੩

ਵਿਸ਼ਵਾਸ -- ਵਸਵਸਾ, ਵਹਿਮ।

ਅਜ਼ਾਜ਼ੀਲ -- ਸ਼ੈਤਾਨ।

ਆਮਿਲ -- ਮਾਮਲਾ ਇਕੱਠਾ ਕਰਨ ਵਾਲਾ ਹਾਕਮ, ਕਲੱਕਟਰ।

੪੭੪

ਰਾਂਵੜਾਂ-ਜ਼ਾਦੜੇ ... ਰਾਵਾਂ ਅਰਥਾਤ ਦੇ ਪੁੱਤਰ।

੪੭੯

ਜ਼ੇਬ ਤੇ ਜ਼ੀਨਤ – ਸੁਹੱਪਣ ਤੇ ਸ਼ਿਗਾਰ, ਰੌਣਕ ।

੪੮੨

ਲਾਇ—ਤੋਂ ਲਗ ਕੇ ।

੪੮੩

ਮਹਿਜ਼ਰੀ—ਮਹਿਜ਼ਰ-ਨਾਮਾ ਦੇਣ ਵਾਲਾ, ਪ੍ਰਤੀਨਿਧ !

ਰਸਾਲ—ਸੁਗਾਤ । ਬਾਸਨ.. ਬਰਤਨ ।

੪੮੪

ਚਾਵੜਾਂ ਚਿੱਘੜਾਂ ਕਰਨਾ--ਨਖ਼ਰੇ ਕਰਨਾ, ਚੋੜਾਂ ਸਾੜਨਾ ।

੪੮੫

ਦਾਂਦ--ਬਲਦ, ਢੱਗਾ ।

ਸੰਮ੍ਹਾਲੂ--ਇਕ ਬੂਟੀ ।

੪੮੭

ਕਸ਼ਫ--ਕਰਾਮਾਤ ।

ਕੀਮੀਆ--ਰਸ ਇਣ ।

੪੮੮

ਸ਼ੇਰੀ--ਦਲੇਰੀ ।

੪੯੦

ਹੇਜ਼ਮ--ਸੁਕੀ ਲੱਕੜ, ਬਾਲਣ ।

੪੯੨

ਮੁਸ਼ਰਿਕ--ਕਾਫਿਰ, ਜਿਹੜਾ ਰੱਬ ਦਾ ਸ਼ਰੀਕ ਮੰਨੇ ਤੇ ਰੱਬ ਨੂੰ ਇਕ ਨਾ ਮੰਨੇ ।

ਦੋ-ਖੰਨ--ਦੋ ਟੁਕੜੇ, ਮੁਹੰਮਦ ਸਾਹਿਬ ਦੇ ਚੰਨ ਨੂੰ ਦੋ ਟੁਕੜੇ ਕਰਨ ਵਲ ਇਸ਼ਾਰਾ ਹੈ ।

੪੯੩

ਮੁਰੱਕਣ--ਮਾਰ ਦੇਣ ਵਾਲੀ ।

੪੯੫

ਮਿਸਲ--ਵਾਂਗ । ਮਾਹ--ਚੰਦ ।

੪੯੬ ਅਜ਼ਮਤ—ਵਡਿਆਈ ।

੪੯੭

ਮਵਾਸ--ਆਕੀ ।

ਕਫ਼ਾਰਤ--ਕਫ਼ਾਰਾ, ਦੂਰ ਕਰਨ ਦਾ ਭਾਵ ।

ਇਸਯਾਂ (ਅ:)--ਗੁਨਾਹ ।

ਨਜ਼ਾ--ਮੌਤ ਦਾ ਸਮਾਂ ।

ਫ਼ੌਤ—ਸੁੰਨ, ਨਾ ਹੋਣ ਦੇ ਬਰਾਬਰ ।

੪੯੮

ਸਿਕਲ ਚੜ੍ਹਾਵਣਾ--ਪਾਲਸ਼ ਕਰਨਾ, ਚਮਕਾਉਣਾ ।

੪੯੯

ਸਿਰੀ ਸਾਫ਼--ਬਰੀਕ ਮਲਮਲ ।

੫੦੦

ਅਬਰ--ਬੱਦਲ ।

ਹਾਠਾਂ ਜੋੜਨਾ--ਘਟਾਂ ਦਾ ਘਿਰਕੇ ਆਉਣਾ।

ਲੈਲਾਤੁਲਕਦਰ—ਸ਼ੱਬ ਕਦਰ ।

ਪੇਖਣ--ਪੀਕਿਨ (ਚੀਨ ਦੀ ਰਾਜਧਾਨੀ) ।

੫੦੧

ਤਾਕ ਕਰਨਾ--ਅੱਡ ਕਰਨਾ, ਵਾਂਝੇ ਰੱਖਣਾ

ਤਲਾਕ ਕਰਨਾ--ਛੱਡਣਾ ।

੫੦੪

ਸ਼ਸ਼ ਪੰਜ, ਬਾਰਾਂ--ਛੱਕਾ ਤੇ ਛੱਕਾ ਤੇ ਪੌ ਬਾਰਾਂ (ਪਾਸੇ ਦਾ ਵਧੀਆ ਦਾਉ) ।

ਨਕਸ਼--ਲੀਕ ।

੫੦੫

ਜ਼ੰਬੂਰ--ਭਰਿੰਡ, ਡੇਮੂੰ ।

੫੦੬

ਕਸ਼ਾਇਸ਼ (ਫ਼ਾ:)--ਮੁਕਤੀ, ਨਜਾਤ ।

ਕੁਰ੍ਹਾਂ (ਅ:)--ਫ਼ਾਲ, ਪਾਸਾ।

੫੦੭

ਪਤੰਗ--ਪਤੰਗਾ, ਪਰਵਾਨਾ।

ਧੂੱਗ--ਢੋਲ, ਨੌਬਤ।

੫੦੯

ਰਾਇਬ (ਅ:)—ਸ਼ੱਕ ਕਰਨ ਵਾਲਾ।

ਸੈਰਫ਼ (ਅ:) — ਖੋਟਾ ਖਰਾ ਪਰਖਣ ਵਾਲਾ।

ਬਾਬਕ (ਤੁਰ:)—ਚਾਲਾਕ; ਉਸਤਾਦ।

੫੧੨

ਖ਼ਾਕ ਤੋਦਾ—ਮਿੱਟੀ ਦਾ ਢੇਰ।

ਤੀਰ-ਅੰਦਾਜ਼—ਤੀਰ ਛੱਡਣ ਵਾਲਾ।

ਆਬਦਾਰੀ—ਚਮਕ।

੫੧੩

ਚੁੱਟਣਾ—ਨਿਸ਼ਾਨੇ 'ਤੇ ਮਾਰਨਾ।

੫੧੬

ਖ਼ਾਨਚਾ (ਫ਼ਾ: ਖ਼ਵਾਨਚਾਹ)—ਖ਼ੋਂਚਾ।

੫੧੭

ਪਾਇਮਾਲ (ਫ਼ਾ: ਪਾਮਾਲ)— ਪੈਰਾਂ ਹੇਠ ਮਲਿਆ ਦਲਿਆ।

੫੨੦

ਤਤਾਰ—ਤਤਾਰੀ ਸਿਪਾਹੀ, ਲੁਟੇਰਾ।

੫੨੪

ਰੋਚੇ—ਊਜਾਂ।

੫੨੭

ਐਲ—ਬੇਕਰਾਰੀ, ਬੇਆਰਾਮੀ।

੫੩੦

ਬੰਬੂਲ—ਕਿੱਕਰ।

੫੩੨

ਤਗ਼ੱਈਅਰ—ਤਬਦੀਲ।

੫੩੩

ਕਨਜ਼ (ਅ:)—ਖ਼ਜ਼ਾਨਾ।

ਹਦੀਸ—ਰਸੂਲ ਦੀ ਸਾਖੀ।

੫੩੪

ਕੌਖੜੀ—ਕੌੜੀ, ਔਖੀ।

ਕੌਖੜੀ—ਕੁੱਖ, ਢਿੱਡ, ਵੱਖੀ।

੫੩੫

ਖ਼ਰ---ਖੋਤਾ, ਗਧਾ।

ਬਦਖ਼ੂ (ਫ਼ਾ:)---ਭੈੜੀ ਆਦਤ ਵਾਲੀ, ਬਦਮਿਜ਼ਾਜ।

ਫ਼ਰ---ਪਾਸਾ।

੫੩੭

ਰੁੰਮੀਆਂ ਲਾਉਣਾ --- ਫ਼ਰੇਬ ਦੇਣਾ, ਵਿਲਾਵਣਾ।

ਫ਼ਲਕ---ਅਸਮਾਨ।

੫੪੮

ਪੱਚਾਰਿੱਕੀ---ਚਾਦਰ ਨੂੰ ਗਿਲਤੀ ਵਾਂਗ ਸੱਜੇ ਮੋਢੇ ਦੇ ਉੱਤੋਂ ਦੀ ਬੰਨ੍ਹਣ ਦਾ ਇਕ ਢੰਗ।

ਕਾਟਕੂ---ਧਾੜਵੀ।

ਖ਼ਾਰ---ਕੰਡਾ।

੫੫੨

ਲਾਗਰ---ਕਮਜ਼ੋਰ।

੫੫੩

ਰਾਇਗਾਂ---ਫ਼ਜ਼ੂਲ, ਐਵੇਂ ਈਂ, ਜ਼ਾਇਆ।

੫੫੪

ਸ਼ੀਰ---ਦੁੱਧ।

ਫ਼ਾਤਿਹਾ---ਕਿਸੇ ਦੀ ਕਬਰ 'ਤੇ ਪੜ੍ਹੀ ਦੁਆ।

ਗੋਰ---ਕਬਰ।

ਕਹਿਕਹਾ [ਫ਼ਾ:]---ਈਰਾਨ ਵਿਚ ਇਕ ਮਸ਼ਹੂਰ ਕਿਲ੍ਹੇ ਦਾ ਨਾਮ [ਟ: ਕ: 'ਕਹਿਕਹੇ ਵਾਂਗ ਤਾਲ ਸੁਹਾਵਾ, ਚਾਰ ਚੁਫੇਰ ਦੀਵਾਰਾਂ'---ਹਾਸ਼ਮ]।

ਖਿਆਨਤ---ਬੇਈਮਾਨੀ।

੫੫੯

ਕਾਂਵਰੂ---ਕਾਮਰੂਪ ਦਾ ਦੇਸ, ਜੋ ਜਾਦੂ ਟੂਣੇ ਲਈ ਮਸ਼ਹੂਰ ਹੈ।

੫੬੨

[illegible]ਾਮਾ---ਗੋਸ਼ਤ ਦਾ ਟੁਕੜਾ।

੫੬੩

ਇਫ਼ਤਰਾ---ਫ਼ਰੇਬ, ਧੋਖਾ, [ਟ: ਕ: ਲੋਈ ਇਫਤਰਾ ਅਜ ਬਣਾਵਸਾਂ ਮੈਂ" —ਮੁਕਬਲ]

੫੬੫

ਕੰਨ ਸੰਨ—ਚੁਪ ਚਾਪ, ਚੁਪ ਕੀਤੇ ਹੀ।

ਨਿਕੋਈ—ਨੇਕੀ, ਪੁੰਨ।

੫੬੬

ਐਵਾਨ--ਡਿਉਡੀ; [ਟ: ਕ: 'ਮੰਜਾ ਹੀਰ ਦਾ ਦਾ ਐਵਾਨ ਵਿੱਚੋਂ'--ਅਹਿਮਦ]।

[illegible]ੜੀ--ਗੁੰਦੇ ਹੋਏ ਵਾਲ।

੫੬੯

ਸਰੰਜਾਮ-- ਪੂਰਾ, ਮੁਕੰਮਲ।

੫੭੦

ਵਾਏ ਸੋਏ--[ਟ: ਕ: 'ਡਾਚੀ ਵਾਏ ਸੋਏ ਦੀ ਉੱਡੇ ਵਾਂਗ ਪਰਿੰਦਿਆਂ'--ਲੋਕ ਗੀਤ)।

੫੭੧

ਵੂੰਡੀਆਂ--ਭੇਡਾਂ ਬਕਰੀਆਂ।

ਕਿੜਾਊ—ਖੋਜੀ।

ਗਜ ਘੱਤਣਾ--ਖੁਰਾ ਨੱਪਣਾ।

੫੭੨

ਨਖ਼ਾਸ—ਘੋੜਿਆਂ ਤੇ ਗੁਲਾਮਾਂ ਦੀ ਮੰਡੀ।

ਪਟਾਸ—ਚਮੜੇ ਦਾ ਪਟਾ ਜਿਸ ਉੱਤੇ ਉਸਤਰਾ ਤੇਜ਼ ਕਰਦੇ ਹਨ।

੫੭੩

ਤਰਗਸ—ਤਰਕਸ਼, ਭੱਥਾ।

ਨਾਵਕ--ਤੀਰ, ਤੀਰ ਦੀ ਨੋਕ।

ਲੁਤਫ਼—ਮਿਹਰਬਾਨੀ, ਬਖਸ਼ਿਸ਼।

੫੭੫

ਫ਼ਜਰ—ਸਵੇਰ।

੫੭੭

ਆਰਾਸਦਾ [ਫ਼ਾ:]— ਆਰਾਸਤਾ, ਜ਼ੇਬ, ਸਜਿਆ ਹੋਇਆ, ਰੌਣਕ ਵਾਲਾ।

੫੭੮

ਰਾਹ-ਜ਼ਨ—ਲੁਟੇਰਾ।

੫੮੩

ਰੁਜੂਹ ਹੋਣਾ-- ਧਿਆਨ ਦੇਣਾ, ਸਾਹਮਣੇ ਹੋਣਾ।

ਢੋਦ—ਵਿਆਹ ਦੀ ਇਕ ਰਸਮ।

ਜੁਮਲ--ਸਾਰੇ, ਸਭ।

੫੮੪

ਛਾਪਾ--ਢੀਂਗਰੀ।

੫੮੮

ਮਹਾਸਤੀ—ਬਦਕਾਰ ਔਰਤ।

੫੯੦

ਬਰ ਵਕਤ--ਵਕਤ ਸਿਰ।

ਤਾਲਿਆ--ਸਿਤਾਰਾ, ਕਿਸਮਤ।

ਫ਼ਿਰਾਕ--ਵਿਛੋੜਾ।

੫੯੨

ਨਾਢਲ ਹੋਣਾ--ਡਿੱਗਣਾ।

੫੯੪

ਨਖ਼--ਨਹੁੰ, ਨਾਖ਼ੁਨ।

੫੯੫

ਜ਼ਬਤ--ਜ਼ਾਬਤਾ, ਕਾਨੂੰਨ।

ਸੋਮਸਲਾਤ--ਇਬਾਦਤ ਤੇ ਦੁਆ ਲਈ ਰੋਜ਼ਾ ਨਮਾਜ਼ ਰੱਖਣਾ।

੫੯੭

ਅਕਦ ਨਿਕਾਹ...ਵਿਆਹ ਦਾ ਗੰਢ-ਚਤਰਾਵਾ।

ਬੇਦਲੀ...ਲਾਵਾਰਸ। ੬੦੧

ਗੰਢ ਫੇਰਨਾ--ਵਿਆਹ ਦੀ ਭਾਜੀ ਵੰਡਣਾ।

ਦਸਤ...ਹੱਥ।

੬੦੨

ਦਊਸ...ਬੇਗੈਰਤ, ਜੰਗਲੀ।

ਖਨਜ਼ੀਰ...ਸੂਰ। ਖ਼ੂਕ...ਸੂਰ।

੬੦੩

ਜਾਨ ਬਹੱਕ ਤਸਲੀਮ ਹੋਣਾ... ਜਾਨ ਦੇ ਦੇਣਾ, ਮਰ ਜਾਣਾ।

'ਕੁਲ ਸ਼ੈਅਨ ਹਾਲਿਕੁਲਵਜਾ'...'ਹਰ ਸ਼ੈ ਨਾਸ਼ਵਾਨ ਹੈ, ਕੇਵਲ ਅੱਲਾ ਦੀ ਜ਼ਾਤ ਬਾਕੀ ਰਹੇਗੀ।'

ਮਾਜ਼ੂਲ (ਅ:)...ਬਰਤਰਫ।

੬੦੪

ਦਾਰ-ਫ਼ਨਾ [ਅ: ਦਾਰੁਲਫ਼ਨਾ]...ਨਾਸ਼ਵਾਨ ਘਰ, ਭਾਵ ਇਹ ਦੁਨੀਆ।

ਦਾਰ-ਬਕਾਇ (ਅ; 'ਦਾਰੁਲਬਕਾ)--ਜ਼ਿੰਦਗੀ (ਸਦਾ ਰਹਿਣ ਵਾਲੀ) ਦਾ ਘਰ, ਦੂਜੀ ਦੁਨੀਆਂ।

ਰਾਹ ਮਜਾਜ਼--ਦੁਨਿਆਵੀ ਇਸ਼ਕ।

੬੦੫

ਮਰਗ਼ੂਬ (ਅ:)--ਦਿਲਕਸ਼, ਪਸੰਦੀਦਾ।

੬੦੬

ਨਬੀ ਹਿਜਰਤ--ਹਿਜਰੀ ਸੰਮਤ।

ਲੰਮ ਦੇਸ--ਪੰਜਾਬ ਦਾ ਦੱਖਣ ਪੱਛਮੀ ਇਲਾਕਾ, ਮਿੰਟਗੁਮਰੀ ਮੁਲਤਾਨ ਦਾ ਇਲਾਕਾ।

ਅਸ਼ਰਾਫ਼--ਬਹੁ-ਵਚਨ 'ਸ਼ਰੀਫ਼' ਦਾ ਸਾਊ।

ਤਾਜ਼ੀ—ਅਰਬ ਦਾ ਵਸਨੀਕ।

੬੦੮

ਗ਼ਾਜ਼ੀ--ਮਜ਼ਬੀ ਜੰਗ ਲੜਨ ਵਾਲਾ।

ਕਰਮ (ਅ:)--ਬਖ਼ਸ਼ਿਸ਼।

ਫ਼ਜ਼ਲ--ਮਿਹਰ।

ਗ਼ਫ਼ੂਰ--ਮੁਆਫ਼ ਕਰਨ ਵਾਲਾ [ਰੱਬ]

ਮਖ਼ਦੂਮ--ਆਕਾ; ਮਾਲਕ, ਪੀਰ।

ਲਕਾਇ (ਅ;)--ਮੁਖੜਾ।

ਸ਼ਕੂਰ--ਬਖ਼ਸ਼ਿਸ਼ਾਂ ਕਰਨ ਵਾਲਾ [ਰੱਬ], ਸਿਲਾ ਦੇਣ ਵਾਲਾ।

੬੦੯

ਪੁਰਮਗ਼ਜ਼--ਭਾਵ-ਜਨਕ।

ਮੌਜ਼ੂੰ--ਢੁੱਕਵਾਂ; ਸੁਚੱਜਾ, ਯੋਗ।

ਤੂਲ – ਵਿਸਥਾਰ।

ਤਮਸੀਲ--ਉਪਮਾ।

ਖ਼ੁਰਸੰਦ--ਖ਼ੁਸ਼।

੬੧੦

ਅਤਾ ਕਰਨਾ--ਬਖ਼ਸ਼ਣਾ;, ਦੇਣਾ।

੬੧੧

ਪੰਜ ਹਵਾਸ--ਪੰਜ ਇੰਦਰੇ।

ਪੈਵੰਦ [ਫ਼ਾ:]—ਰਿਸ਼ਤਾ।

ਮਲਊਨ [ਅ:]—ਲਾਨਤ ਵਾਲਾ ਦੁਰਕਾਰਿਆ ਹੋਇਆ।

ਨਾਤਕਾ (ਅ:) ਬੋਲਣ ਦੀ ਸਕਤੀ।

ਤਾਰਕ (ਅ:)—ਤਿਆਗੀ।

ਸ਼ਿਕਮ [ਫ਼ਾ;]--ਪੇਟ, ਗਰਭ।

ਸ਼ਬਰੋਜ਼ [ਫ਼ਾ:]--ਰਾਤ ਦਿਨ।

# ਨਾਂਵਾਂ ਥਾਂਵਾਂ ਦਾ ਵੇਰਵਾ

(ਹਿੰਦੂ ਨਾਵਾਂ ਦਾ ਵੇਰਵਾ ਡਾਓਸਨ ਦੇ ਹਿੰਦੂ ਮਿਥਿਆਸ-ਕੋਸ਼ ਅਤੇ ਮੁਸਲਮਾਨੀ ਨਾਵਾਂ ਥਾਵਾਂ ਦਾ ਵਿਸਥਾਰ ਬੀਲ ਦੇ ਓਰੀਐਂਟਲ ਜੀਵਨੀ ਕੋਸ਼ ਉੱਪਰ ਨਿਰਭਰ ਕੀਤਾ ਗਿਆ ਹੈ)

**ਉਸਮਾਨ**--ਮੁਸਲਮਾਨਾਂ ਦੇ ਤੀਜੇ ਖ਼ਲੀਫ਼ਾ; ੬੪੪ ਈ. ਤੋਂ ੬੫੬ ਈ. ਤਕ ਖ਼ਿਲਾਫ਼ਤ ਕੀਤੀ।

**ਉਮਰ ਅੱਯਾਰ**--ਇਕ ਫ਼ਰਜ਼ੀ ਚਾਲਾਕ ਤੇ ਸ਼ਾਤਰ। ਅਮੀਰ ਹਮਜ਼ਾ ਦੇ ਕਿੱਸੇ ਵਿਚ ਆਉਂਦਾ ਹੈ ਕਿ ਉਮਰੂ-ਬਿਨ-ਉਮੱਈਆ ਅਮੀਰ ਹਮਜ਼ਾ ਤੇ ਇਕ ਸਾਥੀ ਹੋਰ--ਤਿੰਨੇ ਇੱਕੋ ਦਾਈ ਦਾ ਦੁਧ ਪੀਂਦੇ ਸਨ। ਉਮਰੂ ਦੋਹਾਂ ਨੂੰ ਪਰ੍ਹਾਂ ਧੱਕਾ ਦੇ ਕੇ ਆਪ ਦਾਈ ਦਾ ਸਾਰਾ ਦੁਧ ਪੀ ਜਾਂਦਾ ਸੀ। ਉਹ ਬੜਾ ਸ਼ੈਤਾਨ ਤੇ ਮੱਕਾਰ ਸੀ। ਉਸ ਦੇ ਕੋਲ ਇਕ ਜ਼ੰਬੀਲ (ਚਮੜੇ ਦੀ ਗੁੱਥੀ)ਹੁੰਦੀ ਸੀ, ਜਿਸ ਵਿਚ ਕਹਿੰਦੇ ਹਨ; ਹਰ ਇਕ ਚੀਜ਼ ਲੁਕੀ ਮਿਲਦੀ ਸੀ।

**ਉਮਰ** [ਹਜ਼ਰਤ]--ਮੁਸਲਮਾਨਾਂ ਦੇ ਦੂਜੇ ਖ਼ਲੀਫ਼ਾ ਇਨ੍ਹਾਂ ੬੩੪ ਤੋਂ ੬੬੪ ਈ. ਤਕ ਖ਼ਿਲਾਫ਼ਤ ਕੀਤੀ। ਇਹ ਇਨਸਾਫ਼ ਲਈ ਮਸ਼ਹੂਰ ਸਨ।

**ਅਜ਼ਾਜ਼ੀਲ**--ਇੱਕ ਰੱਦ ਕੀਤਾ ਗਿਆ ਫ਼ਰਿਸ਼ਤਾ, ਸ਼ੈਤਾਨ।

**ਅਜ਼ੀਜ਼**--ਮਿਸਰ ਦੇ ਬਾਦਸ਼ਾਹ ਦਾ ਲਕਬ। ਜ਼ੁਲੇਖਾ ਇਸ ਦੀ ਮਲਿਕਾ ਸੀ, ਜਿਸ ਨੇ ਝੂਠੀ ਤੁਹਮਤ ਲਾ ਕੇ ਯੂਸਫ਼ ਨੂੰ ਕੈਦ ਕਰਵਾ ਦਿੱਤਾ।

**ਅਨਸਾਰ**—ਹਜ਼ਰਤ ਮੁਹੰਮਦ ਸਾਹਿਬ ਦੇ ਉਹ ਮਦਦਗਾਰ ਤੇ ਸਾਥੀ ਜਿਨ੍ਹਾਂ ਮੱਕਾ ਛੱਡਣ ਲਗਿਆਂ ਉਨ੍ਹਾਂ ਦਾ ਸਾਥ ਨਾ ਛੱਡਿਆ।

**ਅਫ਼ਲਾਤੂਨ**—ਯੂਨਾਨ ਦਾ ਪ੍ਰਸਿੱਧ ਦਾਰਸ਼ਨਿਕ, ਅਰਸਤੂ ਦਾ ਉਸਤਾਦ। ਮੂਸਾ ਤੋਂ ੨੪੮ ਵਰ੍ਹੇ ਪਿੱਛੋਂ ਕਾਲਵਸ ਹੋਇਆ। ਉਸ ਦੀ ਆਯੂ ੮੧ ਸਾਲ ਸੀ। ਉਸ ਨੇ ਤਿੱਬ ਤੇ ਫ਼ਲਸਫ਼ੇ ਉੱਤੇ ਕੋਈ ਸੌ ਦੇ ਕਰੀਬ ਪੁਸਤਕਾਂ ਲਿਖੀਆਂ। ਸੰਗੀਤ ਦਾ ਧਨੀ ਸੀ। ਅਰਗਨੂਨ ਵਾਜਾ ਉਸੇ ਦੀ ਕਾਢ ਹੈ।

ਅਬਰਾਹੀਮ [ਅਦਹਮ]—ਬਲਖ਼ ਦਾ ਬਾਦਸ਼ਾਹ ਸੀ ਤੇ ਸੂਫ਼ੀ ਖ਼ਿਆਲਾਂ ਦਾ ਸੀ। ਇਕ ਸੁਫ਼ਨੇ ਤੇ ਕੁਝ ਇਕ ਵਾਕਿਆਤ ਦੇ ਆਧਾਰ ਤੇ ਬਾਦਸ਼ਾਹੀ ਛੱਡ ਕੇ ਫ਼ਕੀਰ ਹੋ ਗਿਆ। ਉਸ ਦਾ ਸ਼ੁਮਾਰ ਵਲੀਆਂ ਵਿਚ ਹੁੰਦਾ ਹੈ।

ਅਬਰਾਹੀਮ (ਇਬਰਾਹੀਮ)...(੨੨੫੦-੨੧੦੦ ਪੂ. ਈ.) ਪੁੱਤਰ ਆਜ਼ਰ। ਉੱਰ ਦਾ ਰਹਿਣ ਵਾਲਾ ਸੀ। ਇਸ ਦਾ ਪਿਤਾ ਬੁੱਤ ਘਾੜਾ ਸੀ ਪਰ ਇਬਰਾਹੀਮ ਰੱਬ ਦੀ ਏਕਤਾ ਦੀ ਸਿੱਖਿਆ ਦੇਣ ਲੱਗਾ। ਬਾਬਲ ਦੇ ਬਾਦਸ਼ਾਹ ਨਮਰੂਦ ਨੇ ਇਸ ਗੱਲ ਦੀ ਵਿਰੋਧਤਾ ਕੀਤੀ ਜਿਸ ਕਰਕੇ ਇਬਰਾਹੀਮ ਮਿਸਰ ਵਲ ਨਿਕਲ ਗਿਆ ਤੇ ਉੱਥੋਂ ਕਿਨਆਨ ਚਲਾ ਗਿਆ। ਹੁਣ ਉਹ ਉੱਥੇ ਹੀ ਰਹਿਣ ਲੱਗਾ। ਉਸ ਦੀ ਪਹਿਲੀ ਵਹੁਟੀ ਸਾਰਾ ਵਿੱਚੋਂ ਕੋਈ ਔਲਾਦ ਨਹੀਂ ਸੀ, ਇਸ ਲਈ ਉਸ ਨੇ ਹਾਜਰਾ ਨਾਲ ਦੂਜੀ ਸ਼ਾਦੀ ਕਰ ਲਈ, ਜਿਸ ਵਿੱਚੋਂ ਇਸਮਾਈਲ ਪੈਦਾ ਹੋਇਆ। ਯਹੂਦੀ ਇਸਹਾਕ ਦੀ ਔਲਾਦ ਹਨ ਅਤੇ ਕੁਰੈਸ਼ੀ ਇਸਮਾਈਲ ਦੀ। ਮੁਸਲਮਾਨ ਇਬਰਾਹੀਮ ਨੂੰ ਪੈਗ਼ੰਬਰ ਮੰਨਦੇ ਹਨ। ਆਪ ਨੂੰ ਖ਼ਲੀਲ-ਅੱਲਾ ਭਾਵ ਅੱਲਾ ਦਾ ਦੋਸਤ ਵੀ ਕਹਿੰਦੇ ਹਨ। ਨਮਰੂਦ ਨੇ ਇਨ੍ਹਾਂ ਨੂੰ ਅੱਗ ਵਿਚ ਸੁਟਿੱਆ, ਪਰ ਅੱਗ ਗੁਲਜ਼ਾਰ ਬਣ ਗਈ ਤੇ ਆਪ ਨੂੰ ਕੋਈ ਆਂਚ ਨਾ ਆਈ।

ਅਬੂ ਸਮੁੰਦ—ਨਵਾਬ ਅਬਦੁਸ਼ਮਦ ਖਾਂ, ਜ਼ੱਕਰੀਆ ਖ਼ਾਂ ਦਾ ਵੱਡਾ ਪੁਤਰ ਲਾਹੌਰ ਦਾ ਸੂਬੇਦਾਰ । ਇਕ ਤੂਰਾਨੀ ਅਮੀਰ ਸੀ, ਜਿਸ ਨੂੰ ਮੁਗ਼ਲ ਬਾਦਸ਼ਾਹ ਫ਼ੱਰਖ਼ਸੀਅਰ ਨੇ ੧੭੧੩ ਵਿਚ ਪੰਜਾਬ ਦੀ ਕਮਾਨ ਸੌਂਪੀ ਸੀ। ਇਸ ਦੀਆਂ ਫ਼ੌਜਾਂ ਬੰਦੇ ਬਹਾਦਰ ਨਾਲ ਲੜੀਆਂ ਅਤੇ ਉਸ ਨੂੰ ਗੁਰਦਾਸ ਪੁਰ ਵਿਚ ਕਿਲ੍ਹੇ-ਬੰਦ ਹੋਣ ਪੁਰ ਮਜਬੂਰ ਕਰ ਦਿਤਾ। ਇਹ ਚੂਹਨੀਆਂ ਵਿਚ ਨਵਾਬ ਹੁਸੈਨ ਖ਼ਾਂ ਕਸੂਰੀਏ ਦੀਆਂ ਫੌਜਾਂ ਨਾਲ ਵੀ ਲੜਿਆ ਸੀ।

ਅਬੂ ਬਕਰ--ਹਜ਼ਰਤ ਮੁਹੰਮਦ ਸਾਹਿਬ ਤੋਂ ਪਿੱਛੋਂ ਪਹਿਲਾ ਖ਼ਲੀਫ਼ਾ ਜਿਸ ਨੇ ੬੩੨ ਤੋਂ ੬੩੪ ਤਕ ਖਿਲਾਫ਼ਤ ਕੀਤੀ।

ਅਰਸਤੂ—ਸਿਕੰਦਰ ਬਾਦਸ਼ਾਹ ਦਾ ਵਜ਼ੀਰ। ਪ੍ਰਸਿੱਧ ਦਾਰਸ਼ਨੀ ਜਿਸ ਨੇ ਅਫਲਾਤੂਨ ਪਾਸੋਂ ਸਿੱਖਿਆ ਪਰਾਪਤ ਕੀਤੀ। ਹਿਕਮਤ ਅਰਥਾਤ ਫ਼ਲਸਫ਼ੇ ਦਾ ਉਸਤਾਦ ਮੰਨਿਆ ਗਿਆ ਹੈ।

ਅਲੀ...ਹਜ਼ਰਤ ਮੁਹੰਮਦ ਸਾਹਿਬ ਦੇ ਚਾਚਾ ਅਬੂ ਤਾਲਬ ਦੇ ਛੋਟੇ ਪੁਤਰ, ਜਿਹੜੇ ਸਭ ਤੋਂ ਪਹਿਲਾਂ ੧੪ ਸਾਲ ਦੀ ਆਯੂ ਵਿਚ ਹੀ ਮੁਸਲਮਾਨ ਹੋ ਗਏ। ਰਸੂਲ ਦੀ ਸਪੁਤਰੀ ਬੀਬੀ ਫ਼ਾਤਮਾ ਨਾਲ ਆਪ ਦਾ ਨਕਾਹ ਹੋਇਆ। ਆਪ ਬੜੇ ਬਹਾਦਰ ਸਨ। ਇਨ੍ਹਾਂ ਨੂੰ 'ਅਸਦੁਲਾ' ਜਾਂ ਸ਼ੇਰ-ਇ-ਖ਼ੁਦਾ, ਅਮੀਰੁਲ-ਮੋਮਨੀਨ, ਸ਼ਾਹਿ-ਮਰਦਾਂ, ਹੈਦਰ-ਇ-ਕੱਰਾਰ ਆਦਿ ਦੇ ਨਾਂਵਾਂ ਨਾਲ ਯਾਦ ਕੀਤਾ ਜਾਂਦਾ ਹੈ। ਹਜ਼ਰਤ ਉਸਮਾਨ ਦੀ ਸ਼ਹਾਦਤ ਪਿੱਛੋਂ ਆਪ ਨੂੰ ੬੫੬ ਈ. ਵਿਚ ਚੌਥਾ ਖ਼ਲੀਫ਼ਾ ਨਿਸਚਿਤ ਕਰ ਦਿੱਤਾ ਗਿਆ। ਆਪ ਕੂਫ਼ਾ

ਵਿਚ ਅਬਦੁਰਹਿਮਾਨ ਨਾਮੀ ਗੁਲਾਮ ਦੇ ਹੱਥੋਂ ਸ਼ਹੀਦ ਹੋਏ।

**ਅਵੇਸ ਕਰਨੀ**—ਕਰਨ ਦਾ ਰਹਿਣ ਵਾਲਾ ਮੁਸਲਮਾਨ, ਜਿਹੜਾ ਹਜ਼ਰਤ ਮੁਹੰਮਦ ਸਾਹਿਬ ਦਾ ਵੱਡਾ ਸ਼ਰਧਾਲੂ ਸੀ। ਇਹ ਇਕ ਮਜ਼੍ਹਬੀ ਜੰਗ ਵਿਚ ਸ਼ਹੀਦ ਹੋ ਗਿਆ।

**ਅਜੂਬ**—ਹੇਬਰੋ ਵਿਚ 'ਜਾਬ', ਇਸ ਦੀ ਕਥਾ ਪੁਰਾਤਨ ਅੰਜੀਲ ਵਿਚ ਆਉਂਦੀ ਹੈ। ਇਹ ਸਬਰ, ਸਹਿਨਸ਼ੀਲਤਾ ਤੇ ਰੱਬ ਦਾ ਹੁਕਮ ਮੰਨਣ ਲਈ ਲੋਕ ਪ੍ਰਸਿੱਧ ਸੀ।

**ਆਦਮ**—ਆਦਿ ਮਨੁਖ ਜੋ ਹੱਵਾ ਦੇ ਉਕਸਾਉਣ ਉੱਤੇ ਬਹਿਸ਼ਤ ਵਿਚ ਵਿਵਰਜਤ ਕਣਕ ਦਾ ਦਾਣਾ ਖਾਣ ਤੇ ਬਹਿਸ਼ਤ ਦੇ ਬਾਗ ਵਿੱਚੋਂ ਕਢ ਦਿੱਤਾ ਗਿਆ। ਚਾਲ੍ਹੀ ਵਰ੍ਹੇ ਰੁਨਾ। ਰੱਬ ਨੇ ਤੋਬਾ ਕਬੂਲ ਕੀਤੀ ਅਤੇ ਮਿਨਾ [ਉਰਫ਼ਾਤ] ਮੱਕਾ ਸ਼ਰੀਫ ਵਿਖੇ ਫੇਰ ਉਨ੍ਹਾਂ ਦਾ ਮੇਲ ਹੋ ਗਿਆ। ਇਨ੍ਹਾਂ ਦਾ ਪਲੇਠੀ ਦਾ ਪੁੱਤਰ ਕਾਬੀਲ ਸੀ।

**ਆਦੀਨਾ ਬੇਗ**—ਲਾਹੌਰ ਦੇ ਸੂਬੇਦਾਰ ਮੀਰ ਮੰਨੂ [੧੭੪੮] ਦਾ ਨਾਇਬ ਤੇ ਉਸ ਵੱਲੋਂ ਜਲੰਧਰ ਬਿਸਤ ਦਾ ਹਾਕਮ ਸੀ। ਜਦ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਉੱਤੇ ਹਮਲਾ ਕੀਤਾ ਤਾਂ ਆਦੀਨਾਬੇਗ ਨੇ ਉਸ ਵੇਲੇ ਦੇ ਲਾਹੌਰ ਦੇ ਹਾਕਮ ਸ਼ਾਹਨਵਾਜ਼ ਖਾਂ ਨੂੰ ਅਹਿਮਦਸ਼ਾਹ ਨਾਲ ਰਲ ਜਾਣ ਦੀ ਸਲਾਹ ਦਿੱਤੀ। ਉਹ ਆਪਣੇ ਆਪ ਨੂੰ ਸਿੱਖਾਂ ਦਾ ਵੀ ਮਿੱਤਰ ਦਸਦਾ ਸੀ। ਮਾਖੋਵਾਲ ਦੀ ਲੜਾਈ ਪਿਛੋਂ ਉਸ ਨੇ ਸਿੱਖਾਂ ਨੂੰ ਉਨ੍ਹਾਂ ਦੀਆਂ ਮਨ-ਭਾਉਂਦੀਆਂ ਸ਼ਰਤਾਂ ਪੇਸ਼ ਕੀਤੀਆਂ। ਮੀਰ ਮੰਨੂ ਦੀ ਮੌਤ ਪਿੱਛੋਂ ਪੰਜਾਬ ਉੱਤੇ ਆਦੀਨਾ ਬੇਗ ਦਾ ਰਾਜ ਨਾਮ ਮਾਤਰ ਰਿਹਾ। ਜਦ ਮਰਹੱਟੇ ਪੰਜਾਬ ਵਲ ਆਏ ਤਾਂ ਉਸ ਨੇ ਉਨ੍ਹਾਂ ਦਾ ਵੀ ਸਾਥ ਦਿੱਤਾ। ਉਸ ਨੇ ਗੁਰਦਾਸ ਪੁਰ ਦੇ ਨੇੜੇ ਅਪਣੇ ਨਾਮ ਦਾ ਕਸਬਾ 'ਅਦੀਨਾ ਨਗਰ' ਵਸਾਇਆ ਜਿਹੜਾ ਪਿੱਛੋਂ 'ਦੀਨਾ ਨਗਰ' ਮਸ਼ਹੂਰ ਹੋ ਗਿਆ। ਆਦੀਨਾ ਬੇਗ ੧੭੫੮ ਈ. ਵਿਚ ਕਾਲਵਸ ਹੋਇਆ। ਉਸ ਦਾ ਮਜ਼ਾਰ ਗੁਜਰਾਂਵਾਲੇ (ਪੱਛਮੀ ਪਾਕਿਸਤਾਨ) ਵਿਚ ਬਣਾਇਆ ਗਿਆ।

**ਆਬਿ ਹਯਾਤ**—ਜ਼ਿੰਦਗੀ ਦਾ ਪਾਣੀ, ਇਕ ਮਿਥਿਹਾਸਕ ਚਸ਼ਮਾ ਜਿਹੜਾ ਅਨ੍ਹੇਰੇ ਵਿਚ ਲੁਕਿਆ ਹੈ। ਖਿਜ਼ਰ ਸਿਕੰਦਰ ਨੂੰ ਇਸ ਚਸ਼ਮੇ ਵਲ ਲੈ ਗਿਆ, ਪਰ ਸਿਕੰਦਰ ਨੂੰ ਨਾਮੁਰਾਦ ਮੁੜਨਾ ਪਿਆ।

**ਇਸਮ-ਇ-ਆਜ਼ਮ**...[ਵੱਡਾ ਨਾਂ] : ਰੱਬ ਦੇ ੯੨ ਸਿਫ਼ਾਤੀ ਨਾਵਾਂ ਵਿੱਚੋਂ ਇਕ ਨਾਂ ਹੈ, ਜਿਸ ਦੇ ਕਹਿਣ ਨਾਲ ਸ਼ੈਤਾਨ ਦਾ ਅਸਰ ਜ਼ਾਇਲ ਹੋ ਜਾਂਦਾ ਹੈ।

**ਇਸਮਾਈਲ**.. ਹਜ਼ਰਤ ਇਬਰਾਹੀਮ ਦਾ ਛੋਟਾ ਪੁਤਰ। ਹਜ਼ਰਤ ਇਬਰਾਹੀਮ ਨੇ ਇਸ ਨੂੰ ਇਕ ਸੁਫਨੇ ਦੇ ਆਧਾਰ ਤੇ ਰੱਬ ਦੇ ਰਾਹ 'ਤੇ ਕੁਰਬਾਨੀ ਦੇਣੀ ਚਾਹੀ, ਪਰ ਜਦ ਉਸ ਨੂੰ ਜ਼ਿਬ੍ਹਾ ਕਰਨ ਲੱਗਾ, ਤਾਂ ਰੱਬ ਵਲੋਂ ਇਸਮਾਈਲ ਦੀ ਥਾਂ ਦੁੰਬਾ ਆ ਗਿਆ। ਰੱਬ ਦੇ ਹੁਕਮ ਨਾਲ ਦੁੰਬੇ ਦੀ ਹੀ ਕੁਰਬਾਨੀ ਦਿਤੀ ਗਈ।

**ਇਸਰਾਫ਼ੀਲ**—ਇਕ ਫਰਿਸ਼ਤਾ, ਜਿਸ ਬਾਬਤ ਕਿਹਾ ਜਾਂਦਾ ਹੈ ਕਿ ਉਹ ਰੋਜ਼

ਹਸ਼ਰ ਨੂੰ ਅੰਤਮ ਵਾਰ ਨਰਸਿੰਘਾ ਵਜਾਏਗਾ, ਜਿਸ ਨੂੰ ਸੁਣ ਕੇ ਸਾਰੇ ਮੁਰਦੇ ਕਬਰਾਂ ਵਿਚ ਖਲੋ ਜਾਣਗੇ।

**ਇਸਰਾਈਲ**—ਮੌਤ ਦਾ ਫਰਿਸ਼ਤਾ, ਮਲਕੁਲ ਮੌਤ।

**ਇਬਲੀਸ**—ਸ਼ੈਤਾਨ।

**ਇਮਾਮ ਹਸਨ**—ਹਜ਼ਰਤ ਅਲੀ ਦੇ ਵਡੇ ਪੁਤਰ (੬੨੪-੭੦ ਈ.) ਅਲੀ ਦੀ ਸ਼ਹਾਦਤ ਪਿੱਛੋਂ ਕੂਫਾ ਦੇ ਲੋਕਾਂ ਨੂੰ ਖ਼ਲੀਫ਼ਾ ਮੰਨ ਲਿਆ। ਆਪ ਛੀ ਕੁ ਮਹੀਨੇ ਹੀ ਖ਼ਲੀਫ਼ਾ ਰਹੇ। ਅਮੀਰ ਮੁਆਵੀਆ ਨਾਲ ਕੁਝ ਇਕ ਸ਼ਰਤਾਂ ਤੇ ਆਪ ਨੇ ਉਸ ਦੇ ਹੱਕ ਵਿਚ ਖ਼ਿਲਾਫ਼ਤ ਛੱਡ ਦਿੱਤੀ। ਮੁਆਵੀਆ ਦੇ ਮਰਨ ਪਿਛੋਂ ਉਸ ਦਾ ਪੁਤਰ ਯਜ਼ੀਦ ਤਖ਼ਤ ਤੇ ਬੈਠਾ। ਉਸ ਨੇ ਅਮਾਮ ਹਸਨ ਨੂੰ ਜ਼ੈਨਬ ਨਾਮੀ ਬੀਵੀ ਰਾਹੀਂ ਜ਼ਹਿਰ ਦਿਵਾ ਦਿੱਤਾ। ਪਿਛੋਂ ਉਨ੍ਹਾਂ ਦੇ ਛੋਟੇ ਭਰਾ ਇਮਾਮ ਹੁਸੈਨ (੬੨੫-੮੦ ਈ) ਨੂੰ ਕੂਫੇ ਬੁਲਵਾ ਕੇ ਧੋਖੇ ਨਾਲ ਕਰਬਲਾ ਦੇ ਮੈਦਾਨ ਵਿਚ ਸ਼ਹੀਦ ਕਰਵਾ ਦਿੱਤਾ।

**ਈਸਾ**--- ਯਸੂਹ ਮਸੀਹ, ਨਾਜਰਥ ਦਾ ਰਹਿਣ ਵਾਲਾ। ਇਸ ਨੂੰ ਮਸੀਹਾ ਵੀ ਵੀ ਕਹਿੰਦੇ ਹਨ। ਇਹ ਮੋਇਆਂ ਨੂੰ ਜ਼ਿੰਦਾ ਕਰ ਸਕਦਾ ਸੀ।

**ਸੁਗ੍ਰੀਵ**--- ਭਾਵ ਸੋਹਣੀ ਗਰਦਨ ਵਾਲਾ ਇਕ ਰਾਜਾ ਸੀ। ਇਸ ਦਾ ਰਾਜ ਇਸ ਦੇ ਭਰਾ ਬਾਲੀ ਨੇ ਖੋਹ ਲਿਆ ਸੀ। ਪਰ ਰਾਮ ਚੰਦਰ ਨੇ ਬਾਲੀ ਨੂੰ ਮਾਰ ਕੇ ਇਸ ਨੂੰ ਫੇਰ ਕਿਸ਼ਕਿੰਧਾ ਦਾ ਰਾਜਾ ਬਣਾ ਦਿੱਤਾ। ਇਹ ਸੂਰਜ ਦਾ ਪੁੱਤਰ ਸੀ। ਇਸੇ ਲਈ ਇਸ ਨੂੰ 'ਰਵੀ ਨੰਦਨ' (ਸੂਰਜ ਦਾ ਪੁੱਤਰ) ਕਹਿੰਦੇ ਹਨ। ਇਸ ਦੀ ਪਤਨੀ ਦਾ ਨਾਮ ਰੁਮਾਂ ਸੀ।

**ਸੁਲੇਮਾਨ**—ਹਜ਼ਰਤ ਦਾਊਦ ਦਾ ਪੁੱਤਰ। ਰੱਬ ਦਾ ਨਬੀ। ਬੈਤੁਲਮੁਕੱਦਿਸ ਦੀ ਨੀਂਹ ਇਸ ਨੇ ਰੱਖੀ ਸੀ। ਇਹ ਜਿੰਨਾਂ, ਪਰੀਆਂ ਦਾ ਬਾਦਸ਼ਾਹ ਸੀ ਤੇ ਪੰਛੀਆਂ ਦੀਆਂ ਬੋਲੀਆਂ ਸਮਝਦਾ ਸੀ। ਇਕ ਵਾਰੀ ਰੱਬ ਦਾ ਕਹਿਰ ਇਸ 'ਤੇ ਨਾਜ਼ਲ ਹੋਇਆ। ਜਿਸ ਕਾਰਨ ਇਸ ਨੂੰ ਭੱਠ ਝੋਕਣਾ ਪਿਆ। ਇਸ ਦਾ ਨਕਾਹ ਸਬਾ ਦੀ ਮਲਕਾ ਬਲਕੀਸ ਨਾਲ ਹੋਇਆ ਸੀ।

**ਸੈਦਪੁਰ**—(ਸ਼ੇਰ ਗੜ੍ਹ)—ਐਮਨਾਬਾਦ ਜ਼ਿਲਾ ਗੁਜਰਾਂ ਵਾਲਾ ਦਾ ਪੁਰਾਣਾ ਨਾਂ ਹੈ। ਸ਼ੇਰ ਸ਼ਾਹ ਸੂਰੀ ਨੇ ਇਸ ਨੂੰ ਫ਼ਤਿਹ ਕਰ ਕੇ ਇਸ ਦਾ ਨਾਮ ਸ਼ੇਰ ਗੜ੍ਹ ਰੱਖ ਦਿਤਾ ਸੀ। ਪਿੱਛੋਂ ਅਕਬਰ ਦੇ ਦਰਬਾਰੀ ਮੁਹੰਮਦ ਅਮੀਨ ਨੇ ਇਸ ਦਾ ਨਾਮ ਅਮੀਨਾਬਾਦ ਰੱਖ ਦਿੱਤਾ ਜਿਹੜਾ ਪਿੱਛੋਂ ਐਮਨਾਬਾਦ ਮਸ਼ਹੂਰ ਹੋ ਗਿਆ। ਇਥੇ ਗੁਰਦੁਆਰਾ ਰੋੜੀ ਸਾਹਿਬ ਹੈ।

**ਸ਼ਦਾਦ**--ਆਦ ਕੌਮ ਦਾ ਬਾਦਸ਼ਾਹ ਜਿਸ ਨੇ ਖ਼ੁਦਾ ਹੋਣ ਦਾ ਦਾਹਵਾ ਕੀਤਾ ਅਤੇ ਸ਼ਹਿਰ ਹਜ਼ਰਮੂਤ (ਅਰਬ ਇਰਾਕ) ਵਿਚ ਬਾਰਾ ਕੋਹਾਂ ਵਿਚ ਇਕ ਬਹਿਸ਼ਤ ਦਾ ਨਮੂਨਾ ਬਣਾਇਆ। ਉਸ ਨੇ ਇਸ ਇਮਾਰਤ ਲਈ ਸੋਨੇ ਦੀਆਂ ਇੱਟਾਂ

ਲਾਈਆਂ। ਜਦ ਬਾਗ ਤਿਆਰ ਹੋ ਗਿਆ ਤੇ ਇਹ ਉਸ ਦਾ ਉਦਘਾਟਨ ਕਰਨ ਗਿਆ ਤਾਂ ਰੱਬ ਵਲੋਂ ਭਾਣਾ ਵਰਤਿਆ। ਡਿਉਢੀ ਦੀ ਛੱਤ ਉਸ ਦੇ ਸਿਰ 'ਤੇ ਡਿੱਗੀ ਤੇ ਇਹ ਉੱਥੇ ਹੀ ਮਰ ਗਿਆ।

**ਸ਼ਾਹ ਨਵਾਜ਼**—ਸੂਬੇਦਾਰ ਲਾਹੌਰ ਜ਼ਕਰੀਆ ਖ਼ਾਨ ਦਾ ਛੋਟਾ ਪੁੱਤਰ। ਮੁਗ਼ਲ ਬਾਦਸ਼ਾਹ ਵਲੋਂ ਮੁਲਤਾਨ ਦਾ ਸੂਬੇਦਾਰ (੧੭੪੮-੫੨) ਨਿਯੁਕਤ ਹੋਇਆ। ਮੀਰ ਮੰਨੂ ਨੇ ਇਸ ਦੀ ਵਿਰੋਧਤਾ ਕੀਤੀ ਤੇ ਆਪਣੇ ਨਾਇਬ ਦੀਵਾਨ ਕੌੜਾ ਮਲ ਨੂੰ ਇਸ ਨੂੰ ਸਰ ਕਰਨ ਲਈ ਭੇਜਿਆ। ਸ਼ਾਹ ਨਵਾਜ਼ ਖ਼ਾਂ ਉਸ ਲੜਾਈ ਵਿਚ ਮਾਰਿਆ ਗਿਆ।

**ਸ਼ੇਖ਼ ਟੀਹਰ**—ਜ਼ਾਤ ਦਾ ਕੁਰੈਸ਼ੀ ਸੀ। ਅਸਲ ਨਾਮ 'ਤਾਹਿਰ' ਸੀ ਜਿਸ ਤੋਂ ਵਿਗੜ ਕੇ 'ਟੀਹਰ' ਪੈ ਗਿਆ। ਇਹ ਅਰਬਾਂ ਨਾਲ ਭਾਰਤ ਵਿਚ ਆਇਆ ਤੇ ਸਹਾਰਨਪੁਰ ਆ ਕੇ ਵਸਿਆ। ਮੋਚੀ ਇਸ ਨੂੰ ਆਪਣਾ ਪੀਰ ਮੰਨਦੇ ਹਨ। 'ਨਸਬਨਾਮਾ ਮੋਚੀਆਂ' ਵਿਚ ਇਸ ਦਾ ਸ਼ਿਜਰਾ ਨਸਬ ਦਿਤਾ ਹੋਇਆ ਸੀ।

**ਹੱਸੂ**—[ਸ਼ੇਖ ਹਸਨ], ਤੇਲੀ ਫ਼ਕੀਰ; ਅਕਬਰ ਦਾ ਸਮਕਾਲੀ; ਲਾਹੌਰ ਝੰਡੇ ਦੇ ਚੌਕ ਵਿਚ ਇਸ ਦੀ ਦੁਕਾਨ ਸੀ। ਇਸ ਦਾ ਮੁਰਸ਼ਿਦ ਸਾਈਂ ਸ਼ਾਹ ਜਮਾਲ ਸੁਹਰਾਵਰਦੀ ਸੀ। ਇਹ ਤੇਲ ਵੇਚਿਆ ਕਰਦਾ ਸੀ। ਇਸ ਨੇ ਬਹੁਤ ਬੰਦਗੀ ਕੀਤੀ।

**ਹਰਨਾਕਸ਼**--[ਹਿਰਣਜ-ਕਸ਼ਿਪੁ] ਭਾਵ 'ਸੁਨਹਿਰੀ ਪੁਸ਼ਾਕ'। ਮਹਾਂ ਭਾਰਤ ਤੇ ਪੁਰਾਣਾਂ ਅਨੁਸਾਰ ਇਕ ਦੈਂਤ ਜਿਸ ਨੇ ਸ਼ਿਵਜੀ ਪਾਸੋਂ ਦਸ ਲੱਖ ਸਾਲਾਂ ਲਈ ਤ੍ਰੈਲੋਕੀ ਦਾ ਰਾਜ ਪਰਾਪਤ ਕਰ ਲਿਆ ਸੀ। ਇਸ ਨੇ ਆਪਣੇ ਪੁੱਤਰ ਪ੍ਰਹਿਲਾਦ ਨੂੰ ਵਿਸ਼ਨੂੰ ਦਾ ਭਗਤ ਹੋਣ ਕਾਰਨ ਬਹੁਤ ਤਸੀਹੇ ਦਿਤੇ ਤੇ ਉਸ 'ਤੇ ਅਤਿਆਚਾਰ ਕੀਤੇ। ਅਖੀਰ ਵਿਸ਼ਨੂੰ ਨੇ ਨਰ-ਸਿੰਘ ਦਾ ਰੂਪ ਧਾਰਿਆ ਤੇ ਉਸ ਨੂੰ ਨਹੁੰਆਂ ਨਾਲ ਪਾੜ ਕੇ ਮਾਰ ਦਿਤਾ।

**ਹਾਜੀ ਗਿਲਗੋ**—ਖ਼ੁਸ਼ਾਬ ਦਾ ਵਸਨੀਕ, ਜ਼ਾਤ ਦਾ ਘੁਮਿਆਰ ਤੇ ਨਾਮ ਖ਼ੁਦਾ ਬਖਸ਼ ਸੀ। ਘੁਮਿਆਰ ਇਸ ਨੂੰ ਆਪਣਾ ਪੀਰ ਮੰਨਦੇ ਹਨ। ਬੜੀ ਸੋਹਣੀ ਮਿੱਟੀ ਗੋਂਦਾ ਤੇ ਸੋਹਣੇ ਭਾਂਡੇ ਬਣਾਉਂਦਾ। ਇਸ ਲਈ ਗਿਲ-ਗੋ [ਮਿੱਟੀ ਗੋਣ ਵਾਲਾ] ਪ੍ਰਸਿੱਧ ਹੋਇਆ।

**ਹਾਜੀ ਨੌਸ਼ਾ**—ਨਾਮ ਕਰਮ ਅਲਾਹੀ। ਝੰਗੀ ਤਹਿਸੀਲ ਬਟਾਲਾ ਜ਼ਿਲ੍ਹਾ ਗੁਰਦਾਸਪੁਰ ਦਾ ਇਕ ਪ੍ਰਸਿਧ ਫ਼ਕੀਰ ਹੋਇਆ ਹੈ। ਇਹ ਹਰ ਵੇਲੇ ਲਾੜੇ ਦੇ ਲਿਬਾਸ ਵਿਚ ਰਹਿੰਦਾ ਸੀ। ਇਸ ਲਈ ਇਹ ਨੌਸ਼ਾ ਮਸ਼ਹੂਰ ਹੋ ਗਿਆ। ਇਸ ਦੇ ਪੈਰੋਕਾਰਾਂ ਨੂੰ ਨੌਸ਼ਾਹੀਏ ਕਹਿੰਦੇ ਹਨ।

**ਹਾਤਮ**—ਅਬਦੁੱਲਾ ਬਿਨ ਸਾਅਦ ਦੇ ਪੁੱਤਰ। ਅਰਬ ਦੇ ਮਸ਼ਹੂਰ ਕਬੀਲੇ 'ਤੇ' ਵਿਚੋਂ ਸਨ। ਬੜੇ ਸੁਖੀ ਸਨ। ਇਨ੍ਹਾਂ ਦਾ ਪੁੱਤਰ ਮੁਸਲਮਾਨ ਹੋ ਗਿਆ।

**ਹਾਬੀਲ**...ਕਾਬੀਲ ਆਦਮ ਤੇ ਹੱਵਾ ਦਾ ਜੇਠਾ ਪੁੱਤਰ ਤੇ ਹਾਬੀਲ ਛੋਟਾ ਪੁਤਰ ਸੀ। ਕਾਬੀਲ ਹਾਬੀਲ ਦੀ ਛੋਟੀ ਭੈਣ ਨਾਲ ਜਿਹੜੀ ਬਹੁਤ ਸੋਹਣੀ ਸੀ, ਸ਼ਾਦੀ ਕਰਨਾ

ਚਾਹੁੰਦਾ ਸੀ, ਪਰ ਹਾਬੀਲ ਇਸ ਗੱਲ ਦੀ ਵਿਰੋਧਤਾ ਕਰਦਾ ਸੀ। ਇਸ ਪੁਰ ਕਾਬੀਲ ਨੇ ਆਪਣੇ ਛੋਟੇ ਭਰਾ ਹਾਬੀਲ ਨੂੰ ਮਾਰ ਦਿੱਤਾ ਤੇ ਇਹ ਦੁਨੀਆਂ ਵਿਚ ਪਹਿਲਾ ਖ਼ੂਨ ਸੀ, ਜਿਹੜਾ ਔਰਤ ਦੀ ਖ਼ਾਤਰ ਕੀਤਾ ਗਿਆ।

**ਹਾਰੂਤ ਮਾਰੂਤ**...ਦੋ ਜਾਦੂ ਜਾਨਣ ਵਾਲੇ ਫ਼ਰਿਸ਼ਤੇ ਸਨ। ਇਨ੍ਹਾਂ ਨੇ ਰੱਬ ਨੂੰ ਕਿਹਾ, ਕਿ ਧਰਤ ਉੱਪਰ ਇਨਸਾਨ ਏਨੇ ਗੁਨਾਹ ਕਰਦਾ ਹੈ, ਤੂੰ ਸਾਨੂੰ ਦੁਨੀਆ ਵਿਚ ਭੇਜ, ਅਸੀਂ ਕੇਵਲ ਤੇਰੀ ਬੰਦਗੀ ਹੀ ਕਰਾਂਗੇ। ਪਰ ਜਦ ਧਰਤ 'ਤੇ ਆਏ ਤਾ ਜ਼ੁਹਰਾ ਨਾਮੀ ਇਕ ਸੁੰਦਰ ਇਸਤ੍ਰੀ ਦੇ ਪਿਆਰ ਜਾਲ ਵਿਚ ਫਸ ਗਏ। ਉਸ ਨੇ ਇਨ੍ਹਾਂ ਪਾਸੋਂ ਸਾਰਾ ਜਾਦੂ ਟੂਣਾ ਸਿਖ ਲਿਆ ਤੇ ਜ਼ੁਹਰਾ ਤਾਰਾ ਬਣ ਕੇ ਅਸਮਾਨ 'ਤੇ ਜਾ ਚੜ੍ਹੀ। ਇਨ੍ਹਾਂ ਨੂੰ ਰੱਬ ਵੱਲੋਂ ਸਜ਼ਾ ਮਿਲੀ ਤੇ ਬਾਬਲ ਦੇ ਖੂਹ ਵਿਚ ਸੁੱਟ ਦਿੱਤਾ ਗਿਆ, ਜਿੱਥੇ ਕਹਿੰਦੇ ਹਨ, ਦੁਨੀਆ ਦਾ ਸਾਰਾ ਧੂੰਆਂ ਇਨ੍ਹਾਂ ਦੀਆਂ ਨਾਸਾਂ ਵਿਚ ਜਾਂਦਾ ਹੈ।

**ਕੰਸ**...(ਕੰਸ਼) ਮਥਰਾ ਦਾ ਇਕ ਜ਼ਾਲਮ ਰਾਜਾ। ਉਗ੍ਰਸੇਨ ਦਾ ਪੁੱਤਰ ਅਤੇ ਕ੍ਰਿਸ਼ਨ ਜੀ ਦੀ ਮਾਂ ਦੇਵਕੀ ਦੇ ਚਾਚੇ ਦਾ ਪੁਤ ਭਰਾ ਸੀ ਇਸ ਨਾਤੇ ਨਾਲ ਇਹ ਕ੍ਰਿਸ਼ਨ ਦਾ ਮਾਮਾ ਸੀ। ਭਵਿੱਖ ਬਾਣੀ ਹੋਈ ਕਿ ਉਹ ਦੇਵਕੀ ਦੀ ਕੁੱਖ ਤੋਂ ਪੈਦਾ ਹੋਣ ਵਾਲੇ ਪੁੱਤਰ ਦੇ ਹੱਥੋਂ ਮਾਰਿਆ ਜਾਵੇਗਾ। ਇਸ ਨੇ ਦੇਵਕੀ ਦੇ ਸਾਰਿਆਂ ਬੱਚਿਆ ਨੂੰ ਮਾਰਨਾ ਸ਼ੁਰੂ ਕਰ ਦਿੱਤਾ, ਪਰ ਸੱਤਵਾਂ ਪੁੱਤਰ ਬਲਰਾਮ ਗੋਕਲ ਵਿਚ ਚੋਰੀ ਭੇਜ ਦਿੱਤਾ ਗਿਆ, ਜਿੱਥੇ ਉਸ ਨੂੰ ਰੋਹਿਣੀ ਨੇ ਪਾਲਿਆ। ਜਦੋਂ ਅੱਠਵੇ ਬਾਲਕ ਕ੍ਰਿਸ਼ਨ ਦਾ ਜਨਮ ਹੋਇਆ ਤਾਂ ਉਸ ਦੇ ਮਾਪੇ ਬਾਲਕ ਨੂੰ ਚੁੱਕ ਕੇ ਨੱਸ ਗਏ। ਕੰਸ ਕ੍ਰਿਸ਼ਨ ਦਾ ਵੱਡਾ ਦੋਖੀ ਬਣ ਗਿਆ, ਪਰ ਅੰਤ ਉਸੇ ਦੇ ਹੱਥੋਂ ਮਾਰਿਆ ਗਿਆ। ਇਸ ਨੂੰ ਕਲਾਨਕੁਰ ਅਰਥਾਤ ਲਮਢੀਂਗ ਵੀ ਕਹਿੰਦੇ ਹਨ।

**ਕਲੰਦਰ**—ਇਕ ਭਰਮਣ ਕਰਨ ਵਾਲੇ ਫ਼ਕੀਰਾਂ ਦਾ ਇਕ ਵਿਆਕਤੀ ਜਿਸ ਦਾ ਸਿਰ ਮੂੰਹ ਮੁੰਨਿਆਂ ਹੁੰਦਾ ਹੈ। ਇਹ ਸਭ ਕੁਝ ਛੱਡ ਕੇ ਮਸਤ ਮਲੰਗ ਹੋ ਜਾਂਦੇ ਹਨ। ਇਨ੍ਹਾਂ ਨੂੰ ਮਸਤ ਕਲੰਦਰ ਵੀ ਆਖਦੇ ਹਨ।

**ਕਾਮ, ਕਾਮਦੇਵ** ਪ੍ਰੇਮ ਦਾ ਦੇਵਤਾ, ਇਰੋਸ ਜਾਂ ਕਿਊਪਿਡ। ਰਿਗ ਵੇਦ ਅਨੁਸਾਰ ਕਾਮਨਾ ਉਹ ਪਹਿਲੀ ਹਰਕਤ ਹੈ, ਜਿਹੜੀ ਇਕ ਸ਼ਕਤੀ ਵਿਚ ਉਸ ਸਮੇਂ ਪੈਦਾ ਹੁੰਦੀ ਹੈ, ਜਦੋਂ ਉਹ ਸੂਖਮ ਸ਼ਕਤੀ ਦੇ ਨਾਲ ਜੀਵਨ ਗ੍ਰਹਿਣ ਕਰ ਲੈਂਦੀ ਹੈ। ਇਸ ਦੇ ਹੱਥ ਵਿਚ ਧਨੁਸ਼ ਤੇ ਤੀਰ ਫੜੇ ਹੁੰਦੇ ਹਨ, ਇਸ ਲਈ ਇਸ ਨੂੰ 'ਕੁਸਮ ਯੁੱਧ' ਭਾਵ ਫੁੱਲਾਂ ਨਾਲ ਸਜਿਆ ਹੋਇਆ, ਕਹਿੰਦੇ ਹਨ। ਇਸੇ ਤਰ੍ਹਾਂ ਇਸ ਨੂੰ ਪੁਸ਼ਪ ਧਨੁਸ਼ ਜਿਸ ਦਾ ਧਨੁਸ਼ ਫੁੱਲ ਹਨ ਅਤੇ ਪੁਸ਼ਪਸਰ (ਫੁੱਲਾਂ ਦੇ ਤੀਰਾਂ ਵਾਲਾ) ਵੀ ਆਖਦੇ ਹਨ।

**ਕਾਰੂੰ**... ਹਜ਼ਰਤ ਮੂਸਾ ਦੇ ਸਮੇਂ ਦਾ ਇਕ ਧਨਾਢ ਜਿਸ ਦੇ ਪਾਸ ਬਹੁਤ ਖ਼ਜ਼ਾਨੇ ਸਨ। ਇਸ ਨੇ ਹਜ਼ਰਤ ਮੂਸਾ ਦੇ ਕਹਿਣ ਤੇ ਵੀ ਰੱਬ ਦੇ ਰਾਹ ਤੇ ਕੁਝ ਦੇਣਾ ਪਰਵਾਨ ਨਾ

ਕੀਤਾ। ਰੱਬ ਵਲੋਂ ਕਹਿਰ ਨਾਜ਼ਲ ਹੋਇਆ ਤੇ ਕਾਰੂੰ ਖ਼ਜ਼ਾਨਿਆ ਦੇ ਸਮੇਤ ਧਰਤ ਵਿਚ ਗ਼ਰਕ ਹੋ ਗਿਆ। ਕਹਿੰਦੇ ਹਨ ਇਸ ਦੇ ਖ਼ਜ਼ਾਨਿਆਂ ਦੀਆਂ ਕੁੰਜੀਆਂ ਚਾਲ੍ਹੀ ਊਠ ਚੁਕਦੇ ਸਨ।

ਕਾਂਵਰੂ... (ਕਾਮ ਰੂਪ) ਪੂਰਬੀ ਬੰਗਾਲ ਦਾ ਇਕ ਜ਼ਿਲ੍ਹਾਂ ਅਤੇ ਆਸਾਮ ਦਾ ਪੱਛਮੀ ਭਾਗ ਜਿਹੜਾ ਜਾਦੂ ਟੂਣਿਆਂ ਲਈ ਮਸ਼ਹੂਰ ਹੈ।

ਕੋਕਲਾਂ... (ਰਾਣੀ) ਰਾਜਾ ਸਿਰਕੱਪ ਦੀ ਧੀ। ਰਾਜਾ ਰਸਾਲੂ ਨੇ ਇਸ ਨੂੰ ਇਦ੍ਹੇ ਕੋਲੋਂ ਜੂਏ ਵਿਚ ਜਿੱਤ ਲਿਆ ਤੇ ਉਸਨੂੰ ਇਕ ਮਹਿਲ ਵਿਚ ਰੱਖ ਕੇ ਸਾਮ੍ਹਣੇ ਇਕ ਤੋਤੇ ਨੂੰ ਉਸ ਦੀ ਰਾਖੀ ਲਈ ਛੱਡ ਗਿਆ। ਰਾਣੀ ਨੇ ਪਿੱਛੋਂ ਹੋਡੀ ਰਾਜੇ ਨਾਲ ਅੱਖਾਂ ਲੜਾ ਲਈਆਂ। ਉਹ ਰਾਣੀ ਕੋਕਲਾਂ ਨੂੰ ਪਿਛਲੇ ਪਾਸਿਉਂ ਮਹਿਲਾ ਤੋਂ ਲਾਹ ਕੇ ਲੈ ਗਿਆ। ਪਿਛੋਂ ਰਾਜਾ ਰਸਾਲੂ ਆਇਆ ਤੇ ਤੋਤੇ ਨੇ ਸਾਰੀ ਵਿਥਿਆ ਸੁਣਾਈ ਜਿਸ ਪਰ ਰਸਾਲੂ ਵੀ ਆਪਣੇ ਭਰਾ ਪੂਰਨ ਭਗਤ ਵਾਂਗ ਸਾਧ ਹੋ ਗਿਆ।

ਕੋਟ ਕਬੂਲਾ...ਲੋਧੀ ਰਾਜ ਦਾ ਪ੍ਰਸਿਧ ਕਸਬਾ। ਆਰਫਵਾਲਾ(ਜ਼ਿਲਾ ਮਿੰਟਗੁਮਰੀ) ਤੋਂ ੯ ਮੀਲ ਦੱਖਣ ਵਲ ਨੂੰ ਵਾਕਿਆ ਹੈ। ਏਥੇ ਅਬੂਲਫਤਿਹ ਹਾਕਮ ਸੀ।

ਖ੍ਵਾਜਾ ਖ਼ਿਜ਼ਰ...ਖ਼ੁਦਾ ਦਾ ਇਕ ਨਬੀ ਜਿਹੜਾ ਹਜ਼ਰਤ ਮੂਸਾ ਦੇ ਸਮੇਂ ਹੋਇਆ ਇਹ ਪਾਣੀਆਂ ਦਾ ਪੀਰ ਮੰਨਿਆਂ ਜਾਂਦਾ ਹੈ ਤੇ ਮਲਾਹ ਇਸ ਦੇ ਨਾਮ ਦਾ ਦੀਵਾ ਬਾਲਦੇ ਹਨ ਤੇ ਨਿਆਜ਼ਾਂ ਵੰਡਦੇ ਹਨ।

ਗੁੱਗਾ ਪਾਤਾਲ ਦੇ ਇਕ ਦੇਵਤੇ ਦਾ ਨਾਂ। ਨਾਗ ਦੇਵਤਾ, ਜਿਸ ਦੀ ਭਾਦੋਂ ਦੀ ਨੌਵੀਂ ਨੂੰ ਆਮ ਪੂਜਾ ਕੀਤੀ ਜਾਂਦੀ ਹੈ।

ਚੱਕ੍ਰ ਬ੍ਯੂਹ...[ਚਕਾਵ੍ਯੂਹ] [ਚਕ੍ਰਵਯੂਹ] ...ਫੌਜੀ ਘੇਰਾ, ਮਹਾਂ ਭਾਰਤ ਦੇ ਕਥਨ ਅਨੁਸਾਰ ਅਰਜਨ ਦੇ ਪੁਤਰ ਅਭਿਮਨਯੂ ਨੇ ਇਸ ਨੂੰ ਤੋੜਨ ਦਾ ਜਤਨ ਕੀਤਾ ਪਰ ਅਸਫਲ ਰਿਹਾ ਤੇ ਮਾਰਿਆ ਗਿਆ

ਚੰਡ ਮੁੰਡ... ਦੋ ਦੈਂਤ ਸਨ, ਜਿਨ੍ਹਾ ਨੂੰ ਮਾਰਨ ਵਾਸਤੇ ਦੁਰਗਾ ਦੇਵੀ ਦੇ ਮਸਤਕ ਵਿਚੋਂ 'ਚਾਮੁੰਡਾ' ਨਾਮ ਦੀ ਦੇਵੀ ਪਰਗਟ ਹੋਈ। ਮਾਰਕੰਡੇ ਪੁਰਾਣ ਵਿਚ ਆਉਂਦਾ ਹੈ ਕਿ ਜਦ ਇਸ ਦੇਵੀ ਨੇ ਚੰਡ ਮੁੰਡ ਦੋਹਾਂ ਦੈਤਾਂ ਨੂੰ ਮਾਰ ਮੁਕਾਇਆ ਤੇ ਉਨ੍ਹਾਂ ਦੇ ਸਿਰ ਲੈ ਕੇ ਦੁਰਗਾ ਕੋਲ ਆਈ ਤਾਂ ਉਸ ਨੇ ਪ੍ਰਸੰਨ ਹੋ ਕੇ ਕਿਹਾ ਕਿ ਹੁਣ ਉਸ ਨੂੰ ਦੋਹਾਂ ਨਾਵਾਂ ਦੇ ਸੰਖੇਪ ਰੂਪ ਵਿਚ ਯਾਦ ਕੀਤਾ ਜਾਇਆ ਕਰੇਗਾ।

ਜਲਾਲੀ ... ਸਯੱਦ ਜਲਾਲ ਬੁਖਾਰੀ ਦੇ ਪੈਰੋਕਾਰ। ਰੱਬ ਦੇ ਭਿਆਨਕ ਰੂਪ ਦੇ ਉਪਾਸ਼ਕ।

ਜ਼ਕਰੀਆ...(ਪੀਰ)... ਨਾਮ ਬਹਾਉੱਦੀਨ ਸੁਹਾਰਾਵਰਦੀ। ਆਪ ਦੇ ਦਾਦਾ

ਮੱਕੇ ਤੋਂ ਆ ਕੇ ਮੁਲਤਾਨ ਵਿਚ ਆਬਾਦ ਹੋ ਗਏ। ਆਪ ਦਾ ਜਨਮ ੫੭੮ ਹਿਜਰੀ ਵਿਚ ਮੁਲਤਾਨ ਵਿਚ ਹੋਇਆ। ਇਥੇ ਹੀ ਆਪ ੬੬੬ ਹਿਜਰੀ ਵਿਚ ਕਾਲਵਸ ਹੋਏ।

**ਜ਼ਕਰੀਆ** ... (ਹਜ਼ਰਤ) ... ਬਨੀ ਇਸਰਾਈਲ ਦੇ ਪੈਗੰਬਰਾਂ ਵਿਚੋਂ ਸਨ। ਹਜ਼ਰਤ ਈਸਾ ਦੀ ਮਾਂ ਮਰੀਅਮ ਇਨ੍ਹਾਂ ਦੀ ਛਾਂ ਹੇਠ ਪਲੀ। ਰੱਬ ਕੋਲੋਂ ਪੁਤਰ ਦੀ ਮੰਗ ਮੰਗੀ। ਹੁਕਮ ਹੋਇਆ ਕਿ ਭਾਵੇਂ ਤੇਰੀ ਬੀਵੀ ਬਾਂਝ ਹੈ ਪਰ ਉਹ ਇਕ ਪੁੱਤਰ ਨੂੰ ਜਨਮ ਦੇਵੇਗੀ ਤੇ ਉਸ ਦਾ ਨਾਮ 'ਯਾਹੀਆ' ਹੋਵੇਗਾ। ਕਹਿੰਦੇ ਹਨ ਕਿ ਇਕ ਵਾਰ ਇਨ੍ਹਾਂ ਆਪਣੀ ਕੌਮ ਨੂੰ ਕਿਹਾ ਕਿ ਉਨ੍ਹਾਂ ਤੇ ਰਬ ਦਾ ਕਹਿਰ ਨਾਜ਼ਲ ਹੋਵੇਗਾ। ਫੇਰ ਡਰੇ ਕਿ ਜੇ ਕਹਿਰ ਨਾ ਆਇਆ ਤਾਂ ਲੋਕ ਉਨ੍ਹਾਂ ਨੂੰ ਝੂਠਾ ਸਮਝਣਗੇ। ਇਸ ਡਰ ਕਰਕੇ ਵਸਤੀ ਛੱਡ ਕੇ ਜੰਗਲ ਵਲ ਨੂੰ ਨਿਕਲ ਗਏ ਤੇ ਇਕ ਸੁੱਕੇ ਬ੍ਰਿਛ ਦੀ ਖੋਖ ਵਿਚ ਵੜ ਗਏ। ਲੋਕਾਂ ਆ ਕੇ ਉਸ ਬ੍ਰਿਛ ਨੂੰ ਆਰੇ ਨਾਲ ਵਿਚਕਾਰੋਂ ਚੀਰ ਸੁੱਟਿਆ ਤੇ ਇਹ ਵੀ ਨਾਲੇ ਚੀਰੇ ਗਏ।

**ਟਿੱਲਾ ਬਾਲ ਨਾਥ**... ਜਿਹਲਮ ਤੋਂ 12 ਕੋਹ ਉਤੇ ਇਕ ਮਸ਼ਹੂਰ ਟਿਲਾ ਹੈ ਜਿਸ ਨੂੰ ਪਹਿਲਾਂ ਪਹਿਲ ਬਾਲ ਨਾਥ ਨੇ ਆਪਣਾ ਡੇਰਾ ਬਣਾਇਆ ਸੀ। ਇਸ ਨੂੰ ਕਿਰਾਣਾ ਵੀ ਆਖਦੇ ਹਨ। ਤਖ਼ਤ ਹਜ਼ਾਰੇ ਤੋਂ ਇਹ ਇਕ ਪੜਾਅ ਤੇ ਹੈ। ਇਥੇ ਰਾਂਝੇ ਨੇ ਗਦੀ ਦੇ ਨਾਥ ਪਾਸੋਂ ਜੋਗ ਲਿਆ ਸੀ।

**ਤਾੜਕਾ** (ਤਾਰਕਾ) ... ਇਕ ਦੈਤਣੀ। ਸੁਕੇਤੂ ਨਾਮ ਦੇ ਯਕਸ਼ ਜਾ ਸੁੰਦ ਦੇਤ ਦੀ ਲੜਕੀ ਤੇ ਮਾਰੀਚ ਦੀ ਮਾਂ ਸੀ। ਅਗਸਤ ਰਿਸ਼ੀ ਦੇ ਸਰਾਪ ਨਾਲ ਰਾਖਸ਼ਣੀ ਬਣ ਗਈ। ਵਿਸ਼ਵਾਮਿਤ੍ਰ ਨੇ ਰਾਮ ਚੰਦਰ ਨੂੰ ਇਸ ਦੇ ਮਾਰਨ ਲਈ ਕਿਹਾ ਪਰ ਉਨ੍ਹਾਂ ਇਕ ਇਸਤ੍ਰੀ ਉੱਤੇ ਹੱਥ ਚੁਕਣੋਂ ਨਾਂਹ ਕਰ ਦਿਤੀ। ਪਰ ਜਦ ਉਸ ਨੇ ਰਾਮ ਤੇ ਲਛਮਣ ਉੱਤੇ ਪੱਥਰਾਂ ਦਾ ਮੀਂਹ ਵਰ੍ਹਾਂ ਕੇ ਉਨਾਂ ਨੂੰ ਹੈਰਾਨ ਕਰ ਦਿਤਾ ਤਾਂ ਰਾਮ ਨੇ ਵਿਸ਼ਵਾਮਿਤ੍ਰ ਦੀ ਆਗਿਆ ਨਾਲ ਇਸ ਨੂੰ ਇਕੋ ਤੀਰ ਨਾਲ ਮਾਰ ਸੁਟਿਆ।

**ਦਰੋਪਦੀ** . ਪੰਚਾਲ ਦੇ ਰਾਜਾ ਦਰੁਪਦ ਦੀ ਪੁੱਤਰੀ ਅਤੇ ਪੰਜਾਂ ਪਾਂਡਵਾਂ ਦੀ ਪਤਨੀ ਸੀ। ਹਸਤਾਨਾਪੁਰ ਵਿਚ ਕੌਰਵਾਂ ਨਾਲ ਜੂਆ ਖੇਡਦਿਆਂ ਯੁਧਿਸ਼ਟਰ ਰਾਜ ਭਾਗ, ਭਰਾ ਤੇ ਭਾਈ ਆਪਣਾ ਆਪ ਤੇ ਦਰੋਪਦੀ ਨੂੰ ਹਾਰ ਬੈਠਾ। ਦਰੋਪਦੀ ਦਰਯੋਧਨ ਦੀ ਦਾਸੀ ਬਣ ਗਈ ਜਿਸ ਨੇ ਉਸ ਨੂੰ ਕਮਰੇ ਵਿਚ ਝਾੜੂ ਦੇਣ ਲਈ ਕਿਹਾ ਪਰ ਇਸ ਦੇ ਇਨਕਾਰ ਕਰਨ ਤੇ ਦੁਸ਼ਮਨ ਨੇ ਉਸ ਨੂੰ ਵਾਲਾਂ ਤੋਂ ਫੜ ਕੇ ਦਰਬਾਰ ਵਿਚ ਲੈ ਆਦਾਂ ਤੇ ਦੁਰਯੋਧਨ ਨੇ ਇਸ ਦਾ ਚੀਰ ਹਰਨ ਕਰਨਾ ਚਾਹਿਆ, ਪਰ ਕ੍ਰਿਸ਼ਨ ਨੇ ਲਾਜ ਰੱਖ ਲਈ। ਦਰੋਪਦੀ ਦਾ ਅਸਲ ਨਾ ਕ੍ਰਿਸ਼ਨਾ ਸੀ। ਇਸ ਨੂੰ ਆਪਣੇ ਪਿਤਾ ਦੇ ਨਾਮ ਦੇ ਆਧਾਰ ਤੇ ਦਰੋਪਦੀ ਕਹਿੰਦੇ ਹਨ। ਇਸ ਨੂੰ ਪੰਚਮੀ ਅਤੇ 'ਨਿਤ ਯੋਵਨੀ' (ਸਦਾ ਜਵਾਨ) ਵੀ ਕਿਹਾ ਜਾਂਦਾ ਹੈ।

**ਦਹਿਸਰ**— ਦਸਾਂ ਸਿਰਾਂ ਵਾਲਾ; **ਰਾਵਣ; ਲੰਕਾ ਦਾ ਰਾਜਾ ਜਿਸ ਨੇ ਬ੍ਰਹਮਾ ਦੀ ਭਗਤੀ**

ਨਾਲ ਏਨੀ ਸ਼ਕਤੀ ਪਰਾਪਤ ਕਰ ਲਈ ਸੀ, ਕਿ ਦੇਵਤਿਆਂ ਜਾਂ ਰਾਖਸ਼ਾਂ ਕਿਸੇ ਤੋਂ ਵੀ ਮਾਰਿਆ ਨਹੀਂ ਜਾ ਸਕਦਾ ਸੀ। ਇਹ ਜਿਸ ਤਰ੍ਹਾਂ ਦਾ ਰੂਪ ਵੀ ਚਾਹੇ ਧਾਰਨ ਕਰ ਸਕਦਾ ਸੀ। ਇਸ ਦੀਆਂ ਵੀਹ ਬਾਹਾਂ ਤੇ ਅੱਖਾਂ ਤਾਂਬੇ ਵਾਂਗ ਲਾਲ ਅਤੇ ਦੰਦ ਚੰਦ੍ਰਮਾਂ ਵਰਗੇ ਚਮਕੀਲੇ ਸਨ। ਇਹ ਪਹਾੜ ਦੀ ਚੋਟੀ ਵਾਂਗ ਲੰਮਾਂ ਉੱਚਾ ਸੀ। ਕਹਿੰਦੇ ਹਨ, ਇਸ ਨੇ ਆਪਣੀਆਂ ਬਾਹਾਂ ਨਾਲ ਸੂਰਜ ਤੇ ਚੰਨ ਦਾ ਰਾਹ ਰੋਕ ਲਿਆ ਸੀ। ਰਾਵਣ ਨੂੰ ਮਾਰਨ ਲਈ ਵਿਸ਼ਨੂੰ ਨੇ ਰਾਮ ਚੰਦਰ ਦਾ ਅਵਤਾਰ ਧਾਰਨ ਕੀਤਾ ਅਤੇ ਬਾਨਰਾਂ ਦੀ ਸੈਨਾ ਨਾਲ ਰਾਵਣ ਦਾ ਨਾਸ਼ ਕੀਤਾ। ਰਾਵਣ ਜ਼ਾਤ ਦਾ ਬ੍ਰਾਹਮਣ ਤੇ ਸੰਸਕ੍ਰਿਤ ਦਾ ਵੱਡਾ ਵਿਦਵਾਨ ਸੀ।

**ਦਾਊਦ**... ਰੱਬ ਦੇ ਰਸੂਲ ਸਨ। ਆਪ ਨੂੰ ਰੱਬ ਵੱਲੋਂ ਜ਼ਬੂਰ ਕਿਤਾਬ ਨਾਜ਼ਲ ਹੋਈ। ਬੜੀ ਸੁਰੀਲੀ ਆਵਾਜ਼ ਸੀ। ਇਨ੍ਹਾਂ ਦੇ ਹੱਥ ਵਿਚ ਬੜੀ ਗਰਮੀ ਸੀ, ਇਥੋਂ ਤਕ ਕਿ ਲੋਹਾ ਵੀ ਨਰਮ ਹੋ ਜਾਂਦਾ ਸੀ। ਆਪ ਨੇ ਜ਼ਿਰ੍ਹਾਂ ਬਕਤਰ ਤਿਆਰ ਕੀਤਾ। ਸੁਲੇਮਾਨ ਆਪ ਦਾ ਪੁੱਤਰ ਸੀ।

**ਦੇਵ ਪੁਰੀ**— ਇੰਦਰ ਦੇਵਤਾ ਦੀ ਰਾਜਧਾਨੀ। ਇਸ ਨੂੰ 'ਅਮਰਾ ਪੁਰੀ' ਵੀ ਆਖਦੇ ਹਨ।
**ਧਨੰਤਰ** (ਧਨਵੰਤਰ) — ਦੇਵਤਿਆਂ ਦਾ ਵੈਦ ਜੋ ਸਮੁੰਦਰ ਦੇ ਮੰਥਨ ਸਮੇਂ ਨਿਕਲਿਆ ਸੀ। ਆਯੁਰਵੇਦ ਦਾ ਅਧਿਆਪਕ ਤੇ ਰਚਣਹਾਰਾ ਮੰਨਿਆ ਜਾਂਦਾ ਹੈ। ਇਸ ਨੂੰ 'ਸੁਧਾ ਪਾਣਿ'(ਹੱਥ ਵਿਚ ਅੰਮ੍ਰਿਤ ਰੱਖਣ ਵਾਲਾ) ਵੀ ਕਿਹਾ ਜਾਂਦਾ ਹੈ।
2. ਇਕ ਪ੍ਰਸਿਧ ਵੈਦ, ਜਿਹੜਾ ਵਿਕ੍ਰਮਾਦਿੱਤ ਦੇ ਦਰਬਾਰ ਦੇ ਨੌਂ ਰਤਨਾਂ ਵਿੱਚੋਂ ਇਕ ਸੀ।
**ਨਮ੍ਰੂਦ**... ਹਜ਼ਰਤ ਇਬਰਾਹੀਮ ਦੇ ਸਮੇਂ ਦਾ ਬਾਦਸ਼ਾਹ ਜਿਸ ਨੇ ਰੱਬ ਹੋਣ ਦਾ ਦਾਹਵਾ ਕੀਤਾ। ਇਸ ਨੇ ਇਬਰਾਹਿਮ ਨੂੰ ਅੱਗ ਵਿਚ ਪਾਇਆ, ਪਰ ਅੱਗ ਰੱਬ ਦੇ ਹੁਕਮ ਨਾਲ ਗੁਲਜ਼ਾਰ ਬਣ ਗਈ। ਇਕ ਮੱਛਰ ਇਸ ਦੀ ਨਾਸ ਵਿਚ ਵੜ ਜਾਣ ਕਾਰਨ ਇਸ ਦੀ ਮੌਤ ਹੋ ਗਈ।

**ਨਲ, ਨੀਲ** ਬਾਨਰਾਂ ਦੇ ਦੋ ਸਰਦਾਰ ਜਿਨ੍ਹਾਂ ਨੇ ਰਾਮ ਚੰਦਰ ਦੀ ਲੰਕਾਂ ਉੱਤੇ ਪੁਲ ਬਣਾਉਣ ਵਿਚ ਸਹਾਇਤਾ ਕੀਤੀ। ਇਸ ਪੁਲ ਦਾ ਨਾਮ ਹੀ ਰਮਾਸੇਤੂ ਜਾਂ 'ਨਲ ਸੇਤੂ ਸੀ'। ਨਲ ਬਾਰੇ ਕਹਿੰਦੇ ਹਨ ਕਿ ਇਹ ਵਿਸ਼ਵਕਰਮਾ ਦਾ ਪੁੱਤਰ ਸੀ ਤੇ ਵੱਡਾ ਮਿਸਤਰੀ ਸੀ। ਇਸ ਦੇ ਬਣਾਏ ਹੋਏ ਪੱਥਰ ਪਾਣੀ ਵਿਚ ਤਰ ਸਕਦੇ ਸਨ।

**ਨਾਦਰ ਸ਼ਾਹ**... ਪ੍ਰਸਿੱਧ ਪਠਾਨ ਬਾਦਸ਼ਾਹ, ਜਿਸਨੇ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦਿੱਤੀ। ਇਸ ਨੇ 1738 ਤੋਂ 1747 ਤਕ ਉੱਪਰੋਂ ਤਲੀ ਹਮਲੇ ਕੀਤੇ। ਨਵਾਬ ਅਬਦੁੱਸਮਦ ਖ਼ਾਂ ਸੂਬੇਦਾਰ ਲਾਹੌਰ ਦਾ ਪੁੱਤਰ ਜ਼ਕਰੀਆ ਖ਼ਾਨ ਦਿੱਲੀ ਦਰਬਾਰ ਵੱਲੋਂ ਪੰਜਾਬ ਦਾ ਹਾਕਮ ਨਿਸਚਿਤ ਹੋਇਆ। ਪਰ ਉਸ ਨੇ ਨਾਦਰ ਦੀ ਈਨ ਮੰਨ ਕੇ ਉਸ ਨਾਲ ਸੁਲ੍ਹ ਕਰ ਲਈ। ਨਾਦਰ 1747 ਈ: ਵਿਚ ਆਪਣੇ ਨੌਕਰਾਂ ਹੱਥੋਂ ਮਾਰਿਆ ਗਿਆ। ਉਸ ਦੇ ਪਿਛੋਂ ਉਸ ਦਾ ਜਰਨੈਲ ਅਹਿਮਦ ਖ਼ਾਂ ਗੱਦੀ ਦਾ ਮਾਲਕ ਬਣ ਗਿਆ ਤੇ ਅਹਿਮਦ ਸ਼ਾਹ ਅਬਦਾਲੀ ਦੇ ਨਾਂ ਨਾਲ ਮਸ਼ਹੂਰ ਹੋਇਆ।

**ਨੌਸ਼ੀਰਵਾਂ**... (529-579 ਈ.) । ਪਹਿਲਾ ਖ਼ੁਸਰੋ ਜੋ ਪਹਿਲੇ ਕਬਾਦ ਦਾ ਪੁੱਤਰ ਸੀ। ਹਜ਼ਰਤ ਮੁਹੰਮਦ ਸਾਹਿਬ ਤੋਂ ਕੁਝ ਚਿਰ ਪਹਿਲਾਂ ਹੋਇਆ। ਆਪਣੇ ਇਨਸਾਫ਼ ਲਈ ਪ੍ਰਸਿੱਧ ਸੀ। ਹਰ ਇਕ ਫ਼ਰਿਆਦੀ ਇਸ ਪਾਸ ਆਪਣੀ ਫ਼ਰਿਆਦ ਲੈ ਜਾ ਸਕਦਾ ਸੀ।

**ਪੰਜ ਫੂਲ ਰਾਣੀ** 'ਰਾਜਾ ਰੂਪ ਚੰਦ' ਦੇ ਲੋਕਕਿੱਸੇ ਦੀ ਮੁਖੀ ਪਾਤਰ ਸੀ। ਕਹਿੰਦੇ ਹਨ, ਇਸ ਦਾ ਭਾਰ ਪੰਜਾਂ ਫੁਲਾਂ ਬਰਾਬਰ ਸੀ ਤੇ ਜਦ ਉਹ ਮਹਿਲਾਂ ਵਿਚ ਅੰਨ੍ਹੇਰੇ ਸਵੇਰੇ ਵੜਦੀ ਤਾਂ ਚੌਹਾਂ ਪਾਸੇ ਚਾਨਣ ਹੋ ਜਾਂਦਾ ਸੀ। ਰਾਜਾ ਰੂਪ ਚੰਦ ਉਸ ਨੂੰ ਇਕ ਹੰਸ ਦੀ ਮਦਦ ਨਾਲ ਅਗਵਾ ਕਰਨ ਵਿਚ ਸਫਲ ਹੋ ਗਿਆ।

**ਫੋਗੂ ਉਮਰ**... ਊਮਰ ਸੂਮਰ। ਸਿੰਧ ਦਾ ਇਕ ਅਮੀਰ ਜੋ ਅਰਬੀ ਨਸਲ ਦਾ ਸੀ। ਜਦ ਢੋਲਾ ਮਾਰਵਣ ਨੂੰ ਲੈ ਕੇ ਪੂਗਲ ਤੋਂ ਗਿਆ ਤਾਂ ਰਾਹ ਵਿਚ ਇਸ ਅਮੀਰ ਨੇ ਮਾਰਵਣ ਨੂੰ ਖੋਹਣ ਦਾ ਹੀਲਾ ਕੀਤਾ, ਪਰ ਮਾਰਵਣ ਦੇ ਇਸ਼ਾਰੇ ਨਾਲ ਢੋਲੇ ਨੇ ਉਥੋਂ ਆਪਣਾ ਊਠ, ਜਿਸ ਦੀ ਇਕ ਟੰਗ ਬੱਧੀ ਸੀ, ਉਸੇ ਤਰ੍ਹਾਂ ਭਜਾ ਲਿਆ ਤੇ ਰਾਣੀ ਨੂੰ ਬਚਾ ਕੇ ਲੈ ਨਿਕਲਿਆ।

**ਬ੍ਰਹਮਾ**... ਹਿੰਦੂ ਤ੍ਰਿਮੂਰਤੀ ਦਾ ਪ੍ਰਥਮ ਦੇਵਤਾ। ਬ੍ਰਹਿਮੰਡ ਦੀ ਸਿਰਜਣਹਾਰ ਚੇਤੰਨ ਸ਼ਕਤੀ: ਪਰਮ ਆਤਮਾ। ਇਹ ਉਸ ਅੰਡੇ ਵਿੱਚੋਂ ਪੈਦਾ ਹੋਇਆ, ਜਿਸ ਨੂੰ ਪ੍ਰਥਮ ਪਰਮ ਕਰਤਾ ਨੇ ਬਣਾਇਆ ਸੀ। ਇਸ ਨੂੰ ਪਰਜਾ ਪਤੀ ਅਰਥਾਤ ਸਭ ਜੀਵ ਜੰਤੂਆਂ ਦਾ ਪਿਤਾ ਮੰਨਿਆ ਜਾਂਦਾ ਹੈ। ਇਹ ਰਿਸ਼ੀਆਂ ਜਾਂ ਪਰਜਾ ਪਤੀਆਂ ਤੋਂ ਸਰਵੋਤਮ ਹੈ ਬ੍ਰਹਮਾ ਦਾ ਰੰਗ ਲਾਲ ਹੈ, ਇਸ ਦੇ ਚਾਰ ਸਿਰ ਹਨ। ਪਹਿਲਾਂ ਇਸ ਦੇ ਪੰਜ ਸਿਰ ਸਨ, ਪਰ ਸ਼ਿਵਜੀ ਨਾਲ ਸਤਿਕਾਰ ਸਹਿਤ ਨਾ ਬੋਲਣ ਕਾਰਨ ਇਸ਼ ਦਾ ਇਕ ਸਿਰ ਸ਼ਿਵਨੇਤਰ ਨਾਲ ਸੜ ਗਿਆ। ਇਸ ਦੀਆਂ ਚਾਰ ਬਾਹਾਂ ਹਨ। ਇਸ ਨੂੰ 'ਚਤਰਾਨਨ' ਜਾਂ ਚਤੁਰ ਮੁਖ ਅਤੇ 'ਅਸ਼ਟਕਰਣ' ਜਾਂ 'ਅੱਠ ਕੰਨਾਂ ਵਾਲਾ' ਵੀ ਕਹਿੰਦੇ ਹਨ। ਇਸ ਦੀ ਪਤਨੀ ਸੁਰਸਵਤੀ [ਵਿਦਿਆ ਦੀ ਦੇਵੀ ਹੈ ਜਿਸ ਨੂੰ ਬ੍ਰਹਮੀ ਵੀ ਕਹਿੰਦੇ ਹਨ। ਇਹ ਹੰਸ ਦੀ ਸਵਾਰੀ ਕਰਦਾ ਹੈ ਜਿਸ ਕਰ ਕੇ ਇਸ ਨੂੰ 'ਹੰਸ ਵਾਹਨ' ਵੀ ਆਖਦੇ ਹਨ।

**ਬਲਅਮ ਬਾਊਰ**... ਕੁਬਤੀਆਂ ਦਾ ਇਕ ਮਸ਼ਹੂਰ ਵਲੀ ; ਜਦ ਹਜ਼ਰਤ ਮੂਸਾ ਨੇ ਮਦਾਇਨ ਵਾਲਿਆਂ ਉਪਰ ਹਮਲਾ ਕੀਤਾ ਤਾਂ ਉਥੋਂ ਦੇ ਬਾਦਸ਼ਾਹ ਨੇ ਬਲਅਮ ਬਾਊਰ ਨੂੰ ਕਿਹਾ, ਕਿ ਉਹ ਮੂਸਾ ਦੇ ਹੱਕ ਵਿਚ ਬਦ ਦੁਆ ਕਰੇ। ਉਸ ਨੇ ਬਦ ਦੁਆ ਲਈ ਹੱਥ ਉਠਾਏ ਪਰ ਮੂੰਹੋਂ ਦੁਆ ਨਿਕਲੀ।

**ਬਾਲੀ**... ਕਿਸਕਿੰਧਾ ਦਾ ਬਾਂਨਰ ਰਾਜਾ, ਜਿਸ ਨੂੰ ਸ੍ਰੀ ਰਾਮ ਚੰਦਰ ਨੇ ਮਾਰ ਕੇ ਉਸ ਦਾ ਰਾਜ ਉਸ ਦੇ ਭਰਾ ਸੁਗ੍ਰੀਵ ਨੂੰ ਸੌਂਪ ਦਿਤਾ, ਕਿਉਂ ਜੋ ਸੁਗ੍ਰੀਵ ਸ੍ਰੀ ਰਾਮ ਚੰਦਰ ਦੇ ਮਿੱਤਰ ਸਨ। ਇਹ ਇੰਦਰ ਦਾ ਪੁਤਰ ਅਤੇ ਆਪਣੀ ਮਾਤਾ ਦੇ ਵਾਲ (ਬਾਲ) ਤੋਂ ਪੈਦਾ ਹੋਇਆ ਮੰਨਿਆ ਜਾਂਦਾ ਹੈ, ਇਸੇ ਲਈ ਇਸ ਦਾ ਨਾਮ ਬਾਲੀ ਹੋ ਗਿਆ ਇਸ ਦੀ ਪਤਨੀ ਦਾ ਨਾਮ ਤਾਰਾ ਅਤੇ ਪੁੱਤਰਾਂ ਦੇ ਨਾਮ ਅੰਗਦ ਤੇ ਤਾਰ ਸਨ। ਇਸ ਦੀ ਮ੍ਰਿਤੂ ਤੇ

ਤਾਰਾ ਨੇ ਸੁਗ੍ਰੀਵ ਨਾਲ ਵਿਆਹ ਕਰ ਲਿਆ।

**ਬਿਸਵਾ-ਮਿੱਤ੍ਰ** (ਵਿਸ਼ਵਾਮਿਤ੍ਰ) ਇਕ ਪ੍ਰਸਿੱਧ ਰਿਸ਼ੀ। ਜਨਮ ਦਾ ਖਤਰੀ ਸੀ, ਪਰ ਕਰੜੀ ਤਪੱਸਿਆ ਕਾਰਨ ਬ੍ਰਾਹਮਣ ਬਣ ਗਿਆ। ਇਹ ਸੱਤਾਂ ਮਹਾਨ ਰਿਸ਼ੀਆਂ ਵਿਚੋਂ ਮੰਨਿਆ ਜਾਂਦਾ ਹੈ। ਇਸ ਨੂੰ 'ਗਾਧਿ-ਨੰਦਨ' ਅਰਥਾਤ ਗਾਂਧੀ ਦਾ ਪੁੱਤਰ' ਵੀ ਕਹਿੰਦੇ ਹਨ। ਵਸ਼ਿਸ਼ਠ ਨਾਲ ਇਸ ਦੀ ਦੁਸ਼ਮਨੀ ਸੀ। ਪਿੱਛੋਂ ਵਸ਼ਿਸ਼ਠ ਨੇ ਦੇਵਤਿਆਂ ਦੇ ਕਹਿਣ 'ਤੇ ਵਿਸ਼ਵਾਮਿਤ੍ਰ ਨਾਲ ਸੁਲ੍ਹਾ ਕਰ ਲਈ। ਵਿਸਵਾਮਿਤ੍ਰ ਦੇ ਬ੍ਰਾਹਮਣ ਹੋਣ ਦੇ ਸਾਰੇ ਅਧਿਕਾਰਾਂ ਨੂੰ ਮੰਨ ਲਿਆ ਗਿਆ। ਰਾਮਾਇਣ ਵਿਚ ਵਿਸਵਾਮਿਤਰ ਤੇ ਰਾਮ ਦੇ ਸਬੰਧਾਂ ਦਾ ਵੇਰਵਾ ਦਿਤਾ ਗਿਆ ਹੈ। ਵਿਸ਼ਵਾਮਿਤ੍ਰ ਨੇ ਹੀ ਰਾਜਾ ਦਸਰਥ ਨੂੰ ਇਸ ਗੱਲ 'ਤੇ ਰਾਜ਼ੀ ਕੀਤਾ ਕਿ ਰਾਵਣ ਤੇ ਉਸ ਦੇ ਰਾਖਸ਼ਾਂ ਤੋਂ ਬ੍ਰਹਿਮਣਾਂ ਨੂੰ ਬਚਾਉਣ ਲਈ ਰਾਮ ਨੂੰ ਭੇਜੇ। ਇਹ ਰਾਮ ਦਾ ਗੁਰੂ ਸੀ।

**ਬਿਸਨ**—(ਵਿਸ਼ਣ, ਵਿਸ਼ਨੂੰ) ਹਿੰਦੂਆਂ ਦੀ ਤ੍ਰਿਮੂਰਤੀ ਦਾ ਦੂਜਾ ਦੇਵਤਾ। ਰਿਗ ਵੇਦ ਵਿਚ ਵਿਸ਼ਨੂੰ ਨੂੰ ਪ੍ਰਥਮ ਸ਼੍ਰੇਣੀ ਦੇ ਦੇਵਤਿਆਂ ਵਿਚ ਨਹੀਂ ਗਿਣਿਆ ਜਾਂਦਾ। ਇਹ ਸੂਰਜ ਦੀ ਸ਼ਕਤੀ ਦਾ ਪ੍ਰਤੀਕ ਹੈ। ਕਹਿੰਦੇ ਹਨ ਕਿ ਇਹ ਸ੍ਰਿਸ਼ਟੀ ਦੇ ਸੱਤਾਂ ਭਾਗਾਂ ਨੂੰ ਤਿੰਨਾਂ ਕਦਮਾਂ ਵਿਚ ਹੀ ਕੱਛ ਲੈਂਦਾ ਹੈ।

**ਬਿਸ਼ਨ ਪਦੇ**—ਉਹ ਧਾਰਮਕ ਗੀਤ ਜਿਹੜੇ ਬਿਸ਼ਨ ਜਾਂ ਵਿਸ਼ਨੂੰ ਦੀ ਮਹਿਮਾ ਵਿਚ ਗਾਏ ਜਾਂਦੇ ਹਨ।

**ਬੇਤੁਲ ਅਕਸਾ**--(ਦੂਰ ਦਾ ਘਰ) ਯਹੂਦੀਆਂ ਦਾ ਧਰਮ-ਮੰਦਰ, ਜੋ ਮੱਕੇ ਤੋਂ ਦੂਰ ਯੇਰੋਸ਼ਲਮ ਵਿਖੇ ਹੋਣ ਕਾਰਨ 'ਦੂਰ ਦਾ ਘਰ' ਅਖਵਾਉਣ ਲੱਗਾ।

**ਬੇਤੂਲ ਅਤੀਕ**=(ਪੁਰਾਣਾ ਘਰ), ਖ਼ਾਨਾ ਕਾਬਾ, ਪਹਿਲਾਂ ਹਜ਼ਰਤ ਆਦਮ ਦੀ ਇਬਾਦਤ ਲਈ ਸੀ। ਹਜ਼ਰਤ ਇਬਰਾਹੀਮ ਨੇ ਇਸ ਨੂੰ ਨੂਹ ਦੇ ਤੂਫ਼ਾਨ ਤੋਂ ਪਿੱਛੋਂ ਨਵੇਂ ਸਿਰਿਉਂ ਉਸਾਰਿਆ।

**ਬੇਤੁਲ ਮਾਮੂਰ** ਖ਼ਾਨਾ ਕਾਬਾ ਦੇ ਮੁਕਾਬਲੇ 'ਤੇ ਚੌਥੇ ਅਸਮਾਨ ਉੱਪਰ ਇਕ ਮਸਜਿਦ ਜਿਹੜੀ ਜ਼ਮੁੱਰਦ ਦੀ ਬਣੀ ਹੋਈ ਹੈ ਤੇ ਹਜ਼ਰਤ ਨੂਹ ਤੋਂ ਪਹਿਲਾਂ ਦੀ ਕਾਇਮ ਹੈ।

**ਭਦ੍ਰਕਾ ਜਾਂ ਭਦ੍ਰਕਾਲੀ**...ਇਕ ਦੇਵੀ ਦਾ ਨਾਂ। ਆਧੁਨਿਕ ਸਮੇਂ ਵਿਚ ਇਹ ਨਾਮ ਦੁਰਗਾ ਜਾਂ ਕਾਲੀ ਦੇਵੀ ਅਥਵਾ ਭਵਾਨੀ ਦੇਵੀ ਲਈ ਵਰਤਿਆ ਜਾਂਦਾ ਹੈ।

**ਭੀਸ਼ਮ**...ਭਾਵ 'ਭਿਅੰਕਰ'। ਰਾਜਾ ਸ਼ਾਂਤਨੂੰ ਦਾ ਪੁੱਤਰ ਜੋ ਗੰਗਾ ਦੇਵੀ ਦੇ ਸੰਜੋਗ ਤੋਂ ਪੈਦਾ ਹੋਇਆ, ਇਸੇ ਲਈ ਇਸ ਨੂੰ ਸ਼ਾਂਤਨਵ, 'ਗਾਂਗੇਯ' ਅਤੇ 'ਨਦਿ-ਜਾ' (ਦਰਿਆ ਤੋਂ ਜੰਮਿਆ) ਕਹਿੰਦੇ ਹਨ। ਇਸ ਨੇ ਆਪਣੇ ਪਿਤਾ ਦੀ ਖ਼ੁਸ਼ੀ ਤੇ ਇੱਛਾ ਪੂਰੀ ਕਰਨ ਲਈ ਨਾ ਤਾਂ ਸਾਰੀ ਉਮਰ ਵਿਆਹ ਕੀਤਾ ਤੇ ਨਾ ਰਾਜ ਪਰਵਾਨ ਕੀਤਾ। ਮਹਾ

ਭਾਰਤ ਦੇ ਯੁੱਧ ਵਿਚ ਭੀਸ਼ਮ ਨੇ ਕੌਰਵਾਂ ਦਾ ਸਾਥ ਦਿੱਤਾ ਤੇ ਉਨ੍ਹਾਂ ਦੀ ਸੈਨਾ ਦਾ ਸੈਨਾ ਪਤੀ ਥਾਪਿਆ ਗਿਆ। ਸ਼ਰਤ ਇਹ ਸੀ, ਕਿ ਉਸ ਨੂੰ ਅਰਜਨ ਵਿਰੁਧ ਲੜਨ ਲਈ ਨਹੀਂ ਕਿਹਾ ਜਾਵੇਗਾ, ਪਰ ਦੁਰਯੋਧਨ ਦੇ ਮਿਹਣਿਆਂ ਤੋਂ ਤੰਗ ਆ ਕੇ ਯੁੱਧ ਦੇ ਦੱਸਵੇਂ ਦਿਨ ਇਸ ਨੇ ਅਰਜਨ ਉੱਤੇ ਹਮਲਾ ਕਰ ਦਿੱਤਾ। ਸ਼ਿਖੰਡੀ ਦੇ ਹੱਥੋਂ ਅਯੋਗ ਤਰੀਕਿਆਂ ਨਾਲ ਘਾਇਲ ਹੋਇਆ। ਇਸ ਦੇ ਸਰੀਰ ਉੱਤੇ ਇਨੇ ਤੀਰ ਲੱਗੇ ਕਿ ਦੋ ਉਂਗਲ ਥਾਂ ਵੀ ਖ਼ਾਲੀ ਨਾ ਰਹੀ। ੫੮ ਦਿਨਾਂ ਪਿਛੋਂ ਕਾਲਵਸ ਹੋਇਆ। ਇਸ ਨੂੰ ਤਰਪਣੇਛੂ ਅਤੇ ਤਾਲਕੇਤੂ ਭਾਵ ਹਥੇਲੀ ਦੇ ਚਿੰਨ ਵਾਲਾ ਵੀ ਆਖਦੇ ਹਨ।

**ਭੋਜ**...ਪ੍ਰਸਿਧ ਧਾਰ ਦਾ ਰਾਜਾ ਜਿਸ ਨੂੰ ਭੋਜ ਦੇਵ ਕਹਿੰਦੇ ਸਨ। ਸਾਹਿਤ ਦਾ ਮਹਾਨ ਰਖਿਅਕ ਮਨਿਆ ਜਾਂਦਾ ਹੈ। ਇਹ ੧੦੮੨ ਈ, ਦੇ ਲਗ ਭਗ ਕਾਲਵਸ ਹੋਇਆ।

**ਭੋਲੂ ਰਾਮ**...ਜਾਂ ਭੋਲਾ ਨਾਥ। ਸ਼ਿਵਾਂ ਦਾ ਇਕ ਨਾਮ।

**ਮਹਾਂ ਸਤੀ-ਮਹਾਂ ਕਾਲੀ**...ਦੁਰਗਾ ਭਵਾਨੀ ਦੇਵੀ ਜਾਂ ਕਾਲੀ ਦੇਵੀ ਸ਼ਕਤੀ ਦੀ ਦੇਵੀ।

**ਮਹਾਂ ਦੇਵ**...ਮਹਾਨ ਦੇਵਤਾ। ਹਿੰਦੂ ਤ੍ਰਿਮੂਰਤੀ ਦਾ ਤੀਜਾ ਦੇਵਤਾ। ਇਸ ਨੂੰ ਮਹਾਕਾਲ ਵੀ ਕਹਿੰਦੇ ਹਨ। ਇਹ ਸ੍ਰਿਸ਼ਟੀ ਨੂੰ ਨਾਸ਼ ਕਰਨ ਵਾਲਾ ਹੈ।

**ਮਦਾਰ**... ਸ਼ਾਹ ਮਦਾਰ। ਇਕ ਮੁਸਲਮਾਨ ਕਰਾਮਾਤੀ ਫ਼ਕੀਰ। ਭਟਿਆਰੇ ਤੇ ਕੰਵਰ ਮੁਸਲਮਾਨ ਇਸ ਦੇ ਨਾਮ ਲੇਵਾ ਹਨ। ਇਸ ਦਾ ਮਜ਼ਾਰ ਮਾਣਕਪੁਰ (ਕਾਨ੍ਹਪੁਰ) ਵਿਖੇ ਹੈ।

**ਮਰੀਚ ਜਾਂ ਮਾਰੀਚ**—ਇਕ ਰਾਖਸ਼, ਤਾੜਕਾ ਦਾ ਪੁੱਤਰ। ਰਾਮਾਇਣ ਵਿਚ ਆਉਂਦਾ ਹੈ ਕਿ ਇਸ ਨੇ ਵਿਸ਼ਵਾਮਿਤ੍ਰ ਵਲੋਂ ਕੀਤੇ ਜਾ ਰਹੇ ਯੱਗ ਵਿਚ ਦਖ਼ਲ ਦਿਤਾ। ਪਰ ਰਾਮ ਚੰਦਰ ਨੇ ਇਸ ਦਾ ਮੁਕਾਬਲਾ ਕੀਤਾ ਅਤੇ ਇਸ ਨੂੰ ਇਕ ਹਥਿਆਰ ਨਾਲ ਸਮੁੰਦਰ ਵਿਚ ਇਕ ਸੌ ਯੋਜਨ ਧਕ ਦਿਤਾ। ਪਿਛੋਂ ਇਹ ਰਾਵਣ ਦਾ ਵਜ਼ੀਰ ਬਣ ਗਿਆ। ਜਦ ਸੀਤਾ ਨੂੰ ਰਾਵਣ ਹਰਨ ਕਰਨ ਲਈ ਆਇਆ ਤਾਂ ਮਰੀਚ ਨੇ ਸੋਨੇ ਦੇ ਹਰਨ ਦਾ ਰੂਪ ਧਾਰ ਕੇ ਸੀਤਾ ਨੂੰ ਭਰਮਾਇਆ। ਰਾਮ ਨੇ ਉਸ ਦਾ ਪਿਛਾਂ ਕਰ ਕੇ ਉਸ ਨੂੰ ਮਾਰ ਦਿਤਾ। ਪਰ ਉਸ ਨੇ ਰਾਖਸ਼ ਦਾ ਰੂਪ ਧਾਰ ਲਿਆ ਤੇ ਬੋਲ ਉਠਿਆ। ਰਾਮ ਨੂੰ ਪਤਾ ਲਗਾ ਕਿ ਉਸ ਨੂੰ ਧੋਖਾ ਦਿਤਾ ਗਿਆ ਹੈ। ਇਸ ਦੌਰਾਨ ਰਾਵਣ ਸੀਤਾ ਨੂੰ ਚੁਰਾ ਕੇ ਲੈ ਜਾ ਚੁਕਾ ਸੀ।

**ਮਨਸੂਰ**...ਇਕ ਰੱਬ ਦਾ ਪਿਆਰਾ ਫ਼ਕੀਰ। ਇਬਨ-ਇ ਖ਼ਲਕਾਨ ਨੇ ਆਪਣੀ ਤਾਰੀਖ਼ ਵਿਚ ਇਸ ਦਾ ਨਾਂ ਹੁਸੈਨ ਪੁੱਤਰ ਮਨਸੂਰ ਦਸਿਆ ਹੈ। ਇਹ ਰੂੰ ਪਿੰਜਣ ਵਾਲਾ ਸੀ, ਇਸੇ ਲਈ ਇਸ ਨੂੰ ਹੱਲਾਜ (ਪੇਂਜਾ) ਕਰ ਕੇ ਵੀ ਬੁਲਾਉਂਦੇ ਹਨ।

**ਮੂਸਾ** .. ਉਮਰਾਨ ਦਾ ਪੁੱਤਰ ਤੇ ਯਹੂਦੀਆਂ ਦਾ ਰਸੂਲ। ਜਿਸ ਨੂੰ 'ਤੌਰੇਤ' ਰੱਬ ਵਲੋਂ ਨਾਜ਼ਿਲ ਹੋਈ। ਏਮਨ ਦੀ ਵਾਦੀ ਵਿਚੋਂ ਲੰਘ ਕੇ ਇਹ ਕੋਹਤੂਰ ਉੱਤੇ ਅੱਗ ਲੈਣ ਲਈ ਗਿਆ। ਉਥੇ ਇਸ ਨੇ ਰਬ ਨੂੰ ਕਿਹਾ 'ਮੈਨੂੰ ਆਪਣਾ ਆਪ ਦਿਖਾ' ਪਰ ਰੱਬ ਵਲੋਂ ਆਵਾਜ਼ ਆਈ 'ਤੂੰ ਮੈਨੂੰ ਵੇਖ ਨਹੀਂ ਸਕਦਾ' ਤੇ ਅੱਗ ਦਾ ਇਕ ਵਡਾ ਭਬਾਕਾ ਉੱਠਿਆ ਜਿਸ ਨਾਲ ਉਹ ਬੇਹੋਸ਼ ਹੋ ਗਿਆ। ਫ਼ਰਊਨ ਨੇ ਉਸ ਨੂੰ ਮਾਰਨਾ ਚਾਹਿਆ ਤੇ ਆਪਣੀ ਫ਼ੌਜ ਭੇਜੀ। ਮੂਸਾ ਨੀਲ ਦਰਿਆ ਵਿਚ ਜਾ ਠਿਲ੍ਹਿਆ ਤੇ ਸਮੇਤ ਸਾਥੀਆਂ ਦੇ ਪਾਰ ਹੋ ਗਿਆ। ਫ਼ਰਊਨ ਦੀ ਫ਼ੌਜ ਉਸ ਦਾ ਪਿਛਾ ਕਰਦੀ ਦਰਿਆ ਵਿਚ ਗ਼ਰਕ ਹੋ ਗਈ। ਕੋਲ ਇਕ ਡੰਡਾ ਹੁੰਦਾ ਸੀ, ਜਿਹੜਾ ਧਰਤ ਉੱਪਰ ਸੁੱਟਣ ਨਾਲ ਵਡਾ ਸੱਪ ਬਣ ਜਾਂਦਾ ਸੀ। ਇਸ ਸੱਪ ਨੇ ਸਾਮਰੀ ਜਾਦੂਗਰ ਦੇ ਸੋਨੇ ਦੇ ਵੱਛੇ ਨੂੰ ਨਿਗਲ ਲਿਆ ਤੇ ਇਸ ਤਰ੍ਹਾਂ ਸਾਮਰੀ ਦੇ ਜਾਦੂ ਦਾ ਤਲਿਸਮ ਟੁੱਟ ਗਿਆ।

**ਯੂਸਫ**—ਹਜ਼ਰਤ ਯਾਕੂਬ ਦਾ ਸਭ ਤੋਂ ਛੋਟਾ ਪਿਆਰਾ ਤੇ ਸੋਹਣਾ ਪੁੱਤਰ ਸੀ। ਭਰਾ ਇਸ ਨਾਲ ਈਰਖਾ ਕਰਦੇ ਸਨ ਤੇ ਇਕ ਦਿਨ ਬਾਹਰ ਲੈ ਜਾ ਕੇ ਉਨ੍ਹਾਂ ਯੂਸਫ਼ ਨੂੰ ਖੂਹ ਵਿਚ ਸੁਟ ਦਿਤਾ ਤੇ ਉਸ ਦੇ ਕਪੜੇ ਬਘਿਆੜ ਦੇ ਲਹੂ ਨਾਲ ਰੰਗ ਕੇ ਪਿਉ ਪਾਸ ਲੈ ਆਏ ਤੇ ਕਿਹਾ ਕਿ ਯੂਸਫ ਨੂੰ ਬਘਿਆੜ ਨੇ ਪਾੜ ਖਾਧਾ ਹੈ। ਪਿਉ ਰੋ ਰੋ ਕੇ ਅੰਨ੍ਹਾ ਹੋ ਗਿਆ ਯੂਸਫ ਨੂੰ ਖੂਹ ਵਿਚੋਂ ਇਕ ਕਾਫਲੇ ਦੇ ਸਰਦਾਰ ਮਾਲਕ-ਬਿਨ-ਜ਼ਗਰ ਨੇ ਕੱਢ ਕੇ ਮਿਸਰ ਵਿਚ ਲੈ ਜਾ ਕੇ ਵੇਚ ਦਿਤਾ। ਉਥੋਂ ਦੇ ਬਾਦਸ਼ਾਹ ਰਿਆਨ ਅਜ਼ੀਜ਼ ਦੀ ਬੇਗਮ ਜ਼ੁਲੈਖਾਂ ਨੇ ਯੂਸਫ ਨੂੰ ਮੁਲ ਖਰੀਦ ਲਿਆ ਤੇ ਉਸ ਨੂੰ ਵਿਸ਼ੇ ਲਈ ਪਰੇਰਿਆ। ਯੂਸਫ ਦੇ ਨਾਂਹ ਕਰਨ ਤੇ ਉਸ ਨੂੰ ਕੈਦ ਕਰਵਾ ਦਿਤਾ। ਕੁਝ ਚਿਰ ਪਿਛੋਂ ਯੂਸਫ ਬਾਦਸ਼ਾਹ ਬਣ ਗਿਆ ਤੇ ਉਸ ਨੇ ਰੱਬ ਦੇ ਹੁਕਮ ਨਾਲ ਜ਼ੁਲੈਖਾਂ ਨਾਲ ਵਿਆਹ ਕਰ ਲਿਆ। ਆਪਣੇ ਭਰਾਵਾਂ ਤੇ ਪਿਉ ਨੂੰ ਵੀ ਉਸ ਨੇ ਉਥੇ ਹੀ ਬੁਲਵਾ ਲਿਆ।

**ਯੂਨਸ** ..ਇਕ ਨਬੀ। ਨੈਨਵਾ ਦੇ ਲੋਕਾਂ ਦੇ ਸੁਧਾਰ ਲਈ ਰੱਬ ਵਲੋਂ ਭੇਜੇ ਗਏ ਸਨ ਪਰ ਲੋਕਾਂ ਨੇ ਪਰਵਾਹ ਨਾ ਕੀਤੀ। ਇਹ ਗੁਸੇ ਹੋ ਕੇ ਇਕ ਪਹਾੜੀ ਤੇ ਚਲੇ ਗਏ ਤੇ ਲੋਕਾਂ ਨੂੰ ਕਿਹਾ ਕਿ ਉਨ੍ਹਾਂ ਉੱਪਰ ਵਡਾ ਕਹਿਰ ਟੁੱਟੇਗਾ। ਲੋਕਾਂ ਨੇ ਰੱਬ ਅਗੇ ਤੌਬਾ ਕੀਤੀ। ਤੂਫਾਨ ਨਾ ਆਇਆ। ਪਰ ਜਦ ਇਹ ਨਸ ਕੇ ਬੇੜੀ ਵਿਚ ਪਾਣੀ ਨੂੰ ਪਾਰ ਕਰਨ ਲਗੇ ਤਾਂ ਬੇੜੀ ਘੁੰਮਣ ਘੇਰੀ ਵਿਚ ਫਸ ਗਈ। ਮਲਾਹ ਨੇ ਕਿਹਾ ਕਿ ਕੋਈ ਗੁਨਾਹਗਾਰ ਬੰਦਾ ਬੇੜੀ ਵਿਚ ਬੈਠਾ ਹੈ ਉਹ ਨਿਕਲ ਜਾਵੇ ਤਾਂ ਬੇੜੀ ਬਚ ਸਕਦੀ ਹੈ। ਯੂਨਸ ਨੇ ਛਾਲ ਮਾਰ ਦਿਤੀ। ਇਕ ਮੋਟੀ ਮੱਛੀ ਨੇ ਉਨ੍ਹਾਂ ਨੂੰ ਜ਼ਿੰਦਾ ਹੀ ਨਿਗਲ ਲਿਆ। ਆਪ ਨੇ ਮੱਛੀ ਦੇ ਪੇਟ ਵਿਚ ਤੌਬਾ ਕੀਤੀ ਤੇ ਰੱਬ ਦੇ ਹੁਕਮ ਨਾਲ ਮੱਛੀ ਨੇ ਉਨ੍ਹਾਂ ਨੂੰ ਕੰਢੇ ਤੇ ਉਗਲ ਦਿਤਾ। ਲੋਕਾਂ ਨੂੰ ਪਤਾ ਲਗਾ ਤਾਂ ਆ ਕੇ ਬੜੀ ਇਜ਼ਤ ਨਾਲ ਲੈ ਗਏ।

**ਯਾਕੂਬ** (ਹਜ਼ਰਤ)... ਹਜ਼ਰਤ ਇਬਾਰਾਹੀਮ ਖ਼ਲੀਲ ਅੱਲਾ ਦੇ ਦੂਜੇ ਪੁੱਤਰ। ਇਹ ਫ਼ਲਸਤੀਨ ਅਤੇ ਸ਼ਾਮ ਵਲ ਰਹੇ। ਇਨ੍ਹਾਂ ਨੂੰ ਇਸਰਾਈਲ ਵੀ ਆਖਦੇ ਸਨ । ਇਨ੍ਹਾਂ ਦੀ ਔਲਾਦ ਬਨੀ ਇਸਰਾਈਲ ਨਾਮ ਨਾਲ ਪ੍ਰਸਿਧ ਹੋਈ । ਇਨ੍ਹਾਂ ਚਾਰ ਵਿਆਹ ਕੀਤੇ ਜਿਨ੍ਹਾਂ ਵਿਚੋਂ 12 ਪੁੱਤਰ ਹੋਏ। ਹਜ਼ਰਤ ਯੂਸਫ਼ ਇਨ੍ਹਾਂ ਦੇ ਛੋਟੇ ਪੁੱਤਰ ਸਨ। ਇਹ ਪੁੱਤਰ ਦੀ ਜੁਦਾਈ ਵਿਚ ਚਾਲ੍ਹੀ ਵਰ੍ਹੇ ਰੋਂਦੇ ਰਹੇ।

**ਯਾਜੂਜ ਮਾਜੂਜ**... ਕਹਿੰਦੇ ਹਨ ਕਿ ਇਹ ਦੋਵੇਂ ਹਜ਼ਰਤ ਨੂਹ ਦੇ ਪੁੱਤਰ ਯਾਫਸ ਦੀ ਔਲਾਦ ਸਨ। ਇਹ ਮਨਚੂਰੀਆ ਦੇ ਲੋਕ ਸਨ। ਇਹ ਬੜੇ ਜਾਬਰ ਸਨ ਤੇ ਤਾਤਾਰੀਆਂ ਨੂੰ ਬਹੁਤ ਤੰਗ ਕਰਦੇ ਸਨ। ਸਕੰਦਰ ਜ਼ੁਲਕਰਨੈਨ ਨੇ ਇਨ੍ਹਾਂ ਨੂੰ ਰੋਕਣ ਲਈ ਮਜ਼ਬੂਤ ਦੀਵਾਰ ਬਣਾ ਦਿਤੀ।

**ਰਕਤਬੀਜ**...ਜਾਂ ਰਕਤਵੀਜ। ਇਕ ਅਸੁਰ ਜਿਸ ਦੀ ਚਾਮੁੰਡਾ ਦੇਵੀ ਨਾਲ ਲੜਾਈ ਹੋਈ। ਕਹਿੰਦੇ ਹਨ ਕਿ ਇਸ ਦੇ ਖ਼ੂਨ ਦੀਆਂ ਜਿੰਨੀਆਂ ਵੀ ਬੂੰਦਾ ਭੋਂ ਤੇ ਡਿਗਦੀਆਂ ਉਤਨੇ ਹੀ ਅਸੁਰ ਹੋਰ ਜੰਮ ਪੈਂਦੇ। ਚਾਮੁੰਡਾ ਨੇ ਇਸ ਦਾ ਲਹੂ ਪੀ ਕੇ ਤੇ ਮਾਸ ਖਾ ਕੇ ਇਸ ਦਾ ਖ਼ਾਤਮਾ ਕਰ ਦਿਤਾ।

**ਰੰਗਪੁਰ**—ਝੰਗ ਤੋਂ ੫੦ ਕੋਹ ਪਰਾਂ ਜ਼ਿਲਾ ਮੁਜ਼ੱਫਰਗੜ੍ਹ ਵਿਚ ਇਕ ਆਬਾਦ ਕਸਬਾ ਜਿਥੋਂ ਦੇ ਸਰਦਾਰ ਆਜ਼ਮਅਲੀ (ਅਜੂ) ਦੇ ਪੁੱਤਰ ਸੈਦੇ ਦਾ ਹੀਰ ਨਾਲ ਵਿਆਹ ਹੋਇਆ ਸੀ। ਇਹ ਖੇੜਿਆਂ ਦੀ ਪੱਤੀ ਸੀ।

**ਰਤਨ ਬੰਮਣ**—ਹਾਜੀ ਰਤਨ ਦਾ ਦਰਬਾਰ ਬਠਿੰਡੇ ਪਾਸੇ ਦੋ ਮੀਲ ਤੇ ਵਾਕਿਆ ਹੈ। ਹਾਜੀ ਰਤਨ ਬੂ ਅਲੀ ਸ਼ਾਹ ਕਲੰਦਰ ਦੇ ਮੁਰਸ਼ਿਦ ਸਨ। ਇਥੇ ਲੋਕ ਹਰ ਸਾਲ ਦੂਰੋਂ ਦੂਰੋਂ ਜ਼ਿਆਰਤ ਲਈ ਆਉਂਦੇ।

**ਰਾਮਾਨੰਦ**... ਬੈਰਾਗੀ ਮਤ ਦਾ ਮੋਢੀ। ਇਸ ਦੇ ਨਾਮ ਲੇਵਾ ਹਿੰਦੂ ਫ਼ਕੀਰ ਆਮ ਰਟਨ ਕਰਦੇ ਰਹਿੰਦੇ ਹਨ। ਇਹ ਕਬੀਰ ਦਾ ਗੁਰੂ ਸੀ।

**ਰੋਡਾ**...ਪੰਜਾਬ ਦਾ ਇਕ ਪ੍ਰਸਿਧ ਫ਼ਕੀਰ ਜਿਸ ਨੂੰ ਹੁਸ਼ਿਆਰਪੁਰ ਦੇ ਜ਼ਿਲੇ ਵਿਚ ਇਕ ਪਿੰਡ ਦੇ ਲੁਹਾਰ ਦੀ ਲੜਕੀ ਜਲਾਲੀ ਨਾਲ ਇਸ਼ਕ ਹੋ ਗਿਆ। ਜਲਾਲੀ ਦੇ ਭਰਾਵਾਂ ਨੇ ਇਸ ਨੂੰ ਮਾਰ ਕੇ ਦਰਿਆ ਵਿਚ ਸੁੱਟ ਦਿਤਾ।

**ਲਾਲ ਬੇਗ**... ਚੂੜ੍ਹਿਆਂ ਦਾ ਪੀਰ ਜੋ ਲਾਹੌਰ ਦਾ ਵਸਨੀਕ ਸੀ । ਇਸ ਦਾ ਮਜ਼ਾਰ ਭਾਟੀ ਦਰਵਾਜ਼ੇ ਦੇ ਬਾਹਰ ਮਿਲਦਾ ਹੈ। ਮੁਰਸ਼ਿਦ ਦੇ ਕਹਿਣ ਤੇ ਇਸ ਨੇ ਸਾਰਾ ਘਰ ਝੂਠਾ ਪਰਤੀਤ ਕਰ ਕੇ ਛੱਡ ਦਿਤਾ ਤੇ ਫਕੀਰ ਹੋ ਗਿਆ।

# ਵਸਤੂ ਵੇਰਵਾ

## ਇਸਤਰੀਆਂ ਦੀਆਂ ਜ਼ਾਤਾਂ

ਮਾਲਜ਼ਾਦੀਆਂ ...ਵੇਸ਼ਵਾ, ਕੰਜਰੀਆਂ। ਮੀਰਜ਼ਾਦੀਆਂ... ਮਰਾਸਣਾਂ। ਮਨਹਾਰੀਆਂ ਸੂਈ ਸਲਾਈ ਵੇਚਣ ਵਾਲੀਆਂ। ਮਛਰੇਟੀਆਂ...ਮਾਛਣਾਂ। ਭਟੇਟੀਆਂ...ਭਾਟ ਔਰਤਾਂ। ਮਕਰੇਟੀਆਂ...ਮਕਰਾਨ (ਸਿੰਧ) ਦੀਆਂ ਰਹਿਣ ਵਾਲੀਆਂ। ਵਾਣ ਵਟੇਟੀਆਂ—ਵਾਣ ਵਟੱਣੀਆਂ ਡੂਮੇਟੀਆਂ.. ਡੂਮਣੀਆਂ,ਮਰਾਸਣਾਂ। ਕਲਾਲਣਾਂ—ਸ਼ਰਾਬ ਵੇਚਣ ਵਾਲੀਆਂ। ਗਗੜੀਆਂ ਜੋਕਾਂ ਲਾਉਣ ਵਾਲੀਆਂ। ਰਾਮ ਜਟੇਟੀਆਂ —(ਰਾਮ ਜਣੇਟੀਆਂ) ਦੇਵ ਦਾਸੀਆਂ। ਭਰਾਇਣਾਂ—ਢੋਲ ਵਜਾਉਣ ਵਾਲੀਆਂ। ਜੁਲੇਟੀਆਂ—ਗਾਗੜੀਆਂ ਵਰਗੀਆਂ ਜਲੂਟੀਆਂ। ਬਰਵਾਲੀਆਂ—ਬਰਵਾਲਿਆਂ (ਚੌਕੀਦਾਰਾਂ) ਦੇ ਘਰ ਵਾਲੀਆਂ। ਧਾਈਂ ਕੁੱਟਣਾਂ—ਮੁੰਜੀ ਛੜਨ ਵਾਲੀਆਂ। ਮੇਵਣਾਂ—ਮਿਉਆਂ(ਮਲਾਹਾਂ)ਦੀਆਂ ਜ਼ਨਾਨੀਆਂ। ਪਖਵਾਰੀਆਂ—ਪੱਖੀਆਂ ਅਰਥਾਤ ਝੁੱਗੀਆਂ ਵਿਚ ਰਹਿਣ ਵਾਲੀਆਂ। ਬਣਜਾਰੀਆਂ — (ਵਣਜਾਰੀਆਂ) ਫਿਰਦੇ ਤੁਰਦੇ ਸੌਦਾਗਰਾਂ ਦੀਆਂ ਜ਼ਨਾਨੀਆਂ। ਰਾਵਲਾਣੀਆਂ—ਹੱਥ ਵੇਖਣ ਵਾਲੇ ਰਾਵਲਾਂ ਦੀਆਂ ਘਰ ਵਾਲੀਆਂ। ਗੰਧੀਲੀਆਂ— ਇਤਰ ਫੁਲੇਲ ਵੇਚਣ ਵਾਲੀਆਂ। ਨਟਣੀਆਂ—ਰਸੇ ਤੇ ਨੱਚਣ ਵਾਲੀਆਂ, ਵੀਰਾਧਨਾਂ — ਰਾਸ ਧਾਰੀਆਂ ਦੀਆਂ ਤੀਵੀਆਂ। ਭਰੇਟੀਆਂ— ਭਰਾਇਣਾਂ।

## ਸਾਧ

ਜੰਗਮ ਗੋਦੜੀ— ਟਾਕੀਆਂ ਲਗੀ ਲਾਲ ਰੰਗ ਦੀ ਗੋਦੜੀ ਪਾਉਣ ਵਾਲੇ ਸਾਧ। ਜੰਗਮ—ਇਕ ਸਾਧਾਂ ਦਾ ਮਤ ਜਿਸ ਦੇ ਪੈਰੋਕਾਰ ਗਲ ਵਿਚ ਜੰਗਮ (ਟੱਲ)

ਲਟਕਾਈ ਰਖਦੇ ਹਨ। ਉਦਾਸੀ —ਬਾਬਾ ਸ੍ਰੀ ਚੰਦ ਦੇ ਨਾਮ ਲੇਵਾ। ਮੁੰਡੀ—ਸਿਰ ਮੁੰਨੇ ਸਾਧ।

## ਕਪੜੇ

ਸਲਾਰੀ— ਰੰਗਦਾਰ ਧਾਰੀ ਵਾਲਾ ਕਪੜਾ ਜਿਸ ਨੂੰ ਗੁੱਜਰ ਲੋਕ ਆਮ ਵਰਤਦੇ ਹਨ। ਬੂੰਦ-ਨਿੱਕੀਆ ਬਿੰਦੀਆਂ ਵਾਲੀ ਛੀਟ। ਭੋਛਣ —ਮਲਮਲ ਦਾ ਦੁਪੱਟਾ। ਸਾਲੂ— ਵਿਆਹ ਵੇਲੇ ਸਿਰ ਦਾ ਲਾਲ ਦੁੱਪਟਾ ਜਾਂ ਚਾਦਰ। ਛਾਇਲ ਛੋਪ—ਫੁਲਕਾਰੀ ਵਰਗਾ ਇਕ ਫੁੱਲਾਂ ਵਾਲਾ ਕਪੜਾ, ਫੁੱਲਦਾਰ ਰੇਸ਼ਮੀ ਕਪੜਾ। ਪੰਜ ਤਾਣੀਆਂ— ਪੰਜ ਗਜੇ ਥਾਨ ਪੰਜਾਂ ਗਜ਼ਾਂ ਦੀ ਇਕ ਤਾਣੀ ਨੂੰ ਰੇਜਾ ਆਖਦੇ ਹਨ। ਚਾਰ ਸੂਹੇ— ਚਾਰ ਖ਼ਾਨੇ। ਬਾਨੂੰਣੂੰ-- ਲਾਲ ਰੰਗ ਦੇ ਧਾਗੇ ਨਾਲ ਬੰਨ੍ਹ ਕੇ ਰੰਗੀ ਹੋਈ ਦੇਸੀ ਖਦਰ ਦੀ ਇਕ ਸੀਤੀ ਹੋਈ ਚਾਦਰ ਡੋਰੀਆ—ਬਾਰੀਕ ਧਾਰੀ ਵਾਲ ਸਫੈਦ ਕਪੜਾ। ਬਾਫ਼ਤਾਂ—ਖੱਡੀ ਦੀ ਚਾਦਰ। ਦਰਿਆਈ- ਰੇਸ਼ਮੀ ਕਪੜਾ, ਧੁੱਪ ਛਾਂ। ਕੀਮਖ਼ਾਬ—ਰੇਸ਼ਮੀ ਅਤਲਸ। ਕਾਂਢਵਾਂ —ਕੱਢਿਆ ਹੋਇਆ; ਫੁੱਲਾਂ ਵਾਲਾ। ਮਸ਼ਰੂ—ਇਕ ਕਿਸਮ ਦਾ ਕੀਮਤੀ ਕਪੜਾ। ਪੈਂਸੀ—ਪੰਜ ਬੀਸੀ ਤਾਰ ਦੀ ਤਾਣੀ। ਵੱਡੇ ਬਰ ਦਾ ਕਪੜਾ। ਅਲਾਚੇ—ਤੇੜ ਦੀਆਂ ਲੁੰਙੀਆਂ।

## ਅਰਬੀ ਫ਼ਾਰਸੀ ਦੀਆਂ ਕਿਤਾਬਾਂ

ਮੀਜ਼ਾਨੁਲਤਾਲੀਲ, ਮੀਜ਼ਾਨੁਲਸਰਫ, ਸਰਫ਼ਬਹਾਈ, ਕਨਜ਼ੁਲਦਕਾਇਕ, ਬਾਰਾਂ ਅਨਵਾਹ(ਅਬਦੀ) ਮਸਊਦੀ, ਹੈਰਤੁਲਫ਼ਿਕਾ, ਫ਼ਤਾਵਾ ਬ੍ਰਹਿਨਾ, ਸ਼ਾਹਨਾਮਾ ਫ਼ਿਰਦੋਸੀ ਮਆਰਜੁਲ ਜ਼ਿੰਜਾਨੀ ਹਰਕਰਨ:ਨਾਮਿ—ਹੱਕ,ਖ਼ਾਲਿਕ--ਬਾਰੀ,ਅਬੂਲਫ਼ਜ਼ਲ,ਜ਼ੁਬਦਾਤੁਲ ਫ਼ਿਕਾ ਵਾਹਿਦ-ਬਾਰੀ, ਦੀਵਾਨ ਹਾਫ਼ਿਜ਼, ਗੁਲਿਸਤਾਂ; ਬੋਸਤਾਂ ਸਾਅਦੀ, ਬਹਾਰਿ ਦਾਨਿਸ਼,ਤੂਤੀ— ਨਾਮਾ; ਰਾਜ਼ਿਕ ਬਾਰੀ।

## ਤਿੱਬ ਦੀਆਂ ਕਿਤਾਬਾਂ

ਤੱਬ-ਯੂਸਫ਼ੀ, ਮੀਜ਼ਾਨੁਲਤਿਬ, ਦਸਤੂਰੁਲ ਇਲਾਜ, ਕਰਤਾਸਿ ਸਿਕੰਦਰੀ: ਤਿੱਬ ਅਕਬਰੀ, ਜਖ਼ੀਰਾਂ ਤੁਹਫ਼ਾ—ਇ—ਮੋਮਨੀਨ, ਕਿਫ਼ਾਈਆਂ ਮਨਸੂਰੀ; ਪਰਾਨਸੁਖ,ਕਰਾਬਾਦੀਨ

## ਗਹਿਣੇ

ਬੀਰ ਬਲੀਆਂ—ਕੰਨਾਂ ਦੀਆਂ ਮੁਰਕੀਆਂ (ਬੂਰ ਵਾਲੀਆਂ)। ਟਿੱਕਾ—ਮਥੇ ਦਾ ਗਹਿਣਾ। ਝੁੱਮਕੇ —ਕੰਨਾਂ ਦਾ ਗਹਿਣਾ, ਗੋਲ ਪਿਆਲੇ ਹੇਠਾਂ ਮੋਤੀ ਜਾਂ ਬੂਰ ਲਗੇ ਹੁੰਦੇ ਹਨ ਹੱਸ-ਗਲੇ ਦਾ ਗਹਿਣਾ। ਲੂਹਲਾਂ-ਗਲ ਦਾ ਗਹਿਣਾ (ਬਕਰੇ ਦੇ ਗਲ ਦੀ ਲੂਲ੍ਹਾਂ ਵਾਂਗ) ਜੁਗਨੀ—ਤਾਵੀਜ਼ ਵਰਗਾ ਗਲ ਦਾ ਗਹਿਣਾ। ਬੁਲਾਕ—ਨੱਕ ਦੇ ਹੇਠਲੇ ਵਿਚਕਾਰਲੇ ਹਿਸੇ ਦਾ ਗਹਿਣਾ। ਮਛਲੀਆਂ —ਨੱਕ ਦੇ ਵਿਚਕਾਰਲੇ ਹਿਸੇ ਦਾ ਗਹਿਣਾ। ਜੰਜੀਰੀਆਂ ਪੰਜ ਮਣੀਆਂ—ਪੰਜਾਂ ਜੰਜੀਰੀਆਂ ਗਲ ਦਾ ਹਾਰ। ਲੌਂਗੀਰ—ਸ਼ੀਸੇ ਵਾਲਾ ਲੌਂਗ। ਪੌਂਟੇ— ਪਾਜੇਬਾਂ। ਸਗਲੇ—ਬੋਰਾਂ ਵਾਲਾ ਪੈਰਾਂ ਦਾਂ ਗਹਿਣਾ। ਹਮੇਲ —ਗਲ ਦੀ ਮਾਲਾ। ਪਹੁੰਚੀ

ਗੁੱਟ ਦਾ ਗਹਿਣਾ ।

## ਚਾਉਲਾਂ ਦੀਆਂ ਕਿਸਮਾਂ

ਬਾਸਮਤੀ (ਬਾਸਪਤੀ) ਸਭ ਤੋਂ ਚੰਗੇ ਤੇ ਬਰੀਕ ਚਾਵਲ । ਸੋਨਪਤ... ਛੋਟੇ ਛੋਟੇ ਚਾਉਲ । ਸੱਠੀ—ਸੱਠਾ ਦਿਨਾਂ ਵਿਚ ਤਿਆਰ ਹੋ ਜਾਣ ਵਾਲੇ । ਹੰਸ ਰਾਜ...ਨਸਵਾਰੀ ਮੁੰਜੀ-ਬਾੜੇ ਦਾ ਚਾਉਲ, ਸੇਲਾ...ਬਾਸਪਤੀ ਬਾੜਾ ਪਰਪਲ ਨੂੰ ਭਿਉਂ ਕੇ ਅੱਧ ਖੁਸ਼ਕ ਕਰ ਕੇ ਭੁੰਨ ਲੈਂਦੇ ਹਨ, ਪਰ ਉਣ ਵਿਚ ਬੜਾ ਲੰਮਾ ਨਿਕਲਦਾ ਹੈ । ਕਿਰਤ ਕੰਵਲ ... ਨਿਕਾ ਟੋਟਾ ਜਾਂ ਅਧਵਾੜ ਸਾਲਮ ਚਾਉਲ । ਕਲਬੁੰਡੀਆ... ਸੋਨਪਤ ਤੋਂ ਰਤਾ ਵੱਡਾ ਤੇ ਮੋਟਾ ਚਾਉਲ, ਇਸ ਦੀ ਨੋਕ ਕਾਲੀ ਹੁੰਦੀ ਹੈ, ਇਹ ਅੰਦਰਸੇ ਖਜੂਰਾਂ ਤੇ ਫ਼ਿਰਨੀ ਬਣਾਉਣ ਦੇ ਕੰਮ ਅਉਂਦਾ ਹੈ । ਸੁਖਦਾਸ ...ਹੈਦਰਾਬਾਦ (ਸਿੰਧ) ਦੀ ਇਕ ਹਲਕੀ ਕਿਸਮ । ਰਤਵਾ ਝੋਨਾ ਤੇ ਸੋਨਪਤੀ ਮਿਲਿਆ ਚਾਉਲ ।

## ਛੇ ਜਤੀ

ਭੀਸ਼ਮ ਪਤਾਮਾਂ, ਭੈਰੋ, ਦੱਤਾਤ੍ਰੇਜ, ਗੋਰਖ ਨਾਥ, ਲਛਮਣ,ਹਨੂਮਾਨ !

## ਨੌਂ ਨਾਥ

ਬਾਲਨਾਥ...ਪੂਰਨ ਨਾਥ, ਜਲੰਧਰ ਨਾਥ, ਕਾਲੀਨਾਥ, ਗੋਪੀ ਨਾਥ, ਗੋਰਖ ਨਾਥ,ਮਛੰਦਰ ਨਾਥ, ਚਰਪਟਨਾਥ ਤੇ ਮੰਗਲ ਨਾਥ ।

## ਦਸ ਅਵਤਾਰ

ਬਾਵਨ,ਪਰਸ ਰਾਮ, ਰਾਮ ਚੰਦਰ, ਸ੍ਰੀ ਕ੍ਰਿਸ਼ਨ, ਕੱਛ ਅਵਤਾਰ, ਮੱਛ, ਨਰਸਿੰਘ, ਨਿਹਕ ਲੰਕ ਵਰਾਹ ।

## ਇੱਕੀ ਪੱਤਾਂ

ਉਹ 21 ਕਿਸਮ ਦੇ ਕਾਮੇ ਜਿਨਾਂ ਨੂੰ ਜੱਟ ਦੇ ਬੋਹਲ ਵਿਚੋਂ ਹਿਸਾ ਮਿਲਦਾ ਹੈ

ਮੋਚੀ, ਤੇਲੀ, ਨਾਈ, ਬਰਵਾਲਾ, ਮਸ਼ਕੀ, ਝੀਊਰ, ਮਰਾਸੀ, ਮੌਲਵੀ, ਫ਼ਕੀਰ ਬ੍ਰਹਿਮਣ, ਧੋਬੀ, ਲੁਹਾਰ, ਤਰਖਾਣ, ਘੁਮਿਆਰ, ਭੱਟ, ਦਾਈ, ਮਾਛੀ,ਪਹਿਲਵਾਨ, ਆਦਿ ।

## ਪਾਣੀ ਦੇ ਜਾਨਵਰ

ਪੀਨ—ਸਾਰਸ ਵਰਗਾ ਲੰਮੀ ਚੁੰਝ ਵਾਲਾ ਜਾਨਵਰ । ਕਾਜ਼...ਵਡੀ ਬਤਖ਼, ਰਾਜ ਹੰਸ । ਡੀਂਗ ..ਲਮਢੀਂਗ । ਕੁਲੰਗ...ਲੰਮੀਆਂ ਲਤਾ ਵਾਲਾ ਇਕ ਪੰਛੀ । ਸੁਰਖ ਬ-ਪਾਣੀ ਦਾ ਪ੍ਰਸਿਧ ਜਾਨਵਰ ਜਿਸ ਦੇ ਪਰ ਲਾਲ ਹੁੰਦੇ ਹਨ । ਕਕੂਹਾ—ਬਟੇਰੇ ਨਾਲੋਂ ਰਤਾ ਲਾਲ ਹੁੰਦਾ ਹੈ ਸੰਸਾਰ ... ਮਗਰਮੱਛ, ਟਟੀਹਰੀ...ਟੀ ਟੋਲੀ ਇਹ ਚਿਟੇ ਰੰਗ ਦੀ ਹੁੰਦੀ ਹੈ ਟਟੀਂ, ਟਟੀਂ; ਕਰਦੀ ਹੈ,ਅਸਮਾਨ ਵਲ ਲਤਾਂ ਕਰ ਕੇ ਸੌਂਦੀ ਹੈ । ਇਹ ਲਾਲੜੀ ਜਾਂ ਸ਼ਾਰਕ ਜਿੱਡੀ ਹੁੰਦੀ ਹੈ । ਜਲਕਾਉਣੀ...ਜਲ ਕੁੱਕੜ ਮੁਰਗਾਬੀ ਵਰਗਾ ਇਕ ਜਾਨਵਰ । ਲੂੱਧਰ

ਨਿਉਲੇ ਵਰਗਾ ਪਾਣੀ ਦਾ ਜੀਵ । ਔਧਤ--ਊਦ ਬਲਾਉ, ਲੂੱਧਰ ਵਰਗਾ ਹੁੰਦਾ ਹੈ। ਬੁੱਲ੍ਹਣ ਦਰਿਆਈ ਜਾਨਵਰ ਜਿਸ ਦਾ ਹੇਠਲਾ ਹਿੱਸਾ ਇਸਤ੍ਰੀ ਵਰਗਾ ਹੁੰਦਾ ਹੈ । ਕੂਰਲ...ਲੰਮੀਆਂ ਲਤਾਂ ਵਾਲਾ ਲਮਢੀਂਗ ਵਰਗਾ ਜਾਨਵਰ । ਢੱਬਰਾ---ਚਾਨਿਆਂ ਵਾਲੀ ਲੰਮੇ ਕਦ ਦੀ ਮਛੀ

## ਬਾਰਾਂ ਜ਼ਾਤਾਂ

ਸੱਯਦ, ਜੱਟ, ਰਾਜਪੂਤ, ਮੁਗਲ, ਪਠਾਣ, ਅਰਾਈਂ, ਸ਼ੇਖ਼, ਕੱਕੇ ਜ਼ੱਈ, ਕੰਬੋ, ਡੋਗਰ, ਗਖੱੜ ਤੇ ਆਵਾਣ ।

## ਬੀਮਾਰੀਆਂ

ਸਰਸਾਮ— ਗਰਮੀ ਨਾਲ ਦਿਮਾਗ਼ ਵਿਚ ਵਰਮ ਹੋ ਜਾਣਾ। ਸੂਲ...ਪੇਟ ਦਰਦ ਕੂਲੰਜ...ਆਂਦਰਾਂ ਵਿਚ ਸੁੱਦੇ ਪੈ ਜਾਣਾ; ਪੇਟ ਦਾ ਸਖ਼ਤ ਹੋ ਜਾਣਾ । ਨਫ਼ਖ...ਪੇਟ ਦਾ ਅਫਾਰਾ । ਸਿਲ...ਫ਼ੇਫੜਿਆਂ ਵਿਚ ਜ਼ਖ਼ਮ ਹੋ ਜਾਣਾ । ਇਸਤਸਕਾ—ਪੇਟ ਵਿਚ ਪਾਣੀ ਭਰ ਜਾਣਾ । ਦਾਦ-ਚੰਬਲ, ਧੱਦਰ, ਜ਼ਖ਼ਮ ਵਾਲੀ ਖ਼ਾਰਿਸ਼ । ਮੂੰਹਭੂੰਗੀਆ-ਲਕਵਾ ।

## ਭਾਂਡੇ

ਲੋਹ-ਵਡਾ ਤਵਾ । ਬੇਲਣੇ—ਵੇਲਣੇ । ਦੋਹਣਾ...ਦੁੱਧ ਚੋਣ ਵਾਲਾ ਭਾਂਡਾ। ਕਾਬ ਵਡੀ ਥਾਲੀ,ਵਡੀ ਰਕੇਬੀ । ਤਾਸ-ਵਡੀ ਤਸ਼ਤਰੀ । ਤਬਲਬਾਜ਼--ਬਹੁਤ ਵਡਾ ਛੰਨਾ । ਖਾਂਨਚਾ ਲੋਹੇ ਦਾ ਵੱਡਾ ਕੜਛਾ ।

## ਮਠਿਆਈਆਂ

ਨੁਗਦੀ, ਜਲੇਬ, ਸ਼ੱਕਰਪਾਰੇ, ਗੁਲਬਹਿਸ਼ਤ, ਖਜ਼ੂਰ, ਮੱਠੀ, ਪਰਾਕੜੀ (ਮਿੱਠਾ ਸਮੋਸਾ) ਟਿਕੀ, ਅੰਦਰੱਸੇ (ਮੱਠੀਆਂ ਵਰਗੀਆਂ ਵੱਡੀਆਂ ਮਿੱਠੀਆਂ ਟਿੱਕੀਆਂ) ਕਲੀਕੰਦ, ਖਤਾਈਆਂ, ਗੁੱਪ ਚੁੱਪ, ਕਚੌਰੀ, ਪੂੜੀ, ਆਦਿ ।

## ਰਾਗ ਤੇ ਰਾਗਣੀਆਂ

ਮਾਝ, ਪਹਾੜੀ, ਧੁਰਪਤ, ਸਾਰੰਗ, ਤਿਲੰਗ, ਸੋਰਠ, ਗੁਜਰੀ, ਪੂਰਬੀ, ਭੈਰੋ, ਦੀਪਕ, ਟੋਡੀ, ਮੇਘ, ਮਲ੍ਹਾਰ, ਧਨਾਸਰੀ, ਮਾਲਸਰੀ, ਪਰਜ (ਬੂਜ) ਕਿਦਾਰਾ, ਮਾਲਕੌਂਸ ਕਾਨੜਾ,ਕਲਿਆਨ, ਵਡਹੰਸ, ਨਟਮੰਗਲਾ, ਬਰਵਾਂ, ਭੀਮ ਪਲਾਸੀਆ, ਝੰਜੋਟੀ, ਗੌੜੀ ਆਸਾਵਰੀ, ਸਿਰੀ, ਬਸੰਤ, ਹੰਡੋਲ, ਜੇਜਾਵੰਤੀ ।

